# ਖਾਲਸਾ ਰਾਜ ਦੇ ਉਸਰਈਏ

## ਭਾਗ ੧

**(The Builders of the Khalsa Raj)**

ਜਿਸ ਵਿਚ

ਉਨ੍ਹਾਂ ਮਹਾਂ ਸੂਰਬੀਰਾਂ, ਦਾਨੀਆਂ ਅਤੇ ਆਪਾਵਾਰੂ ਸਹਾਇਕਾਂ
ਦੇ ਜੀਵਨ-ਇਤਿਹਾਸ ਦਰਜ ਹਨ, ਜਿਨ੍ਹਾਂ ਖਾਲਸਾ ਰਾਜ
ਦੀ ਕਾਇਮੀ ਤੇ ਵਾਧੇ ਲਈ ਆਪਣੇ ਜੀਵਨ
ਬਲੀਦਾਨ ਕੀਤੇ।

------------------

50

ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ

ਲਾਹੌਰ ਬੁਕ ਸ਼ਾਪ
ਲੁਧਿਆਣਾ

# Khalsa Raj de Usraia (History)

By Baba Prem Singh Hoti

ISBN 81-7647-045-7

2007

**ਕੀਮਤ :** 75/- ਭਾਗ ਪਹਿਲਾ
ਪਹਿਲਾ ਦੂਜਾ ਭਾਗ ਇਕ ਜਿਲਦ ਵਿਚ 150/-

**ਪ੍ਰਕਾਸ਼ਕ :** ਤੇਜਿੰਦਰਬੀਰ ਸਿੰਘ
ਲਾਹੌਰ ਬੁਕ ਸ਼ਾਪ
2, ਲਾਜਪਤ ਰਾਇ ਮਾਰਕੀਟ
ਲੁਧਿਆਣਾ
ਫੋਨ ਨੰ : 740738

**ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।**

ਪ੍ਰੋਫੈਸਰ ਮੋਹਨ ਸਿੰਘ ਜੀ ਐਮ. ਏ.

ਦੀ

# ਰਾਏ

ਪੰਜਾਬ ਦੇ ਲਿਖਾਰੀਆਂ ਵਿਚ ਬਾਬਾ ਪ੍ਰੇਮ ਸਿੰਘ ਜੀ ਦੇ ਨਾਲ ਦਾ ਜੀਵਨੀ ਲੇਖਕ ਹੋਰ ਕੋਈ ਨਹੀਂ। ਇਸਦਾ ਇਕ ਕਾਰਨ ਤਾਂ ਆਪ ਦੀ ਵਿਦਵਤਾ ਹੈ ਅਤੇ ਦੂਜਾ ਕਾਰਨ ਆਪ ਦੇ ਦਿਲ ਵਿਚ ਆਪਣੇ ਦੇਸ਼ ਪੰਜਾਬ ਤੇ ਉਸ ਦੀਆਂ ਚੀਜ਼ਾਂ ਤੇ ਸ਼ਖ਼ਸੀਅਤਾਂ ਨਾਲ ਹਦ ਦਰਜੇ ਦਾ ਹਿਤ ਹੈ। ਇਸ ਗੱਲ ਵਿਚ ਆਪ ਦੀ ਸ਼ਖਸੀਅਤ ਸਰ ਵਾਲਟਰ ਸਕਾਟ ਨਾਲ ਰਲਦੀ ਹੈ। ਇਤਿਹਾਸ ਅਤੇ ਜੀਵਨੀ ਵਿਚ ਇਹ ਫ਼ਰਕ ਹੈ ਕਿ ਇਤਿਹਾਸ ਦਾ ਮੰਤਵ ਕੇਵਲ ਇਤਿਹਾਸਕ ਘਟਨਾਵਾਂ ਤੇ ਸਚਾਈਆਂ ਨੂੰ ਬਿਆਨ ਕਰ ਦੇਣਾ ਹੈ, ਪਰ ਜੀਵਨੀ ਵਿਚ ਇਨ੍ਹਾਂ ਘਟਨਾਵਾਂ ਜਾਂ ਸਚਾਈਆਂ ਨੂੰ ਇਕ ਸ਼ਖ਼ਸੀਅਤ ਦੇ ਇਰਦ ਗਿਰਦ ਉਣਨਾ ਪੈਂਦਾ ਹੈ, ਅਤੇ ਇਹ ਉਣਤ ਜਿਤਨੀ ਸਾਹਿੱਤਕ ਤਰੀਕੇ ਨਾਲ ਕੀਤੀ ਜਾਵੇ ਉਤਨੀ ਹੀ ਜੀਵਨੀ ਕਾਮਯਾਬ ਹੁੰਦੀ ਹੈ। ਬਾਬਾ ਜੀ ਦੀਆਂ ਪੁਸਤਕਾਂ ਪੜ੍ਹ ਕੇ ਮੈਨੂੰ ਢੇਰ ਪ੍ਰਸੰਨਤਾ ਹੋਈ ਹੈ। ਕਿਉਂਕਿ ਇਹਨਾਂ ਵਿਚ ਇਤਿਹਾਸਕ ਮਸਾਲੇ ਦਾ ਇਕੱਠ ਹੀ ਨਹੀਂ, ਸਗੋਂ ਸਾਹਿੱਤਕ ਕਲਾ ਦਾ ਚਮਤਕਾਰ ਵੀ ਹੈ।

'ਖਾਲਸਾ ਰਾਜ ਦੇ ਉਸਰਈਏ' ਵਿਚ ਆਪ ਨੇ ਕੁਝ ਉਨ੍ਹਾਂ ਮਹਾਨ ਪੰਜਾਬੀਆਂ ਦੀਆਂ ਜੀਵਨੀਆਂ ਦਿੱਤੀਆਂ ਹਨ, ਜਿਨ੍ਹਾਂ ਦਾ ਸਦਕਾ ਖਾਲਸਾ ਰਾਜ ਕਾਇਮ ਹੋਇਆ।

ਪ੍ਰੋਫੈਸਰ ਮੋਹਨ ਸਿੰਘ
ਐਮ. ਏ.

ਇਤਿਹਾਸ ਦੇ ਪ੍ਰਸਿੱਧ ਖੋਜੀ ਪ੍ਰਿੰਸੀਪਲ ਜੋਧ ਸਿੰਘ ਜੀ

ਦੀ

# ਰਾਏ

ਦਇਆ ਭਵਨ, ਬਾਰਾਮੂਲਾ

੨੯-੮-੪੨

ਸ੍ਰੀ ਮਾਨ ਸਤਿਕਾਰ ਯੋਗ ਬਾਬਾ ਸਾਹਿਬ ਜੀ !

ਆਪ ਦੀ ਕ੍ਰਿਪਾ ਪੂਰਬਕ ਘਲੀ ਹੋਈ ਖਾਲਸਾ ਰਾਜ ਦੇ ਉਸਰਈਏ ਨਾਮਕ ਪੁਸਤਕ ਮਿਲੀ, ਜੋ ਆਦਿ ਤੋਂ ਅੰਤ ਤਕ ਪੜ੍ਹੀ। ਆਪ ਦੀਆਂ ਅਗਲੀਆਂ ਪੁਸਤਕਾਂ ਵਾਂਗ ਇਹ ਵੀ ਖਾਲਸਾ ਤਾਕਤ ਦੇ ਸਮੇਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਪੁਰ ਖਾਸ ਚਾਨਣਾ ਪਾਉਣ ਵਾਲੀ ਕਿਤਾਬ ਹੈ। ਖੁਸ਼ੀ ਦੀ ਗੱਲ ਇਹ ਹੈ ਕਿ ਇਹ ਪੁਸਤਕ ਵੀ ਨਵੀਨ ਇਤਿਹਾਸਕ ਨੁਕਤਾ-ਨਿਗਾਹ ਤੋਂ ਪਰਖਿਆਂ ਕਿਸੇ ਤਰ੍ਹਾਂ ਊਣੀ ਨਹੀਂ ਬੈਠਦੀ। ਵਾਧਾ ਇਹ ਹੈ ਕਿ ਆਪ ਦਾ ਦਿਲੀ ਪੰਥਕ ਪਿਆਰ ਅਤੇ ਖਾਲਸਈ ਸ਼ਾਨ ਨਾਲ ਸਤਿਕਾਰ ਇਸ ਪੁਸਤਕ ਦੀ ਪਾਲ ਪਾਲ ਤੋਂ ਟਪਕਦਾ ਹੈ। ਇਹ ਪੁਸਤਕ ਨਿਰਾ ਪੰਜਾਬੀ ਬੋਲੀ ਵਿਚ ਹੀ ਵਾਧਾ ਨਹੀਂ, ਸਗੋਂ ਹੋਰ ਬੋਲੀਆਂ ਵਿਚ ਲਿਖੇ ਸਿੱਖ ਇਤਿਹਾਸ ਵਿਚ ਇਕ ਮਾਨਯੋਗ ਵਾਧਾ ਹੋਵੇਗੀ।

ਆਪ ਦਾ ਹਿਤੂ

ਜੋਧ ਸਿੰਘ

ਡਾਇਮੰਡ ਜੁਬਲੀ ਵਰ੍ਹੇ (1940–2000) ਦੇ ਮੌਕੇ ਤੇ
ਲਾਹੌਰ ਬੁਕ ਸ਼ਾਪ ਦੇ ਬਾਨੀ
ਤੇ ਪੰਜਾਬੀ ਪ੍ਰਕਾਸ਼ਨ ਦੇ ਬਾਬਾ ਬੋਹੜ
ਸ. ਜੀਵਨ ਸਿੰਘ ਨੂੰ ਸਮਰਪਿਤ

# ਸਮਰਪਣ

ਇਹ ਪੁਸਤਕ ਸਤਿਕਾਰ-ਪੂਰਤ ਹਿਰਦੇ
ਨਾਲ ਉਨ੍ਹਾਂ ਕੌਮੀ ਸ਼ਹੀਦਾਂ ਦੀਆਂ
ਪੂਜਯ ਰੂਹਾਂ ਨੂੰ ਸਮਰਪਣ
ਕਰਦਾ ਹਾਂ, ਜਿਨ੍ਹਾਂ ਖਾਲਸਾ
ਰਾਜ ਦੀ ਉਸਾਰੀ ਲਈ
ਆਪਾ ਵਾਰਿਆ।

**ਬਾਬਾ ਪ੍ਰੇਮ ਸਿੰਘ**

# ਮੁਖ ਬੰਧ

ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ

ਬੀ. ਐਸ. ਸੀ. ਡੀ. ਆਈ. ਸੀ., ਪੀ. ਐਚ. ਡੀ. (ਲੰਡਨ)

ਮੋਟੀ ਸ਼ਕਲ ਵਿਚ ਇਤਿਹਾਸ ਨਵੀਸੀ ਦੇ ਵੀ ਦੋ ਢੰਗ ਹਨ : ਇਕ ਤਾਂ ਹੈ ਤਰੀਕਾਂ ਦੀ ਲੜੀ ਵਿਚ ਘਟਨਾਵਾਂ ਨੂੰ ਪ੍ਰੋਣਾ ਦੂਜਾ ਹੈ, ਉੱਘਿਆਂ ਵਿਅਕਤੀਆਂ ਦੇ ਜੀਵਨ ਚਰਿੱਤ੍ਰ ਨਿਰੂਪਣ ਕਰਨੇ। ਕਾਰਲਾਈਲ ਕਹਿੰਦਾ ਹੁੰਦਾ ਸੀ : " ਉੱਚ ਹਸਤੀਆਂ ਆਪਣੇ ਆਪ ਵਿਚ ਇਲਹਾਮੀਂ ਲੇਖ ਹਨ। ਇਹ ਉੱਚ ਹਸਤੀਆਂ ਆਪੋ ਆਪਣੇ ਜੁਗ ਦੀ ਵਾਰਤਾ ਦੇ ਕਾਂਡ ਹਨ ਉਸ ਪੁਸਤਕ ਦੇ, ਜੋ ਰਬ ਦੀ ਸਾਜੀ ਹੋਈ ਅਗੰਮੀ ਪੁਸਤਕ ਹੈ ਤੇ ਜਿਸ ਨੂੰ ਕਈ ਲੋਕ ਇਤਿਹਾਸ ਕਹਿ ਦੇਂਦੇ ਹਨ[1]।"

ਬਾਬਾ ਪ੍ਰੇਮ ਸਿੰਘ ਜੀ ਨੇ ਜੋ ਸਿਖ ਤ੍ਵਾਰੀਖ ਦੀ ਰਚਨਾ ਵਿਚ ਹਿੱਸਾ ਲੀਤਾ ਹੈ ਉਹ ਉੱਪਰ ਲਿਖੀ ਇਤਿਹਾਸ ਨਵੀਸੀ ਦੀ ਦੂਜੀ ਕਿਸਮ ਹੈ।

ਆਪ ਨੇ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਹਰੀ ਸਿੰਘ ਨਲੂਆ ਆਦਿਕ ਦੀ ਜੀਵਨ ਕਥਾ ਇਸ ਵਿਸਥਾਰ ਨਾਲ ਲਿਖੀ ਕਿ ਉਸ ਵਿਚ 'ਜ਼ਮਾਨੇ ਦਾ ਸੁਵਾਦ' ਭਰ ਦਿੱਤਾ ਹੈ। ਹੁਣ ਆਪ ਦੀ ਇਕ ਹੋਰ ਪੁਸਤਕ, 'ਖਾਲਸਾ ਰਾਜ ਦੇ ਉਸਰਈਏ' ਨਿਕਲੀ ਹੈ, ਇਸ ਵਿਚ ਉਨ੍ਹਾਂ ਹਸਤੀਆਂ ਦੀਆਂ ਜੀਵਨੀਆਂ ਦਰਜ ਹਨ ਜਿਨ੍ਹਾਂ ਨੇ ਕੌਮੀ ਰਾਜ ਦੀ ਉਸਾਰੀ ਵਿਚ ਹਿੱਸਾ ਲੀਤਾ। ਸਾਡੇ ਪਾਸ ਇਤਿਹਾਸ ਸੰਬੰਧੀ ਪੁਸਤਕਾਂ ਦਾ ਘਾਟਾ ਹੈ। ਇਸ ਵਿਸ਼ਯ ਉਪਰ ਜਿਤਨੀਆਂ ਵੀ ਕਿਤਾਬਾਂ ਵੱਖ ਵੱਖ ਪਹਿਲੂਆਂ ਤੋਂ ਲਿਖੀਆਂ ਜਾਣ ਥੋੜ੍ਹੀਆਂ ਹਨ। ਜੋ ਪਹਿਲੂ ਬਾਬਾ ਪ੍ਰੇਮ ਸਿੰਘ ਜੀ ਨੇ ਆਪਣੀਆਂ ਰਚਨਾਵਾਂ ਵਿਚ ਲੀਤਾ ਹੈ ਉਸ ਪਹਿਲੂ ਵਿਚ ਇਹ ਗੁਣ ਹੈ ਕਿ ਇਤਿਹਾਸ ਨਿਰਾ ਵਾਰਦਾਤਾਂ ਦਾ ਸੁੱਕਾ ਪਿੰਜਰ ਨਹੀਂ ਰਹਿ ਜਾਂਦਾ, ਪਰੰਤੂ ਉਸ ਦੇ ਹੱਡ ਚੰਮ ਵਿਚ ਵਲਵਲੇ ਦੀ ਜੀਵਨ-ਰੂਹ ਫੂਕੀ ਜਾਂਦੀ ਹੈ। ਸੁਤਾ ਪਿਆ ਪੁਰਾਣਾ ਜ਼ਮਾਨਾ ਨਵੀਨ ਸਮੇਂ ਨਾਲ ਜੀਵਤ ਸੰਬੰਧ ਵਿਚ ਜਾਗ ਉਠਦਾ ਹੈ। ਇਤਿਹਾਸਕ ਕਥਾਵਾਂ ਸਾਨੂੰ ਕੋਈ ਗਈਆਂ ਗੁਜ਼ਰੀਆਂ ਪੁਰਾਣਕ ਕਥਾਵਾਂ ਨਹੀਂ ਭਾਸਦੀਆਂ, ਜਿਨ੍ਹਾਂ ਨੂੰ ਸਮੇਂ ਦੇ ਪਾੜ ਨੇ ਸਾਡੇ ਕੋਲੋਂ ਦੂਰ ਪਰੇ ਸੁਟ ਦਿਤਾ ਹੈ ਤੇ ਜਿਨ੍ਹਾਂ ਵਿਚ ਸਾਡੀ ਦਿਲਚਸਪੀ ਸਿਰਫ਼ ਕਹਾਣੀ ਦੀ ਹੈਰਾਨਗੀ ਤੋਂ ਵੱਧ ਹੋਰ ਨਹੀਂ ਰਹਿੰਦੀ।

---

1. Great men are the inspired Texts of the Divine Book of Revelation where of a chapter is compiled from epoch to epoch and by some named History. (Sartor Resartus)

ਇਤਿਹਾਸ ਨੂੰ ਜੀਵਨ ਚਰਿੱਤ੍ਰਾਂ ਵਿਚ ਨਿਰੂਪਣ ਕਰਨਾ ਇਕ ਹੁਨਰ ਹੈ। ਤਵਾਰੀਖ ਇਸ ਤਰ੍ਹਾਂ ਸਾਹਿਤ ਦਾ ਹੁਸਨ-ਜਾਮਾ ਪਹਿਨ ਕੇ ਕੋਮਲ ਹੁਨਰ ਦੀ ਰੰਗ ਬਰੰਗੀ ਫਬਨ ਦਵਾਰਾ ਡੂੰਘੇ ਅਸਰ ਵਾਲੀ ਹੋ ਜਾਂਦੀ ਹੈ। ਕੌਮੀ ਲਹਿਰ ਨੂੰ ਪੈਦਾ ਕਰਨ ਵਾਲੇ ਲੇਖਕ ਇਸੇ ਤਰੀਕੇ ਨੂੰ ਵਰਤਦੇ ਹਨ। ਸ੍ਰੀ ਮਾਨ ਭਾਈ ਵੀਰ ਸਿੰਘ ਜੀ ਨੇ ਇਸ ਹੁਨਰ ਨੂੰ ਆਪਣੀਆਂ ਲਿਖਤਾਂ ਵਿਚ ਜਿਸ ਸਿਖ਼ਰ ਤੱਕ ਪਹੁੰਚਾਇਆ ਉਹ ਉਸ ਨਤੀਜੇ ਤੋਂ ਸਾਫ਼ ਜ਼ਾਹਰ ਹੈ ਜੋ ਡਿੱਗੀ ਹੋਈ ਕੌਮ ਨੂੰ ਸੁਰਜੀਤ ਕਰਨ ਵਿਚ ਕਾਮਯਾਬ ਹੋਇਆ। ਜਿਸ ਵੇਲੇ ਭਾਈ ਕਰਮ ਸਿੰਘ ਨੇ 'ਬੰਦਾ ਬਹਾਦਰ' ਨੂੰ ਲਿਖਿਆ ਤਾਂ ਉਸ ਨੇ ਵੀ ਉਸ ਵਕਤ ਕੌਮੀ ਜਜ਼ਬੇ ਨਾਲ ਪ੍ਰਭਾਵਿਤ ਹੋ ਕੇ ਤਵਾਰੀਖੀ ਮਸਾਲੇ ਤੋਂ ਇਕ ਜੀਉਂਦੀ ਜਾਗਦੀ ਮੂਰਤੀ ਖੜੀ ਕੀਤੀ, ਜਿਸ ਦੀਆਂ ਹਿਲਦੀਆਂ ਜੁਲਦੀਆਂ ਲਾਲ ਅੱਖਾਂ ਦੀ ਭਿਆਨਕਤਾ ਵਿਚੋਂ ਅਣਖ ਦੀਆਂ ਚੰਗਿਆੜੀਆਂ ਡਿਗ ਰਹੀਆਂ ਸਨ ਜੋ ਉਸ ਵੇਲੇ ਕਈ ਬਾਰੂਦੀ ਹਿਰਦਿਆਂ ਉੱਪਰ ਢੈ ਪਈਆਂ ।

ਬਾਬਾ ਪ੍ਰੇਮ ਸਿੰਘ ਜੀ ਵੀ ਇਤਿਹਾਸਕ ਮਸਾਲੇ ਨੂੰ ਜੀਵਨ ਕਥਾ ਵਿਚ ਵਰਤਦੇ ਹਨ। ਆਪ ਦੀ ਲਿਖਣ ਸ਼ੈਲੀ ਦੇ ਉਪਰਲੇ ਪੱਧਰ ਦੇ ਹੇਠਾਂ ਕੌਮੀ ਪਿਆਰ ਦੀ ਡੂੰਘਾਈ ਹੈ। ਇਸ ਜਜ਼ਬੇ ਦੇ ਅਸਰ ਹੇਠ ਸਿੱਧੇ ਸਾਦੇ ਲਫ਼ਜ਼ਾਂ ਨਾਲ ਉਹ ਨਮੂਨੇ ਚਿਤਰੇ ਜਾਂਦੇ ਹਨ, ਜਿਨ੍ਹਾਂ ਦੇ ਅੰਦਰ ਧਾਰਮਕ ਵਸਤੂ ਬਣ ਜਾਂਦੀ ਹੈ ਤੇ ਪਾਠਕ ਨੂੰ ਪਤਾ ਲਗਦਾ ਹੈ ਕਿ ਜਿਨ੍ਹਾਂ ਵੱਡਿਆਂ ਦਾ ਉਹ ਹਾਲ ਪੜ੍ਹ ਰਿਹਾ ਹੈ ਉਹ ਕੋਈ ਓਪਰੇ ਬੰਦੇ ਨਹੀਂ, ਸਗੋਂ ਉਹ ਉਸ ਦੇ ਆਪਣੇ ਬਜ਼ੁਰਗ ਹਨ ਅਤੇ ਜੋ ਵਿਰਸੇ ਵਿਚ ਉਸ ਲਈ 'ਫਖਰ ਦੀ ਦੌਲਤ' ਛੱਡ ਗਏ ਹਨ, ਜਿਸ ਦੌਲਤ ਨੂੰ ਹੁਣ ਉਸ ਨੇ ਹੋਰ ਵਧਾਉਣਾ ਹੈ ਤੇ ਇਸ ਤਰ੍ਹਾਂ ਇਕ ਭਾਰੀ ਖਜ਼ਾਨਾ ਅਗਲੀਆਂ ਨਸਲਾਂ ਲਈ ਵਸੀਅਤ ਕਰਨਾ ਹੈ।

'ਖਾਲਸਾ ਰਾਜ ਦੇ ਉਸਰਈਏ' ਇਹ ਨਾਮ ਭੀ ਆਪਣੇ ਆਪ ਵਿਚ ਦਿਲਚਸਪੀ ਰੱਖਦਾ ਹੈ। ਖਾਲਸਾ ਰਾਜ ਦਾ ਸਬੰਧ ਆਮ ਤੌਰ ਤੇ ਮਹਾਰਾਜਾ ਰਣਜੀਤ ਸਿੰਘ ਨਾਲ ਹੀ ਸਮਝਿਆ ਜਾਂਦਾ ਹੈ, ਪਰ ਉਹ ਇਸ ਗੱਲ ਵਿਚ ਇਕੱਲਾ ਨਹੀਂ ਸੀ। ਜਿਨ੍ਹਾਂ ਜਿਨ੍ਹਾਂ ਉਸ ਦੀ ਸਹਾਇਤਾ ਕੀਤੀ ਉਨ੍ਹਾਂ ਦਾ ਹਿੱਸਾ ਇਸ ਚਿਣਾਈ ਵਿਚ ਮੁਲ ਰੱਖਦਾ ਹੈ। ਸ਼ਾਇਦ ਇਹ ਗੱਲ ਦਰੁਸਤੀ ਨਾਲ ਕਹੀ ਜਾ ਸਕਦੀ ਹੈ ਕਿ ਸਰਦਾਰਨੀ ਸਦਾ ਕੌਰ ਜੇਕਰ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਨਾ ਹੁੰਦੀ ਤਾਂ ਖਾਲਸਾ ਰਾਜ ਦੀ ਉਸਾਰੀ ਦੀ ਨੱਕਾਸ਼ੀ ਉਸ ਜਲਵਾ-ਗਰੀ ਦੀ ਨਾ ਹੁੰਦੀ ਜੋ ਇਸ ਨੂੰ ਪ੍ਰਾਪਤ ਹੋ ਗਈ।

ਬਾਬਾ ਪ੍ਰੇਮ ਸਿੰਘ ਜੀ ਨੇ ਇਸ ਪੁਸਤਕ ਵਿਚ ਸਰਦਾਰਨੀ ਸਦਾ ਕੌਰ ਦਾ ਜੀਵਨ ਦਿਤਾ ਹੈ, ਨਾਲ ਹੀ ਹੋਰ ਵਿਅਕਤੀਆਂ ਦੇ ਜੀਵਨ ਉੱਪਰ ਚਾਨਣਾ ਪਾਇਆ ਹੈ ਜਿਸ ਨਾਲ ਪੁਸਤਕ ਆਪਣੇ ਨਾਮ ਅਤੇ ਪ੍ਰਯੋਜਨ ਨੂੰ ਸਫਲ ਕਰਦੀ ਹੈ।

ਮੇਰਾ ਆਪਣਾ ਖਿਆਲ ਹੈ ਕਿ ਸਿਖ ਇਤਿਹਾਸ ਨੂੰ ਅਗਰ ਉਸਾਰੀ ਦੀ ਨਜ਼ਰ ਨਾਲ ਦੇਖਿਆ ਜਾਵੇ ਤਦ ਮਾਲੂਮ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭੰਗਾਣੀ ਦੇ ਜੁੱਧ (੧੬੮੯ ਈ:) ਦੇ ਸਮੇਂ ਤੋਂ ਪੁਰਾਣੇ ਰਾਜ ਦੀ ਇਮਾਰਤ ਦਾ ਢਹਿਣਾ ਸ਼ੁਰੂ ਹੁੰਦਾ ਹੈ। ਇਹ ਢਾਹ ਸਤਾਈ ਵਰ੍ਹੇ, ਬਾਬਾ ਬੰਦੇ ਦੀ ਸ਼ਹੀਦੀ (੧੭੧੬ ਈ:) ਤੱਕ ਜਾਰੀ ਰਹੀ। ਫੇਰ ਸਮਾਂ ਆਉਂਦਾ ਹੈ ਖਾਲਸਾ ਰਾਜ ਦੀ ਉਸਾਰੀ ਦੀਆਂ ਨੀਹਾਂ ਭਰਨ ਦਾ। ਬੁਨਿਆਦਾਂ ਚੌਵੀ ਵਰ੍ਹੇ ਤੱਕ ਸ਼ਹੀਦਾਂ ਦੇ ਸਿਰਾਂ ਨਾਲ ਭਰਦੀਆਂ ਰਹੀਆਂ। ਉਸਾਰੀ ਦੀ ਪਹਿਲੀ ਮੰਜ਼ਲ ਉਸ ਵੇਲੇ ਉਸਰ ਗਈ ਜਦ ਸਰਦਾਰ ਕਪੂਰ ਸਿੰਘ ਨੂੰ ਮੁਗ਼ਲ ਰਾਜ ਵਲੋਂ ਨਵਾਬੀ ਦਾ ਖ਼ਿਤਾਬ ਤੇ ਖਿਲਅਤ ਮਿਲਿਆ (੧੭੪੦ ਈ:)। ਦੂਜੀ ਮੰਜ਼ਲ ਦੀਵਾਨ ਕੌੜਾ ਮਲ ਦੇ ਮੁਲਤਾਨ ਫ਼ਤਿਹ ਕਰ ਕੇ 'ਮਹਾਰਾਜਾ' ਦੀ ਪਦਵੀ ਨਾਲ ਸਨਮਾਨਤ ਹੋਣ ਦੀ ਹੈ[1]।

ਤੀਜੀ ਤੇ ਆਖਰੀ ਮੰਜ਼ਲ ਮਹਾਰਾਜਾ ਰਣਜੀਤ ਸਿੰਘ ਦੀ ਲਾਹੌਰ ਵਿਚ ਤਾਜਪੋਸ਼ੀ ਹੈ (੧੮੦੧ ਈ:)।

ਇਹ ਤਾਂ ਇਕ ਮੋਟੀ ਸਰਸਰੀ ਨਜ਼ਰ ਨਾਲ ਸਮਝ ਪੈਣ ਵਾਲੀਆਂ ਗੱਲਾਂ ਹਨ, ਪਰ ਜੇ ਕਿਸੇ ਬਾਰੀਕ ਛਾਣ ਬੀਣ ਦੀ ਨਫਾਸਤ ਨਾਲ ਤਕਿਆ ਜਾਵੇ ਤਾਂ ਕਿਹਾ ਜਾ ਸਕਦਾ ਹੈ ਕਿ ਸਿੱਖ ਆਪਣਾ ਫ਼ਿਰਕੇਦਾਰੀ ਰਾਜ ਅਸਥਾਪਨ ਕਰਨ ਵਿਚ ਕਦੇ ਕਾਮਯਾਬ ਨਹੀਂ ਹੋਏ। ਮਹਾਰਾਜਾ ਰਣਜੀਤ ਸਿੰਘ ਨੇ ਜਿਸ ਵੇਲੇ ਰਾਜ ਦੀ ਬਣਤਰ ਮੁਕੰਮਲ ਕਰ ਲੀਤੀ ਤੇ ਜੋ ਕੁਛ ਉਸ ਬਣਾਇਆ ਉਹ ਫਿਰਕੇਦਾਰੀ ਦਾ ਰਾਜ ਨਹੀਂ ਸੀ, ਉਹ ਉਸ ਤੋਂ ਕੁਛ ਵਧੇਰੀ ਚੀਜ਼ ਸੀ। ਉਹ ਕੌਮਾਂ ਦੀ ਸਾਂਝੀਵਾਲਤਾ ਦਾ ਇਕ ਆਦਰਸ਼ਕ ਇੰਤਜ਼ਾਮ ਸੀ, ਜੋ ਪਰਸਪਰ ਵਿਸ਼ਵਾਸ਼ ਦੀ ਚਾਲ ਵਿਚ ਬੱਧਾ ਹੋਇਆ ਸੀ।

ਮਹਾਰਾਜੇ ਦਾ ਸਭ ਤੋਂ ਵੱਡਾ ਇਤਬਾਰੀ ਮੁਸਲਮਾਨ ਵਜ਼ੀਰ ਫ਼ਕੀਰ ਅਜ਼ੀਜ਼ੋ ਦੀਨ ਸੀ, ਉਸ ਦੀ ਫੌਜ ਵਿਚ ਜ਼ਿਮੇਵਾਰ ਅਹੁਦਿਆਂ ਉੱਪਰ ਫਰਾਂਸੀਸੀ ਜਰਨੈਲ ਵੈਨਤੁਰਾ ਆਦਿਕ ਸਨ। ਹਿੰਦੂ ਹਿੱਸਾ ਵਜ਼ੀਰ ਧਿਆਨ ਸਿੰਘ, ਦੀਵਾਨ ਮੋਹਕਮ ਚੰਦ ਆਦਿਕ ਨਾਲ ਪ੍ਰਤਿਨਿਧਤਾ ਸੀ। ਮਹਾਰਾਜਾ ਰਣਜੀਤ ਸਿੰਘ ਦੀ ਵਿਸ਼ਾਲਤਾ ਦੇ ਪਧਰੇ ਸਮੁੰਦਰ ਹੇਠ ਫਿਰਕੇਦਾਰੀਆਂ ਦੇ ਟੋਏ ਟਿੱਬੇ ਡੁਬ ਗਏ ਸਨ। ਘੜੀ ਦੀ ਘੜੀ ਪੰਜਾਬ ਨੂੰ ਅਸਲੀ ਅਰਥਾਂ ਵਿਚ ਕੌਮੀ ਰਾਜ ਪ੍ਰਾਪਤ ਹੋ ਗਿਆ ਸੀ। ਜਿਸ ਗੱਲ ਦਾ ਚਾਹਵਾਨ ਰਾਜਾ ਅਸ਼ੋਕ ਸੀ ਕਿ ਹਿੰਦੁਸਤਾਨ ਵਿਚ ਕੋਈ ਫਿਰਕੇਦਾਰੀ ਦਾ ਸੁਵਾਲ ਨਾ ਰਹੇ ਤੇ ਜਿਸ ਨੂੰ ਹੱਲ ਕਰਨ ਲਈ ਉਸ ਨੇ ਆਪਣੇ ਮਤ ਦਾ ਪ੍ਰਚਾਰ ਕੀਤਾ ਤੇ ਚਾਹਿਆ ਕਿ ਸਾਰਾ ਭਾਰਤ ਵਰਸ਼ ਇਕ ਬੁਧ ਮਜ਼ੁਬ ਦੀ ਰੰਗਣ ਵਿਚ ਰੰਗਿਆ ਜਾਵੇ, ਫੇਰ ਜਿਸ ਗੱਲ ਦਾ

---

1. ਮੁਲਤਾਨ ਦੇ ਸੂਬੇ ਵਿਚ ਦੀਵਾਨ ਸਾਹਿਬ ਦੇ 'ਮਹਾਰਾਜਾ' ਦੀ ਪਦਵੀ ਨਾਲ ਸਥਾਪਤ ਹੋ ਜਾਣ ਨੂੰ ਸਿਖ ਇਕ ਸਥਾਨਕ ਸ਼ਕਲ ਵਿਚ ਆਪਣਾ ਰਾਜ ਹੋ ਗਿਆ ਹੀ ਸਮਝਦੇ ਸਨ।
(ਸ੍ਰੀ ਚਰਨ ਹਰੀ ਵਿਸਥਾਰ ਜਿ: ੧ ਪੰਨਾ ੩੪)

ਇੱਛਾਵਾਨ ਅਕਬਰ ਬਾਦਸ਼ਾਹ ਸੀ ਤੇ ਜਿਸ ਨੇ ਆਖਿਆ ਕਿ ਹਿੰਦੁਸਤਾਨ ਦੀ ਹਕੂਮਤ ਨੂੰ ਪੱਕਿਆਂ ਪੈਰਾਂ ਤੇ ਰੱਖਣ ਲਈ ਮਜ਼੍ਹਬ ਦੀ ਏਕਤਾ ਜ਼ਰੂਰੀ ਹੈ. ਜਿਸ ਬਾਤ ਨੂੰ ਸਿਰੇ ਚੜ੍ਹਾਉਣ ਲਈ ਉਸ ਨੇ ਸਾਰੇ ਪੁਰਾਣੇ ਧਰਮਾਂ ਨੂੰ ਤਰਕ ਕਰਨ ਦੀ ਹਦਾਇਤ ਦੇ ਕੇ ਇਕ ਨਵਾਂ, ਮਜ਼੍ਹਬ 'ਦੀਨਿ-ਇਲਾਹੀ' ਦੇ ਨਾਮ ਹੇਠ ਜਾਰੀ ਕੀਤਾ, ਉਹੋ ਸੁਵਾਲ ਮਹਾਰਾਜਾ ਰਣਜੀਤ ਸਿੰਘ ਨੇ ਕਿਸੇ ਦੇ ਦੀਨ ਵਿਚ ਦਖ਼ਲ ਨਾ ਦੇ ਕੇ ਤੇ ਨਾ ਹੀ ਕੌਮਾਂ ਨੂੰ ਆਪਸ ਵਿਚ ਲੜਾ ਭਿੜਾ ਕੇ – ਜੋ ਕਾਇਦਾ ਕਿ ਯੂਪੀਨ ਕੌਮਾਂ ਦਾ ਇੱਕ ਮੰਨਿਆਂ ਪ੍ਰਮੰਨਿਆਂ ਹਕੂਮਤ ਕਰਨ ਦਾ ਹੈ – ਹਾਂ, ਉਹ ਸੁਵਾਲ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਹਮਦਰਦ ਨੀਤੀ ਦੀ ਏਕਤਾ ਦੇ ਬਲ ਨਾਲ ਹੱਲ ਕੀਤਾ।

ਇਸ ਤਰ੍ਹਾਂ ਦਾ ਖਾਲਸਾ ਰਾਜ ਜੋ ਪੈਦਾ ਹੋਇਆ – ਜਿਸ ਵਿਚ ਕਿਸੇ ਇਕ ਫਿਰਕੇ ਦਾ ਦੂਸਰੇ ਉੱਪਰ ਜਬਰ ਨਹੀਂ ਸੀ ਤੇ ਜਿਸ ਵਿਚ ਨਾ ਹੀ ਕਿਸੇ ਨੂੰ ਮਜ਼੍ਹਬ ਪਲਟਾਉਣ ਦਾ ਸੱਦਾ ਸੀ, ਮਜ਼੍ਹਬ ਚਾਹੇ ਉਹ ਅਸਲੀ ਹੋਵੇ ਚਾਹੇ ਮੁਲਕੀ ਗੁੰਝਲਾਂ ਨੂੰ ਸੁਲਝਾਉਣ ਲਈ ਨਕਲੀ ਚਲਾਇਆ ਗਿਆ ਹੋਵੇ – ਹਾਂ, ਇਸ ਤਰ੍ਹਾਂ ਦਾ ਖਾਲਸਾ ਰਾਜ ਜੋ ਪੈਦਾ ਹੋਇਆ, ਉਹ ਅਸਲੀ ਅਰਥਾਂ ਵਿਚ ਪੰਜਾਬ ਦਾ ਸੁਤੰਤ੍ਰ ਕੌਮਾਂਤ੍ਰੀ ਰਾਜ ਸੀ।

ਐਸੇ ਕੌਮੀ ਰਾਜ ਦੀ ਉਸਾਰੀ ਵਿਚ ਜਿਨ੍ਹਾਂ ਹਿੱਸਾ ਲੀਤਾ ਹੈ, ਬਾਬਾ ਪ੍ਰੇਮ ਸਿੰਘ ਜੀ ਨੇ ਉਨ੍ਹਾਂ ਦੇ ਜੀਵਨ ਲਿਖਣ ਵਿਚ ਇਕ ਕੌਮਾਂਤ੍ਰੀ ਸੇਵਾ ਕੀਤੀ ਹੈ।

ਅੰਮ੍ਰਿਤਸਰ ੧ ਅਕਤੂਬਰ ੧੯੪੨] ਬਲਬੀਰ ਸਿੰਘ

# ਵਚਨਾਰੰਭ

ਇਸ ਪੁਸਤਕ ਵਿਚ ਆਪ ਪੜ੍ਹੋਗੇ ਕਿ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਜੁਆਨੀ ਚੜ੍ਹਦਿਆਂ ਹੀ ਆਪ ਦੇ ਦੁਖ-ਵੰਡਾਊ ਮਨ ਵਿਚ ਆਪਣੇ ਦੇਸ਼ ਵਾਸੀਆਂ ਨੂੰ ਨਿਤ ਨਿਤ ਜਰਵਾਣਿਆਂ ਦੇ ਪੈਰਾਂ ਥੱਲੇ ਮਿੱਧੇ ਜਾਣ ਤੋਂ ਛੁਡਾਉਣ ਦੀ ਤੜਫ ਅਠਲ੍ਹ-ਜੋਸ਼ ਵਿਚ ਉਛਾਲੇ ਖਾਣ ਲੱਗੀ। ਸ਼ਾਹਜ਼ਹਾਨ ਦੇ ਛੇਕੜਲੇ ਹੱਲੇ ਸਮੇਂ ਪੰਜਾਬੀਆਂ ਪਰ ਹੋਏ ਅਨਿਆਂ ਨੂੰ ਦੇਖ ਕੇ ਆਪ ਨੇ ਪ੍ਰਤੱਗਿਆ ਕੀਤੀ ਕਿ ਜਦ ਤੱਕ ਉਹ ਆਪਣੇ ਪਿਆਰੇ ਦੇਸ਼ ਨੂੰ ਗ਼ੈਰਾਂ ਦੇ ਜ਼ੁਲਮੀ-ਪੰਜੇ ਤੋਂ ਸਦਾ ਲਈ ਛੁਡਾ ਨਹੀਂ ਲਏਗਾ ਤਕ ਤੱਕ ਉਹ ਸੁਖ ਦੀ ਨੀਂਦੇ ਨਹੀਂ ਸੌਏਗਾ।

ਹੁਣ ਜਦ ਆਪ ਨੇ ਇਸ ਮਹਾਂ ਕਾਰਜ ਦੇ ਅਰੰਭਣ ਤੋਂ ਪਹਿਲਾਂ ਆਪਣੀ ਕੌਮ ਦੀ ਇਸ ਸਮੇਂ ਦੀ ਹਾਲਤ ਵੱਲ ਧਿਆਨ ਦਿੱਤਾ ਤਾਂ ਕੀ ਡਿੱਠਾ ਕਿ ਉਹ ਜਥੇਬੰਦੀ ਦੇ ਪਾਵਨ ਅਸੂਲ ਤੋਂ ਟੁਟਕੇ ਫੁਟ ਨਾਲ ਡਾਢੀ ਨਿਤਾਣੀ ਹੋ ਰਹੀ ਸੀ। ਇਸ ਨੂੰ ਸ਼ਕਤੀਮਾਨ ਬਣਾਉਣ ਲਈ ਸ਼ੇਰਿ ਪੰਜਾਬ ਨੇ ਸਭ ਤੋਂ ਪਹਿਲਾ ਕਦਮ ਇਹ ਚੁਕਿਆ ਕਿ ਖਿੰਡੇ ਹੋਏ ਖਾਲਸੇ ਨੂੰ ਮੁੜ ਅਕਾਲੀ ਝੰਡੇ ਹੇਠ ਇੱਕਠਾ ਕਰ ਕੇ ਇਕ ਪੱਕੀ ਜਥੇਬੰਦੀ ਵਿਚ ਲੈ ਆਂਦਾ ਤੇ ਇਸ ਨੂੰ ਆਪਣੀ ਪ੍ਰਬਲ ਇੱਛਾ-ਸ਼ਕਤੀ ਨਾਲ ਐਸਾ ਬਲਵਾਨ ਬਣਾ ਦਿੱਤਾ ਜਿਸ ਦੀ ਨਜ਼ੀਰ ਕਿਤੇ ਨਾ ਸੀ ਮਿਲਦੀ।

ਹੁਣ ਇਸ ਅਜਿੱਤ ਖਾਲਸਾ ਫ਼ੌਜ ਦੀ ਯੋਗ ਵਰਤੋਂ ਨਾਲ ਆਪ ਨੇ ਨਾ ਕੇਵਲ ਬਾਹਰ ਦੇ ਧਾਵਿਆਂ ਤੋਂ ਹੀ ਆਪਣੇ ਦੇਸ਼ ਨੂੰ ਸੁਰੱਖਯਤ ਕਰ ਲਿਆ, ਸਗੋਂ ਬਹੁਤ ਬੜਾ ਇਲਾਕਾ ਵੀ ਫਤਹ ਕਰ ਕੇ ਸਾਂਝਾ ਖਾਲਸਾ ਰਾਜ ਸਥਾਪਤ ਕਰ ਦਿੱਤਾ, ਜਿਸ ਦਾ ਇੱਕ ਬੰਨਾਂ ਲੱਦਾਖ ਸੀ ਤੇ ਦੂਜਾ ਸ਼ਿਕਾਰਪੁਰ (ਸਿੰਧ), ਤੀਜੇ ਪਾਸੇ ਦਰਿਆ ਸਤਲੁਜ ਸੀ ਤੇ ਚੌਥੀ ਹੱਦ ਦਰਾਖ਼ੈਬਰ (ਅਫ਼ਗਾਨਿਸਤਾਨ) ਸੀ। ਇਸ ਦਾ ਸਾਰਾ ਰਕਬਾ ਫਰਾਂਸ ਦੀ ਸਲਤਨਤ ਤੋਂ ਵਧ ਸੀ।

ਇੱਥੇ ਵੱਡੀ ਹੈਰਾਨ ਕਰਨ ਵਾਲੀ ਗੱਲ ਤਾਂ ਇਹ ਹੈ ਕਿ ਸ਼ੇਰਿ ਪੰਜਾਬ ਨੇ ਜਿਸ ਸਮੇਂ ਖਾਲਸਾ ਰਾਜ ਦੀ ਨੀਂਹ ਰੱਖੀ ਉਸ ਸਮੇਂ ਇਸ ਦੇ ਚੌਗਿਰਦੇ, ਇਸ ਤੋਂ ਕਈ ਗੁਣਾਂ ਵੱਧ ਤਾਕਤਵਰ ਹਕੂਮਤਾਂ ਮੌਜੂਦ ਸਨ, ਜਿਹੜੀਆਂ ਇਸ ਨਵੇਂ ਉਗਮੇਂ ਪੌਦੇ ਨੂੰ ਮਿੱਧਣ ਲਈ ਹਰ ਵਕਤ ਤਿਆਰ ਸਨ, ਜਿਹਾ ਕਿ ਨਵਾਬ ਕੁਤਬਦੀਨ ਖਾਸ ਕਸੂਰੀਆ ਅਤੇ ਨਵਾਬ ਮੁਜ਼ੱਫਰਖ਼ਾਨ ਮੁਲਤਾਨੀ, ਜਿਸ ਦੀ ਪਿੱਠ ਪਰ ਸਾਰੀ ਅਫ਼ਗਾਨੀ ਤਾਕਤ ਸੀ। ਐਸੇ ਨਾਜ਼ਕ ਸਮੇਂ ਮਹਾਰਾਜਾ ਸਾਹਿਬ ਨੇ ਜਿਸ ਬੀਰਤਾ ਤੇ ਸਿਆਣਪ ਨਾਲ ਇਸ ਨੂੰ ਸਾਰੀਆਂ ਆਦਤਾਂ ਤੋਂ ਬਚਾ ਕੇ ਇੱਨਾਂ ਬਲਵਾਨ ਕਰ ਦਿੱਤਾ ਕਿ ਸੰਸਾਰ ਦੀਆਂ ਵਡੀਆਂ ਵਡੀਆਂ ਹਕੂਮਤਾਂ ਵੀ ਇਸ ਤੋਂ ਭੈ ਖਾਂਦੀਆਂ ਸਨ ਅਤੇ ਇਸ ਨਾਲ ਮਿੱਤ੍ਰਤਾ ਰੱਖਣ ਵਿਚ ਆਪਣੀ ਸਲਾਮਤੀ ਸਮਝਦੀਆਂ ਸਨ।

ਇਸ ਲੰਮੇ ਚੌੜੇ ਫਤਹ ਕੀਤੇ ਹੋਰ ਇਲਾਕੇ ਦੇ ਪ੍ਰਬੰਧ ਲਈ ਆਪ ਨੂੰ ਹੁਣ ਕੁਝ ਸਾਥੀਆਂ ਦੀ ਲੋੜ ਪ੍ਰਤੀਤ ਹੋਈ ਪਰ ਜਿਹਾ ਕਿ ਮੌਜੂਦਾ ਸਮੇਂ ਕਿਸੇ ਨੂੰ ਜਿਸ ਯੋਗਤਾ ਦੇ ਸਲਾਹਕਾਰ ਯਾ ਸਹਾਇਕ ਲੋੜ ਹੋਵਣ ਸੌਖੇ ਹੀ ਮਿਲ ਸਕਦੇ ਹਨ, ਉਸ ਸਮੇਂ ਐਡਾ ਨਹੀਂ ਸੀ ਸ਼ੇਰਿ ਪੰਜਾਬ ਨੂੰ

ਰਾਜ ਦੇ ਹਰ ਇਕ ਸੀਗ਼ੇ ਲਈ ਵਜ਼ੀਰ ਤੇ ਮਸ਼ੀਰ ਖੁਦ ਤਿਆਰ ਕਰਨੇ ਪਏ। ਇਨ੍ਹਾਂ ਦੀ ਚੋਣ ਆਪ ਨੇ ਇੰਨੀ ਖੁਲ੍ਹ ਦਿਲੀ ਤੇ ਦੂਰ ਦ੍ਰਿਸ਼ਟੀ ਨਾਲ ਕੀਤੀ ਕਿ ਆਪ ਦੀ ਸਿਆਣਪ ਦੀ ਛਾਪ ਸੁਤੇ ਮਨਾਂ ਪੁਰ ਛਪ ਜਾਂਦੀ ਹੈ। ਇਸ ਕੰਮ ਲਈ ਸਰਬ ਸਾਧਾਰਨ ਵਿਚੋਂ ਹਰ ਮਤ ਤੇ ਹਰ ਮਿਲਤ ਦੇ ਆਦਮੀ ਲਏ ਗਏ ਸਨ, ਜਿਹਾ ਕਿ ਦੀਵਾਨ ਮੋਹਕਮ ਚੰਦ ਨੂੰ ਹੱਟੀ ਤੋਂ ਉਠਾ ਕੇ, ਫ਼ਕੀਰ ਅਜ਼ੀਜ਼ੋ ਦੀਨ ਤੋਂ ਫਟ-ਬੰਨ੍ਹ ਦਾ ਕੰਮ ਛੁਡਾਕੇ, ਇਸੇ ਤਰ੍ਹਾਂ ਕਿਸੇ ਨੂੰ ਗੜਵਈ ਦੀ ਸੇਵਾ ਤੋਂ ਅਤੇ ਕਿਸੇ ਨੂੰ ਚੋਬਦਾਰੀ ਤੋਂ ਹਟਾਕੇ, ਇਨ੍ਹਾਂ ਸਭਨਾਂ ਨੂੰ ਆਪਣੇ ਆਤਮ-ਬਲ ਨਾਲ ਐਸੇ ਲਾਇਕ ਬਣਾ ਦਿੱਤਾ, ਜਿਨ੍ਹਾਂ ਦੀ ਬੀਰਤਾ ਤੇ ਸਿਆਣਪ ਦੀ ਸ਼ਲਾਘਾ ਲਾਰਡ ਬੈਂਟਿਕ, ਆਕਲੈਂਡ ਤੇ ਅਮੀਰ ਦੋਸਤ ਮੁਹੰਮਦ ਖਾਨ ਆਦਿ ਕਈ ਵਾਰੀ ਭਰੇ ਦਰਬਾਰਾਂ ਵਿਚ ਕਰ ਚੁੱਕੇ ਸਨ।

ਸ਼ੇਰਿ ਪੰਜਾਬ ਦੇ ਮੁੱਢਲੇ ਸਹਾਇਕਾਂ ਵਿੱਚੋਂ ਖਾਲਸਾ ਕੌਮ ਦੀ ਮਾਨ-ਯੋਗ ਹਸਤੀ ਸਰਦਾਰਨੀ ਸਦਾ ਕੌਰ ਜੀ ਖ਼ਾਲਸਾ ਰਾਜ ਦੇ ਉਸਰਈਆਂ ਵਿੱਚੋਂ ਸਭ ਤੋਂ ਉੱਚੀ ਥਾਂ ਪ੍ਰਾਪਤ ਕਰਨ ਦੀ ਹੱਕਦਾਰ ਹਨ। ਆਪ ਨੇ ਇਸ ਮਹਾਂ ਕਾਰਜ ਦੀ ਸਫ਼ਲਤਾ ਲਈ ਆਪਣੀ ਫੌਜ, ਆਪਣਾ ਖਜਾਨਾ, ਆਪਣਾ ਬਾਹੂ-ਬਲ, ਆਪਣਾ ਦਿਮਾਗ਼ ਅਤੇ ਆਪਣਾ ਸਰਬੰਸ ਸ਼ੇਰਿ ਪੰਜਾਬ ਦੇ ਸਮਰਪਣ ਕਰ ਦਿੱਤਾ ਸੀ।

ਇਸੇ ਤਰ੍ਹਾਂ ਸਰਦਾਰ ਫਤਹ ਸਿੰਘ ਆਹਲੂਵਾਲੀਆ, ਸ: ਬੁਧ ਸਿੰਘ ਸਿੰਧਾਵਾਲੀਆ, ਮਜੀਠੀਏ ਤੇ ਅਟਾਰੀ ਸਰਦਾਰ ਖਾਸ ਵਡਿਆਈ ਦੇ ਅਧਿਕਾਰੀ ਹਨ। ਵਰਯਾਮ ਨਲੂਆ ਸਰਦਾਰ ਅਤੇ ਨਿਰਭੈ ਬਾਬਾ ਫੂਲਾ ਸਿੰਘ ਜੀ ਦੀਆਂ ਘਾਲਾਂ ਤੇ ਕੁਰਬਾਨੀਆਂ ਬੀਰਾਂ ਦੇ ਜਗਮਗਾ ਰਹੇ ਗਗਨ ਪਰ ਉਹ ਰੋਸ਼ਨ ਸਤਾਰੇ ਹਨ, ਜਿਨ੍ਹਾਂ ਦੇ ਜੀਵਨ, ਆਉਣ ਵਾਲੀਆਂ ਨਸਲਾਂ ਲਈ ਪਥਪ੍ਰਦਰਸ਼ਕ ਦਾ ਕੰਮ ਦੇਣਗੇ।

ਖਾਲਸਾ ਰਾਜ ਦੇ ਉਸਰਈਆਂ ਵਿੱਚੋਂ ਅਸਾਂ ਕੁਝਕੁ ਦੇ ਜੀਵਨ ਇਤਿਹਾਸ ਇਸ ਪੁਸਤਕ ਵਿਚ ਲਿਖੇ ਹਨ; ਇਸ ਦਾ ਇਹ ਭਾਵ ਨਹੀਂ ਕਿ ਖਾਲਸਾ ਰਾਜ ਦੇ ਸਥਾਪਤ ਕਰਨ ਵਿਚ ਇਨ੍ਹਾਂ ਤੋਂ ਛੁਟ ਹੋਰ ਕਿਸੇ ਸਹਾਇਤਾ ਨਾ ਸੀ ਕੀਤੀ। ਇਸ ਲੜੀ ਦੀ ਦੂਜੀ ਪੁਸਤਕ ਵਿਚ ਉਨ੍ਹਾਂ ਸਤਕਾਰਯੋਗ ਹਸਤੀਆਂ ਦੇ ਜੀਵਨ ਹੋਣਗੇ, ਜਿਨ੍ਹਾਂ ਇਸ ਉੱਚ ਆਦਰਸ਼ ਲਈ ਆਪਣੇ ਸੀਸ ਭੇਟ ਕੀਤੇ :-

'ਅਸੀਂ ਮਰ ਜਾਈਏ, ਪਰ ਖਾਲਸਾ ਰਾਜ ਜੀਉਂਦਾ ਰਹੇ !'

ਹੋਤੀ ਮਰਦਾਨ

੨.੭.੧੯੪੨ ਬਾਬਾ ਪ੍ਰੇਮ ਸਿੰਘ

# ਤਤਕਰਾ

ੴ ਸਤਿਗੁਰ ਪ੍ਰਸਾਦਿ॥

## ਖਾਲਸਾ ਰਾਜ ਦੇ ਉਸਰਈਏ

# ਸ਼ੇਰਿ ਪੰਜਾਬ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਜਨਮ ੨ ਨਵੰਬਰ ਸੰਨ ੧੭੮੦ ਈ: ਨੂੰ ਸਰਦਾਰ ਮਹਾਂ ਸਿੰਘ ਸੁਕ੍ਰਚਕੀਏ ਦੇ ਘਰ ਗੁਜਰਾਂ ਵਾਲੇ ਵਿਖੇ ਹੋਇਆ। ਅਜੇ ਆਪ ਬਾਰਾਂ ਵਰਿਆਂ ਤੋਂ ਵੀ ਘੱਟ ਉਮਰ ਦੇ ਸਨ ਕਿ ਪਿਤਾ ਦਾ ਛਤਰ ਸਦਾ ਲਈ ਸਿਰ ਤੋਂ ਉਠ ਗਿਆ। ਆਪ ਦਾ ਵਿਆਹ ਬਹਾਦਰ ਸਰਦਾਰਨੀ ਸਦਾ ਕੌਰ ਦੀ ਸਪੁੱਤ੍ਰੀ ਬੀਬੀ ਮਹਤਾਬ ਕੌਰ ਨਾਲ ਬਟਾਲੇ ਵਿਚ ਹੋਇਆ। ਆਪ ਦੀ ਸੁਘੜ ਸੱਸ ਨੇ ਆਪ ਦੇ ਜੀਵਨ ਨੂੰ ਐਸੇ ਸੱਚੇ ਵਿਚ ਢਾਲ ਦਿੱਤਾ, ਜਿਸ ਦੇ ਗੁਣ ਜਦ ਅੱਗੇ ਜਾ ਕੇ ਪ੍ਰਗਟ ਹੋਏ ਤਾਂ ਸਭ 'ਵਾਹ ਵਾਹ' ਕਰ ਉੱਠੇ।

ਸ਼ੇਰਿ ਪੰਜਾਬ ਅਜੇ ਨਵਾਂ ਨਵਾਂ ਜਵਾਨੀ ਚੜ੍ਹਿਆ ਹੀ ਸੀ ਕਿ ਸੰਨ ੧੭੯੯ ਵਿਚ ਸ਼ਾਹ ਜ਼ਮਾਨ ਵਾਲੀਏ ਕਾਬਲ ਨੇ ਪੰਜਾਬ ਪਰ ਹੱਲਾ ਕੀਤਾ ਤੇ ਜੋ ਭੀ ਸਾਹਮਣੇ ਆਇਆ, ਬਿਨਾਂ ਕੌਮ ਅਤੇ ਮਜ਼੍ਹਬੀ ਵਿਤਕਰੇ ਦੇ ਸਭ ਨੂੰ ਲੁੱਟ ਪੁੱਟ ਕੇ ਤਬਾਹ ਕਰ ਦਿੱਤਾ। ਇਸ ਸਮੇਂ ਦੁਖੀਆਂ ਦੀ ਪੁਕਾਰ, ਵਿਧਵਾਵਾਂ ਤੇ ਯਤੀਮਾਂ ਦੀ ਹਾਹਾਕਾਰ ਸੁਣ ਕੇ ਆਪ ਦੇ ਨਿਰਛਲ ਮਨ ਨੂੰ ਐਸੀ ਸੱਟ ਲੱਗੀ ਕਿ ਆਪ ਨੇ ਉਸੇ ਦਿਨ ਤੋਂ ਪ੍ਰਤੱਗਿਆ ਕਰ ਲਈ ਕਿ ਜਦ ਤਕ ਉਹ ਆਪਣੇ ਪਿਆਰੇ ਦੇਸ਼ ਨੂੰ ਗ਼ੈਰਾਂ ਦੀ ਗੁਲਾਮੀ ਤੋਂ ਆਜ਼ਾਦ ਨ ਕਰ ਲਏਗਾ ਤਦ ਤਕ ਉਹ ਸੁਖ ਦੀ ਨੀਂਦ ਨਹੀਂ ਸੌਂਵੇਗਾ।

### ਪਹਿਲਾ ਕਦਮ

ਇਸ ਮਹਾਨ ਕਾਰਜ ਨੂੰ ਅਰੰਭਦੇ ਹੋਏ ਆਪ ਨੇ ਸਭ ਤੋਂ ਪਹਿਲਾ ਕਦਮ ਇਹ ਚੁੱਕਿਆ ਕਿ ਆਪ ਆਪਣੇ ਨਾਲ ਕਈ ਮਨਚਲੇ ਸਵਾਰ ਲੈ ਕੇ ਸਿੱਧੇ ਲਾਹੌਰ ਦੇ ਕਿਲ੍ਹੇ ਹੇਠ ਪਹੁੰਚੇ ਅਤੇ ਸੰਮਨ ਬੁਰਜ ਪਰ – ਜਿਸ ਜਗ੍ਹਾ ਸ਼ਾਹ ਜ਼ਮਾਨ ਰਹਿੰਦਾ ਸੀ – ਗੋਲੀਆਂ ਚਲਾ ਕੇ ਸ਼ਾਹ ਨੂੰ ਉੱਚੀ ਆਵਾਜ਼ ਨਾਲ ਲਲਕਾਰ ਕੇ ਆਖਿਆ ਕਿ 'ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ! ਹੇਠ ਉਤਰ, ਸਰਦਾਰ ਚੜ੍ਹਤ ਸਿੰਘ ਦਾ ਪੋਤਰਾ ਰਣਜੀਤ ਸਿੰਘ ਆਇਆ ਹੈ, ਇਸ ਨਾਲ ਜ਼ਰਾ ਦੋ ਹੱਥ ਕਰ ਕੇ ਵੇਖ'[1]। ਕੁਝ ਦੇਰ ਦੇ ਉਪ੍ਰੰਤ ਜਦ ਕਿਲ੍ਹੇ ਤੋਂ ਕੋਈ ਬਾਹਰ ਨਾ ਆਇਆ ਤਾਂ ਆਪ ਮੁੜ ਆਪਣੇ ਡੇਰੇ ਵਲ ਪਰਤ ਆਏ। ਇਹ ਸਾਧਨ ਤਾਂ ਕੇਵਲ ਆਪਣੇ ਮਨ ਦੇ ਉਬਾਲ ਨੂੰ ਹਲਕਾ ਕਰਨ ਲਈ ਸਨ. ਠੋਸ ਕੰਮ ਲਈ ਤਾਂ ਕੋਈ ਵੱਡਾ ਕਦਮ ਉਠਾਉਣਾ ਅਜੇ ਵਿਚਾਰਿਆ ਜਾ ਰਿਹਾ ਸੀ।

---

1. ਉਮਦਾਤੁਲ ਤਵਾਰੀਖ ਸੋਹਨਲਾਲ ਦਫਤਰ ਕ.ਸ. ੩੮:
   ਤਵਾਰੀਖ ਪੰਜਾਬ. ਬੂਟੇ ਸ਼ਾਹ, ਸ. ੬੩੮।

## ਇਸ ਸਮੇਂ ਖਾਲਸੇ ਦੀ ਹਾਲਤ

ਸਤਿਕਾਰ ਯੋਗ ਮਿਸਲਾਂ ਸਮੁਚੇ ਤੌਰ ਪਰ ਖਾਲਸੇ ਵਿੱਚ ਜਾਗਰਤ ਲਿਆਉਣ ਦਾ ਮਹਾਨ ਕੰਮ ਪੂਰਾ ਕਰ ਚੁੱਕੀਆਂ ਸਨ। ਧਰਮੀ ਤੇ ਬਹਾਦਰ ਜੱਥੇਦਾਰ – ਜਿਹਾ ਕਿ ਨਵਾਬ ਕਪੂਰ ਸਿੰਘ, ਦੋਵੇਂ ਸਰਦਾਰ ਜਸਾ ਸਿੰਘ, ਸਰਦਾਰ ਬਘੇਲ ਸਿੰਘ ਆਦਿ – ਸੰਸਾਰ ਤੋਂ ਚੜ੍ਹਾਈ ਕਰ ਗਏ ਸਨ। ਹੁਣ ਮਿਸਲਾਂ ਦੀ ਜਥੇਬੰਦੀ ਟੁੱਟ ਕੇ ਹਾਲ ਇੱਥੋਂ ਤਕ ਡਰਾਵਣੀ ਹੋ ਗਈ ਸੀ ਕਿ ਖਾਲਸੇ ਦੀਆਂ ਉਹ ਤਿੱਖੀਆਂ ਤਲਵਾਰਾਂ, ਜਿਹੜੀਆਂ ਜ਼ਾਲਮ ਵੈਰੀਆਂ ਦੇ ਲਹੂ ਵਿਚ ਟੁੱਬੇ ਲਾ ਕੇ ਆਪਣੀ ਪਿਆਸ ਬੁਝਾਉਂਦੀਆਂ ਸਨ, ਹੁਣ ਉਹੀ ਦੁਸ਼ਟ-ਦਮਣੀਆਂ ਆਪਣੇ ਅੰਮ੍ਰਿਤ ਬਾਟੇ ਦੇ ਸਾਂਝੀਵਾਲ ਵੀਰਾਂ ਦੇ ਖੂਨ ਵਿਚ ਨਹਾਉਣ ਲੱਗ ਪਈਆਂ। ਖਾਲਸੇ ਦੀ ਉਹ ਸ਼ਕਤੀ, ਜਿਹੜੀ ਪੂਰੇ ਇਕ ਸੌ ਸਾਲ ਲਗਾਤਾਰ ਕੁਰਬਾਨੀਆਂ ਦੇ ਕੇ ਅਤੇ ਹਜ਼ਾਰਾਂ ਸੀਸ ਵਾਰ ਕੇ ਪੈਦਾ ਕੀਤੀ ਸੀ, ਹੁਣ ਆਪਸ ਵਿਚ ਕੱਟ ਕੱਟ ਕੇ ਵਿਅਰਥ ਜਾ ਰਹੀ ਸੀ। ਉਹ ਇਲਾਕੇ, ਜਿਹੜੇ ਲਹੂ ਦੀਆਂ ਨਦੀਆਂ ਵਗਾ ਕੇ ਫਤਹ ਕੀਤੇ ਸਨ, ਘਰੋਗੀ ਪਾਟੋਧਾੜ ਦੇ ਕਾਰਨ ਹੁਣ ਮੁੜ ਇਕ ਇਕ ਕਰਕੇ ਖਾਲਸੇ ਦੇ ਕਬਜ਼ੇ ਵਿੱਚੋਂ ਨਿਕਲ ਰਹੇ ਸਨ। ਚੰਗੇ ਭਾਗਾਂ ਨੂੰ ਇਸ ਨਾਜ਼ਕ ਸਮੇਂ ਇਕ ਦੂਰਦਰਸ਼ੀ ਅੱਖ ਕੌਮ ਦੀ ਇਸ ਅਤਿ ਡਰਾਵਣੀ ਹਾਲਤ ਪਰ ਪਈ ਤੇ ਇਸ ਨੇ ਝੱਟ ਸਮਝ ਲਿਆ ਕਿ ਜਦ ਤਕ ਇਸ ਖਿੰਡੀ ਹੋਈ ਕੌਮ ਨੂੰ ਇਕ ਅਕਾਲੀ ਝੰਡੇ ਹੇਠ ਇਕੱਠਾ ਨਾ ਕੀਤਾ ਜਾਏ, ਨਾ ਕੌਮ ਬਚ ਸਕੇਗੀ ਅਤੇ ਨਾ ਹੀ ਦੇਸ਼। ਸੋ ਆਪ ਇਸ ਮਹਾਨ ਕਾਰਜ ਦਾ ਬੀੜਾ ਚੁੱਕ ਕੇ ਮੈਦਾਨ ਵਿੱਚ ਆਏ ਅਤੇ ਥੋੜੇ ਸਮੇਂ ਵਿੱਚ ਹੀ ਪੰਥ ਦੇ ਸਾਰੇ ਜਾਤੀ ਵੈਰ ਵਿਰੋਧ ਮਿਟਾ ਕੇ ਆਪਣੇ ਆਤਮਬਲ ਨਾਲ ਸਰਬੱਤ ਖਾਲਸੇ ਨੂੰ ਇਕ ਜਾਨ ਕਰ ਦਿੱਤਾ, ਜਿਸ ਤੇ ਇਕ ਦਾ ਦੁਖ ਸਭ ਦਾ ਦੁਖ ਅਤੇ ਇਕ ਦਾ ਲਾਭ ਸਭ ਦਾ ਸਾਂਝਾ ਲਾਭ ਬਣ ਗਿਆ। ਸ਼ੇਰਿ ਪੰਜਾਬ ਦਾ ਇਹ ਅਦੁਤੀ ਕਰਤੱਵ ਇਤਿਹਾਸਕਾਰਾਂ ਦੀ ਨਿਗਾਹ ਵਿਚ ਕਰਾਮਾਤ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸਮਝਿਆ ਜਾਂਦਾ।

ਇਸ ਜਥੇਬੰਦੀ ਦੀ ਸ਼ਕਤੀ ਨੂੰ ਅਜੇ ਬਹੁਤਾ ਸਮਾਂ ਨਾ ਸੀ ਬੀਤਿਆ ਕਿ ਆਪ ਨੇ ਇਸ ਨਾਲ ਸਾਰੇ ਪੰਜਾਬ ਨੂੰ ਗ਼ੈਰਾਂ ਦੇ ਹੱਥੋਂ ਛੁਡਾ ਕੇ ਪੂਰਨ ਸੁਤੰਤ੍ਰ ਕਰ ਲਿਆ, ਇਸ ਤਰ੍ਹਾਂ ੭੦੦ ਸਾਲ ਦੇ ਸੰਗਲ ਹਿੰਦ ਵਾਸੀਆਂ ਦੇ ਪੈਰਾਂ ਵਿੱਚੋਂ ਕੱਟ ਕੇ ਗ਼ੁਲਾਮੀ ਤੋਂ ਛੁਡਾ ਦਿੱਤਾ। ਇਸ ਬਲਵਾਨ ਫੌਜ ਤੋਂ ਹੁਣ ਸੰਸਾਰ ਭਰ ਦੀਆਂ ਹਕੂਮਤਾਂ ਭੈ ਖਾਂਦੀਆਂ ਸਨ ਅਤੇ ਇਸ ਨਾਲ ਮਿੱਤ੍ਰਤਾ ਰੱਖਣ ਵਿਚ ਫ਼ਖ਼ਰ ਅਤੇ ਆਪਣੀ ਸਲਾਮਤੀ ਸਮਝਦੀਆਂ ਸਨ। ਸ਼ੇਰਿ ਪੰਜਾਬ ਨੇ ਜਿੱਥੇ ਇਸ ਖਾਲਸੇ ਦੇ ਇਕੱਠ ਨਾਲ ਸਾਰੇ ਪੰਜਾਬ ਨੂੰ ਸਦਾ ਲਈ ਬਾਹਰ ਦੇ ਧਾਵਿਆਂ ਦੇ ਤੁਫਾਨਾਂ ਤੋਂ ਸੁਰੱਖਯਤ ਕਰ ਲਿਆ, ਉੱਥੇ ਨਾਲ ਹੀ ਇਕ ਲੰਮੀ ਚੌੜੀ ਸ੍ਵੈਰਾਜੀ ਸਲਤਨਤ ਵੀ ਕਾਇਮ ਕਰ ਦਿੱਤੀ, ਜਿਸ ਦਾ ਇਕ ਬੰਨਾ ਲੱਦਾਖ ਤੇ ਤਿੱਬਤ ਸੀ ਅਤੇ ਦੂਜਾ ਸਿੰਧ, ਤੀਜੇ ਪਾਸੇ ਦਰਿਆ ਸਤਲੁਜ ਤੇ ਚੌਥਾ ਬੰਨਾ ਦਰਾ ਖੈਬਰ, ਅਫ਼ਗਾਨਿਸਤਾਨ ਸੀ।

## ਲਾਹੌਰ ਪਰ ਕਬਜ਼ਾ

ਇਸ ਮਹਾਨ ਕਾਰਜ ਦੀ ਸਫ਼ਲਤਾ ਵਿਚ ਸ਼ੇਰਿ ਪੰਜਾਬ ਦੇ ਮੁੱਢਲੇ ਸਹਾਇਕਾਂ ਵਿੱਚੋਂ, ਜਿਸਨੇ ਸਭ ਤੋਂ ਵਧ ਸਹਾਇਤਾ ਦਿੱਤੀ ਤੇ ਘਾਲਾਂ ਘਾਲੀਆਂ ਉਸ ਦਾ ਮਾਨਯੋਗ ਨਾਮ ਸਰਦਾਰਨੀ ਸਦਾ ਕੌਰ ਜੀ ਸੀ, ਜਿਸਨੇ ਆਪਣੀ ਬੀਰਤਾ ਤੇ ਸਿਆਣਪ ਦੇ ਕਾਰਨਾਮਿਆਂ ਨਾਲ ਇਸਤ੍ਰੀ ਜਾਤੀ ਦੇ ਨਾਮ ਨੂੰ ਉੱਚਾ ਕਰਕੇ ਧੁਰ ਆਕਾਸ਼ ਪੁਰ ਪਹੁੰਚਾ ਦਿੱਤਾ ਹੈ। ਇਸ ਸਰਦਾਰਨੀ

ਨੇ ਮਹਾਰਾਜਾ ਸਾਹਿਬ ਨੂੰ ਉੱਨਤੀ ਦੀ ਚੋਟੀ ਪਰ ਪਹੁੰਚਾਣ ਵਿਚ ਠੀਕ ਪੌੜੀ ਤੁਲ ਕੰਮ ਦਿੱਤਾ ਸੀ। ਇਸ ਨੇ ਆਪਣੀ ਫੌਜ, ਆਪਣਾ ਖਜ਼ਾਨਾ, ਆਪਣੀ ਸਿਆਣਪ ਤੇ ਬਾਹੁਬਲ, ਗੱਲ ਕੀ ਸਭ ਕੁਝ ਆਪ ਦੇ ਸਮਰਪਨ ਕਰ ਦਿੱਤਾ ਸੀ। ਇਸੇ ਸਰਦਾਰਨੀ ਦੀ ਸਹਾਇਤਾ ਨਾਲ ਸ਼ੇਰਿ ਪੰਜਾਬ ਨੇ ਲਾਹੌਰ[1] ਪੁਰ ੧੫ ਹਾੜ ਸੰਮਤ ੧੮੫੬ ਬਿ: ੭ ਜੂਨ, ੧੭੯੯ ਨੂੰ ਕਬਜ਼ਾ ਕਰ ਲਿਆ[2]। ਸੰਨ ੧੮੦੧ ਈ: ਮੁਤਾਬਕ ੧੮੫੮ ਬਿ: ਨੂੰ ਵਿਸਾਖੀ ਦੇ ਦਿਨ ਆਪ ਨੂੰ ਕੌਮ ਵੱਲੋਂ 'ਮਹਾਰਾਜਾ' ਦਾ ਪਦ ਮਿਲਿਆ। ਆਪ ਨੇ ਸਿੱਕੇ ਪਰ ਆਪਣੇ ਨਾਮ ਦੀ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਪਰ 'ਨਾਨਕ ਸ਼ਾਹੀ' ਜ਼ਰਬ ਚਲਾਈ[3]। ਇਸ ਤਰ੍ਹਾਂ ਸੰਨ ੧੮੦੭ ਈ: ਵਿਚ ਕਸੂਰ, ਸੰਨ ੧੮੧੩ ਵਿਚ ਕਿਲ੍ਹਾ ਅਟਲ ਸਣੇ ਇਲਾਕੇ ਦੇ, ਸੰਨ, ੧੮੧੮ ਵਿਚ ਮੁਲਤਾਨ, ਸੰਨ ੧੮੧੯ ਵਿਚ ਕਸ਼ਮੀਰ, ਸੰਨ ੧੮੨੦-੨੧ ਵਿਚ ਡੇਰਾਜਾਤ, ਸੰਨ ੧੮੨੩ ਵਿਚ ਨੌਸ਼ਹਿਰਾ, ਸਣੇ ਇਲਾਕੇ ਯੂਸਫਜ਼ਈ; ਤੇ ੧੮੩੪ ਨੂੰ ਪਿਸ਼ਾਵਰ ਸਣੇ ਸਰਹੱਦੀ ਸੂਬੇ ਦੇ, ਦਰਾ ਖੈਬਰ ਤਕ ਫਤਹ ਕਰਕੇ ਖਾਲਸਾ ਰਾਜ ਵਿਚ ਮਿਲਾ ਲਿਆ ਅਤੇ ਹੁਣ ਇਕ ਵੱਡੀ ਬਲਵਾਨ ਖਾਲਸਾ ਸਲਤਨਤ ਕਾਇਮ ਕਰ ਦਿੱਤੀ।

## ਵਜ਼ੀਰਾਂ ਦੀ ਚੋਣ

ਸ਼ੇਰਿ ਪੰਜਾਬ ਨੂੰ ਇਸ ਬਾਦਸ਼ਾਹ ਦੇ ਅੰਦਰਲੇ ਅਤੇ ਬਾਹਰਲੇ ਪ੍ਰਬੰਧ ਨੂੰ ਚੰਗੀ ਤਰ੍ਹਾਂ ਚਲਾਉਣ ਲਈ ਯੋਗ ਸਾਥੀਆਂ ਦੀ ਲੋੜ ਪ੍ਰਤੀਤ ਹੋਈ; ਪਰ ਜਿਹੋ ਜਿਹੇ ਇਸ ਸਮੇਂ ਜਿਸ ਯੋਗਤਾ ਦੇ ਸਲਾਹਕਾਰ ਯਾ ਵਜ਼ੀਰ ਆਦਿ ਕਿਸੇ ਨੂੰ ਲੋੜ ਹੋਣ ਤਾਂ ਸੌਖੇ ਹੀ ਅਨੇਕਾਂ ਸਿੱਖੇ ਸਿਖਾਏ ਮਿਲ ਜਾਂਦੇ ਹਨ, ਉਸ ਸਮੇਂ ਅਜਿਹਾ ਨਹੀਂ ਸੀ। ਆਪ ਨੂੰ ਰਾਜ ਦੇ ਹਰ ਇਕ ਸੀਗੇ ਲਈ ਸਲਾਹਕਾਰ ਤੇ ਵਜ਼ੀਰ ਖੁਦ ਤਿਆਰ ਕਰਨੇ ਪਏ। ਇਹ ਆਪ ਨੇ, ਬਿਨਾਂ ਕਿਸੇ ਵਿਤਕਰੇ ਦੇ, ਹਰ ਮਤ ਤੇ ਹਰ ਕੌਮੀਅਤ ਦੇ ਸਾਧਾਰਨ ਆਦਮੀ ਚੁਣ ਕੇ ਉਨ੍ਹਾਂ ਨੂੰ ਆਪਣੀ ਨਿਗਰਾਨੀ ਹੇਠ ਐਸੇ ਲਾਇਕ ਬਣਾ ਦਿੱਤਾ, ਜਿਨ੍ਹਾਂ ਦੀ ਯੋਗਤਾ ਦੀ ਪ੍ਰਸੰਸਾ ਉਸ ਸਮੇਂ ਦੇ ਵੱਡੇ ਵੱਡੇ ਸਿਆਣੇ ਕਰ ਚੁੱਕੇ ਸਨ, ਇਨ੍ਹਾਂ ਵਿੱਚੋਂ ਦੀਵਾਨ ਮੋਹਕਮ ਚੰਦ ਨੂੰ ਦੁਕਾਨ ਤੋਂ ਉਠਾ ਕੇ, ਫਕੀਰ ਅਜ਼ੀਜ਼ੁਦੀਨ ਨੂੰ ਫਟਬੰਨ੍ਹ ਦਾ ਕੰਮ ਛੁਡਾ ਕੇ ਸਲਤਨਤ ਦੀ ਉੱਚੀ ਜ਼ਿਮੇਵਾਰੀ ਦੇ ਅਹੁਦਿਆਂ ਦੇ ਯੋਗ ਬਣਾ ਦਿੱਤਾ। ਮਹਾਰਾਜਾ ਸਾਹਿਬ ਦੀ ਇਸ ਸਫ਼ਲਤਾ ਨੂੰ ਦੇਖ ਕੇ ਆਪ ਦੀਆਂ ਅਸਾਧਾਰਨ ਸ਼ਕਤੀਆਂ ਦੀ ਛਾਪ ਸੁਤੇ-ਸਿੱਧ ਮਨਾਂ ਪੁਰ ਛਪ ਜਾਂਦੀ ਹੈ।

## ਜੰਗੀ ਸਾਮਾਨ ਲਈ ਕਾਰਖਾਨੇ

ਜਿਉਂ ਜਿਉਂ ਰਾਜ ਵਧਦਾ ਗਿਆ ਤਿਉਂ ਤਿਉਂ ਇਸ ਦੀ ਰੱਖਿਆ ਲਈ ਫੌਜ ਵੀ ਵਧਾਈ ਗਈ। ਇਸ ਐਡੀ ਬਲਵਾਨ ਫੌਜ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਲਈ ਸ਼ੇਰਿ ਪੰਜਾਬ ਨੇ ਤੋਪਾਂ ਤੇ ਬੰਦੂਕਾਂ ਆਦਿ ਹਥਿਆਰਾਂ ਦੇ ਬਨਾਉਣ ਲਈ ਪੰਜਾਬ ਵਿਚ ਕਈ ਥਾਈਂ ਅਨੇਕਾਂ ਕਾਰਖਾਨੇ ਜਾਰੀ ਕੀਤੇ, ਜਿਨ੍ਹਾਂ ਕਾਰਖਾਨਿਆਂ ਦੀਆਂ ਢਲੀਆਂ ਹੋਈਆਂ 'ਸੂਰਜਮੁਖੀ' ਨਾਮ

---

1. ਲਾਹੌਰ ਨੂੰ ਦੋ ਹਜ਼ਾਰ ਸਾਲ ਤੋਂ ਵਧ ਸਮੇਂ ਤੋਂ ਪੰਜਾਬ ਦੀ ਰਾਜਧਾਨੀ ਹੋਣ ਦਾ ਮਾਣ ਪ੍ਰਾਪਤ ਹੈ।
2. ਜ਼ਫਰਨਾਮਾ ਰਣਜੀਤ ਸਿੰਘ, ਦੀਵਾਨ ਅਮਰ ਨਾਥ ਸਫਾ ੮; ਰੋਜ਼ਨਾਮਚਾ ਮੌਲਵੀ ਅਹਿਮਦ ਬਖਸ਼ ਚਿਸ਼ਤੀ ਜਰਨਲ ਔਫ ਦੀ ਪੰਜਾਬ ਹਿਸਟਾਰੀਕਲ ਸੋਸਾਇਟੀ, ਜਿਲਦ ੬ ਸਫ਼ਾ ੮੫।
3. ਇਹ ਰੁਪਿਆ ਖਾਲਸ ਚਾਂਦੀ ਦਾ ਸੀ, ਜਿਸਦਾ ਤੋਲ ੧੧ ਮਾਸੇ ਸੀ।

ਦੀਆਂ ਤੋਪਾਂ, ਛੇਤੀ ਛੇਤੀ ਚੱਲਣ ਤੇ ਗਰਮ ਨਾ ਹੋਣ ਦੇ ਗੁਣਾਂ ਲਈ ਬੜੀ ਪ੍ਰਸਿੱਧਤਾ ਪ੍ਰਾਪਤ ਕਰ ਚੁੱਕੀਆਂ ਸਨ। ਹਰ ਇਕ ਤੋਪ ਦਾ ਆਪੋ ਆਪਣਾ ਨਾਮ ਹੁੰਦਾ ਸੀ ਤੇ ਇਹ ਨਾਮ ਉਨ੍ਹਾਂ ਦੇ ਕਰਤੱਬਾਂ ਅਨੁਸਾਰ ਰੱਖੇ ਜਾਂਦੇ ਸਨ[1]। ਬੰਦੂਕਾਂ, ਸੰਗੀਨਾਂ, ਤਲਵਾਰਾਂ, ਗੋਲਾ ਬਾਰੂਦ, ਵਰਦੀਆਂ ਤੇ ਪੇਟੀਆਂ ਆਦਿ ਸਭ ਆਪਣੇ ਕਾਰਖਾਨਿਆਂ ਵਿਚ ਤਿਆਰ ਹੁੰਦੀਆਂ ਸਨ। ਖਾਲਸਾ ਜੰਗੀ ਸਾਮਾਨ ਲਈ ਕਿਸੇ ਹੋਰ ਦੇਸ਼ ਦਾ ਮੁਥਾਜ ਨਹੀਂ ਸੀ। ਇਸ ਨਾਲ ਪੰਜਾਬ ਦੀ ਦਸਤਕਾਰੀ ਬੜੀ ਉੱਨਤੀ ਪਰ ਪਹੁੰਚ ਗਈ ਸੀ।

ਸ਼ੇਰਿ ਪੰਜਾਬ ਆਪਣੀ ਪਰਜਾ, ਹਿੰਦੂ ਮੁਸਲਿਮ ਸਭ ਨੂੰ ਸਾਂਝੀ ਦ੍ਰਿਸ਼ਟੀ ਨਾਲ ਦੇਖਦਾ ਹੁੰਦਾ ਸੀ। ਫ਼ਕੀਰ ਅਜ਼ੀਜ਼ੁ ਦੀਨ, ਸ਼ੇਖ ਇਲਾਹੀ ਬਖ਼ਸ਼, ਦੀਵਾਨ ਮੋਹਕਮ ਚੰਦ, ਮਿਸਰ ਬੇਲੀ ਰਾਮ ਆਦਿ ਨੂੰ ਬਿਨਾਂ ਪਖਪਾਤ ਦੇ ਆਪ ਨੇ ਜ਼ਿੰਮੇਵਾਰੀਆਂ ਦੇ ਕੰਮ ਸੌਂਪੇ ਹੋਏ ਸਨ।

## ਮੁਲਕੀ ਪ੍ਰਬੰਧ

ਮਹਾਰਾਜਾ ਸਾਹਿਬ ਨੇ ਖਾਲਸਾ ਰਾਜ ਦੇ ਮੁਲਕੀ ਪ੍ਰਬੰਧ ਲਈ ਪੰਜਾਬ ਨੂੰ ਹੇਠ ਲਿਖੇ ਚਾਰ ਸੂਬਿਆਂ ਵਿੱਚ ਵੰਡਿਆ ਹੋਇਆ ਸੀ :-

(੧) ਸੂਬਾ ਲਾਹੌਰ।

(੨) ਸੂਬਾ ਮੁਲਤਾਨ।

(੩) ਸੂਬਾ ਕਸ਼ਮੀਰ।

(੪) ਸੂਬਾ ਪਿਸ਼ਾਵਰ।

ਇਨ੍ਹਾਂ ਸੂਬਿਆਂ ਦੇ ਪ੍ਰਬੰਧ ਨੂੰ ਵਧੇਰਾ ਸਫਲ ਕਰਨ ਲਈ ਹਰ ਇਕ ਸੂਬੇ ਨੂੰ ਪਰਗਣਿਆਂ (ਜ਼ਿਲਿਆਂ) ਵਿਚ ਅਤੇ ਪਰਗਣਿਆਂ ਨੂੰ ਤਾਲਕਿਆਂ (ਤਹਿਸੀਲਾਂ) ਵਿਚ ਵੰਡ ਕੇ ਹਰ ਇਕ ਤਾਲਕੇ ਵਿਚ ਲਗਪਗ ੧੦੦ ਪਿੰਡਾਂ ਦਾ ਇਲਾਕਾ ਰੱਖਿਆ। ਸੂਬੇ ਦੇ ਵੱਡੇ ਹਾਕਮ ਦਾ ਨਾਮ ਗਵਰਨਰ ਹੁੰਦਾ ਸੀ। ਇਸ ਦੀ ਤਹਿਤ ਵਿਚ ਕਈ ਕਈ ਕਾਰਦਾਰ (ਡਿਪਟੀ ਕਮਿਸ਼ਨਰ) ਨੀਯਤ ਕੀਤੇ ਅਤੇ ਹਰ ਇਕ ਤਾਲਕੇ ਵਿਚ ਲੋੜ ਅਨੁਸਾਰ ਤਾਲਕਾਦਾਰ ਯਾ ਤਹਿਸੀਲਦਾਰ ਰੱਖੇ, ਜਿਨ੍ਹਾਂ ਦੀ ਸਹਾਇਤਾ ਲਈ ਮੁਕੱਦਮ, ਕਾਨੂੰਨਗੋ ਤੇ ਪੈਂਚ ਮੁਕੱਰਰ ਕੀਤੇ। ਕਾਰਦਾਰ ਦੀ ਫੌਜਦਾਰੀ ਮਾਮਲਿਆਂ ਵਿਚ ਮਦਦ ਲਈ ਕੋਤਵਾਲ (ਸੁਪ੍ਰੰਟੰਡੰਟ), ਅਦਾਲਤੀ (ਮੈਜਿਸਟਰੇਟ), ਮੁਤਸੱਦੀ, ਸਰਿਸ਼ਤੇਦਾਰ ਰੱਖੇ ਗਏ ਅਤੇ ਧਾਰਮਕ ਫੈਸਲਿਆਂ ਲਈ ਕਾਜ਼ੀ, ਮੁਫ਼ਤੀ, ਗ੍ਰੰਥੀ ਤੇ ਪੰਡਿਤ ਸਥਾਪਤ ਕੀਤੇ ਗਏ। ਖਾਲਸਾ ਦਰਬਾਰ ਦੇ ਕਾਗਜ਼ਾਂ ਵਿਚ ਇਕ ਹੋਰ ਅਹਿਲਕਾਰ ਦਾ ਨਾਮ ਆਉਂਦਾ ਹੈ, ਜਿਸ ਨੂੰ 'ਸੰਦੂਕਚੀ ਬਰਦਾਰ' ਲਿਖਿਆ ਹੈ। ਇਹ ਸ਼ਾਇਦ ਖਜ਼ਾਨਚੀ ਲਈ ਵਰਤਿਆ ਹੈ। ਸੰਦੂਕਚੀ ਬਰਦਾਰ ਵੀ ਹਰ ਇਕ ਕਾਰਦਾਰ ਤੇ ਤਾਲਕਾਦਾਰ ਦਾ ਹੁੰਦਾ ਸੀ।

---

1. ਤੋਪਾਂ ਦੇ ਕੁਝ ਨਾਮ ਇਹ ਸਨ : - ਜੰਗ ਬਿਜਲੀ, ਫਤਹ ਜੰਗ, ਗੋਬਿੰਦਬਾਨ ਸਿੰਘ ਬਾਨ, ਚਮਕੇ ਬਿਜਲੀ, ਅਦੂਕੋਦ, ਸ਼ਰਰ ਬਾਰ, ਅਦੂਖੁਵਾਰ, ਖਾਲਸ ਪਸੰਦ, ਦੇਵਬਾਨ, ਅਕਾਲ ਬਖਸ਼, ਆਦਿ।

ਵਿਦਵਾਨਾਂ ਦੇ ਸਤਿਕਾਰ ਲਈ ਭਰਿਆ ਪਿਆ ਸੀ। ਸੰਨ ੧੮੩੪ ਵਿਚ ਜਦ ਪਿਸ਼ਾਵਰ ਪਰ ਚੜ੍ਹਾਈ ਕੀਤੀ ਗਈ ਤਾਂ ਆਪ ਨੇ ਸਰਦਾਰ ਹਰੀ ਸਿੰਘ ਨਲੂਏ ਦੇ ਨਾਮ ਇਕ ਖਾਸ ਫੁਰਮਾਨ ਭੇਜਿਆ ਜਿਸ ਵਿਚ ਲਿਖਿਆ ਸੀ ਕਿ 'ਚਮਕਨੀ ਦੇ ਅਖੂਨਜ਼ਾਦਿਆਂ ਪਾਸ ਇਕ ਪੁਰਾਣਾ ਪੁਸਤਕਾਲਾ ਸੁਣੀਦਾ ਹੈ, ਜੰਗ ਵੇਲੇ ਕਿਸੇ ਗੱਲ ਦਾ ਧੁਰ ਸਿਰ ਨਹੀਂ ਰਹਿੰਦਾ, ਪਰ ਤੁਸਾਂ ਨੇ ਖਾਸ ਧਿਆਨ ਰੱਖਣਾ ਕਿ ਇਹ ਪੁਸਤਕਾਲਾ ਬਰਬਾਦ ਹੋਣ ਤੋਂ ਬਚਾ ਲਿਆ ਜਾਵੇ।'

ਆਪ ਆਉਣ ਵਾਲੀ ਸੰਤਾਨ ਨੂੰ ਸਾਰੀਆਂ ਵਿਦਿਆ ਤੇ ਸਾਰੇ ਹੁਨਰਾਂ ਵਿਚ ਨਿਪੁੰਨ ਕਰਾਉਣ ਦੇ ਯਤਨ ਵਿਚ ਬੜੇ ਸਰਗਰਮ ਰਹਿੰਦੇ ਸਨ। ਵਿਕਟਰ ਜੈਕੋਮੌਂਟ ਆਪਣੇ ਸਫਰਨਾਮੇ ਵਿਚ ਲਿਖਦਾ ਹੈ – 'ਮੈਂ ਮਹਾਰਾਜਾ ਸਾਹਿਬ ਨੂੰ ਕਈ ਵਾਰੀ ਮਿਲਦਾ ਰਿਹਾ ਹਾਂ। ਮੈਂ ਆਪਣੇ ਸਫਰ ਸਮੇਂ ਜਿੰਨੇ ਹਿੰਦੀ ਰਾਜੇ ਆਦਿ ਦੇਖੇ ਹਨ ਉਨ੍ਹਾਂ ਸਾਰਿਆਂ ਵਿੱਚੋਂ ਸ਼ੇਰਿ ਪੰਜਾਬ ਵਧੇਰਾ ਸਿਆਣਾ ਤੇ ਬਹੁਤਾ ਚਤੁਰ ਸੀ ਅਤੇ ਉਹ ਬੋਲਚਾਲ ਸਮੇਂ ਹਜ਼ਾਰਾਂ ਸੁਵਾਲਾਂ ਦੀ ਝੜੀ ਲਾ ਦਿੰਦਾ ਸੀ; ਮੇਰੇ ਤੋਂ ਉਹ ਹਿੰਦੁਸਤਾਨ, ਇੰਗਲਿਸਤਾਨ, ਅੰਗਰੇਜ਼ੀ ਫੌਜ ਦੀ ਗਿਣਤੀ, ਬੋਨਾਪਾਰਟ ਦਾ ਹਾਲ, ਨਰਕ ਅਤੇ ਸ੍ਵਰਗ ਅਤੇ ਈਸ਼੍ਵਰ ਤੇ ਹੋਰ ਅਨੇਕਾਂ ਪੁੱਛਾਂ ਪੁੱਛਦਾ ਰਹਿੰਦਾ ਸੀ, ਫਿਰ ਇਹ ਸਾਰੀ ਵਾਕਫ਼ੀ ਉਹ ਆਪਣੇ ਸਰਦਾਰਾਂ ਨੂੰ ਸੁਣਾ ਕੇ ਉਨ੍ਹਾਂ ਦੀ ਵਾਕਫ਼ੀ ਵਧਾਉਂਦਾ ਹੁੰਦਾ ਸੀ।[1]

## ਪਰਜਾ ਨਾਲ ਪਿਆਰ

ਬਾਜ਼ੇ ਯੂਰਪੀਨ ਲੇਖਕਾਂ ਨੇ ਲਿਖਿਆ ਹੈ ਕਿ ਮਹਾਰਾਜਾ ਸਾਹਿਬ ਆਪਣੀ ਪਰਜਾ ਦੀ ਬਹੁਤੀ ਪਰਵਾਹ ਨਹੀਂ ਸੀ ਕਰਦਾ, ਪਰ ਇਤਿਹਾਸਕ ਖੋਜ ਤੋਂ ਇਹ ਖਿਆਲ ਨਿਰਮੂਲ ਸਾਬਤ ਹੁੰਦਾ ਹੈ। ਆਪ ਆਪਣੀ ਪਰਜਾ ਦੇ ਦੁਖ ਸੁਖ ਵਿਚ ਸਦਾ ਭਾਈਵਾਲ ਰਹਿੰਦੇ ਸਨ, ਇਸ ਗੱਲ ਦੀ ਪਰੋੜਤਾ ਨਾਲ ਇਤਿਹਾਸ ਭਰੇ ਪਏ ਹਨ। ਇੱਥੇ ਅਸੀਂ ਕੁਝਕੁ ਲੇਖਕਾਂ ਦੀਆਂ ਲਿਖਤਾਂ ਦਾ ਹਵਾਲਾ ਦਿੰਦੇ ਹਾਂ ਜਿਨ੍ਹਾਂ ਨੇ ਸ਼ੇਰੇ ਪੰਜਾਬ ਦਾ ਆਪਣੀ ਪਰਜਾ ਨਾਲ ਵਰਤਾਉ ਆਪਣੀ ਅੱਖੀਂ ਡਿੱਠਾ। ਇਨ੍ਹਾਂ ਵਿਚੋਂ ਮਿਸਟਰ ਐਚ. ਈ. ਫੈਨ, ਸਰ ਹੈਨਰੀ ਫੈਨ, ਕਮਾਂਡਰ ਇੰਚੀਫ ਫੌਜ ਦਾ ਭਤੀਜਾ ਤੇ ਪ੍ਰਾਈਵੇਟ ਸਕੱਤ੍ਰ ਸੀ, ਇਹ ਕੰਵਰ ਨੌਨਿਹਾਲ ਸਿੰਘ ਦੇ ਵਿਆਹ ਪਰ ਪੰਜਾਬ ਆਇਆ ਸੀ, ਉਹ ਲਿਖਦਾ ਹੈ 'ਰਣਜੀਤ ਸਿੰਘ ਦੀ ਪਰਜਾ ਉਸ ਨੂੰ ਬੜਾ ਦਰਿਆਦਿਲ ਸਮਝਦੀ ਹੈ ਅਤੇ ਸਾਰੇ ਹੋ ਗੁਜ਼ਰੇ ਹਿੰਦੁਸਤਾਨ ਦੇ ਬਾਦਸ਼ਾਹਾਂ ਵਿੱਚੋਂ ਉਸ ਨੂੰ ਵਧ ਪਿਆਰਾ ਅਤੇ ਬਹੁਤ ਹੀ ਹੁਕਮਰਾਨ ਜਾਣਦੀ ਹੈ। ਇਸ ਗੱਲ ਦਾ ਕਾਫ਼ੀ ਸਬੂਤ ਮੌਜੂਦ ਹੈ ਕਿ ਉਹ ਬਹੁਤ ਚਗਾ ਤੇ ਹਰਮਨ ਪਿਆਰਾ ਹੁਕਮਰਾਨ ਹੈ, ਆਪ ਨੂੰ ਨਾ ਕੇਵਲ ਵੱਡੇ ਹੀ ਪਿਆਰ ਕਰਦੇ ਹਨ, ਸਗੋਂ ਨਿੱਕੇ ਨਿੱਕੇ ਮੁੰਡੇ ਵੀ ਆਪ ਨੂੰ ਦਿਲੋਂ ਆਪਣਾ ਕ੍ਰਿਪਾਲੂ ਬਾਦਸ਼ਾਹ ਜਾਣਦੇ ਹਨ। ਇਹ ਲੇਖਕ ਅੱਗੇ ਜਾ ਕੇ ਮੁੜ ਲਿਖਦਾ ਹੈ – 'ਆਪ ਦੇ ਹਰਮਨ ਪਿਆਰੇ ਹੋਣ ਦਾ ਇਸ ਤੋਂ ਵਧ ਹੋਰ ਕੀ ਸਬੂਤ ਹੋ ਸਕਦਾ ਹੈ ਕਿ ਜਦ ਤੋਂ ਆਪ ਨੇ ਰਾਜ ਭਾਗ ਸਾਂਭਿਆ ਹੈ ਆਪ ਨੇ ਇਕ ਆਦਮੀ ਨੂੰ ਵੀ ਮੌਤ ਦੀ ਸਜ਼ਾ ਨਹੀਂ ਦਿੱਤੀ। ਆਪ ਦੀ ਬੇਓੜਕ ਵਧੀ ਹੋਈ ਕ੍ਰਿਪਾਲਤਾ ਦਾ ਸਲੂਕ ਜਿਹੜਾ ਆਪ ਆਮ ਲੋਕਾਂ ਨਾਲ ਕਰਦੇ ਹਨ, ਆਪ ਦੇ ਚੰਗੇ ਤੇ ਉੱਚੇ ਆਚਰਨ ਦੇ ਕਾਰਨ ਹੈ। ਇਹ ਗੱਲ ਬੜੀ

---

1. ਇਸੇ ਤਰ੍ਹਾਂ ਬੈਰਨ ਹੂਗਲ ਆਪਣੇ ਸਫਰਨਾਮੇ ਵਿਚ ਲਿਖਦਾ ਹੈ – ਸ਼ੇਰਿ ਪੰਜਾਬ ਨੇ ਮੁਲਾਕਾਤ ਸਮੇਂ ਹਜ਼ਾਰਾਂ ਵਾਕਫ਼ੀ ਭਰੀਆਂ ਪੁੱਛਾਂ ਮੇਰੇ ਤੋਂ ਪੁੱਛੀਆਂ ਸਨ।

ਹੈਰਾਨ ਕਰਨ ਵਾਲੀ ਹੈ, ਕਿ ਆਪ ਬਿਨਾਂ ਕਿਸੇ ਨੂੰ ਕਰੜੀ ਸਜ਼ਾ ਦੇਣ ਦੇ, ਨਿਰੀ ਤਾੜਨਾ ਨਾਲ ਹੀ ਅਜਿਹੇ ਅਥਰੇ ਲੋਕਾਂ ਵਿਚ ਰਾਜ ਪ੍ਰਬੰਧ ਬੜੀ ਚੰਗੀ ਤਰ੍ਹਾਂ ਚਲਾ ਰਹੇ ਹਨ।ਆਪ ਦਾ ਮਾਲੀਆ ਬੱਧੇ ਸਮੇਂ ਸਿਰ ਸੌਖਾ ਹੀ ਆਪ ਦੇ ਖਜ਼ਾਨੇ ਵਿਚ ਪਹੁੰਚ ਜਾਂਦਾ ਹੈ।

ਐਮਲੀ ਈਡਨ, ਲਾਰਡ ਆਕਲੈਂਡ, ਗਵਰਨਰ ਜਰਨਲ ਹਿੰਦ ਦੀ ਭੈਣ ਸੀ। ਇਹ ਸੰ: ੧੯੩੯ ਵਿੱਚ ਪੰਜਾਬ ਆਈ ਸੀ।ਇਸ ਨੇ ਇੱਥੇ ਮਹਾਰਾਜਾ ਸਾਹਿਬ ਨਾਲ ਆਮ ਲੋਕਾਂ ਦਾ ਦਿਲੀ ਪਿਆਰ ਦਾ ਵਰਤਾਉ ਆਪਣੀ ਅੱਖੀਂ ਦੇਖ ਕੇ ਆਪਣੀ ਲਿਖਤ ਪੁਸਤਕ ਵਿਚ ਸਵਿਸਥਾਰ ਦਿੱਤਾ ਹੈ, ਉਹ ਲਿਖਦੀ ਹੈ – 'ਸਾਡੇ ਦੇਖਦੇ ਲੋਕ ਅੱਗੇ ਵਧ ਵਧ ਕੇ ਸ਼ੇਰਿ ਪੰਜਾਬ ਤੋਂ ਵਾਰਨੇ ਜਾਂਦੇ ਸਨ ਅਤੇ ਉਸ ਨੂੰ ਛੋਹ ਕੇ ਆਪਣਾ ਹਿਰਦਾ ਠਾਰਦੇ ਸਨ[1]।'

ਆਪ ਦਾ ਇਹ ਆਮ ਨਿਯਮ ਸੀ ਕਿ ਜਦ ਰਾਜ ਦੇ ਕਿਸੇ ਭਾਗ ਵਿਚ ਬਰਖਾ ਦੀ ਕਮੀ ਦੇ ਕਾਰਨ ਦੁਰਭਿੱਖ ਪੈ ਜਾਂਦਾ ਤਦੋਂ ਆਪ ਹਜ਼ਾਰਾਂ ਮਣ ਅਨਾਜ, ਆਪਣੇ ਵੱਲੋਂ ਉਸ ਇਲਾਕੇ ਵਿਚ ਭੇਜ ਕੇ, ਬਿਨਾਂ ਮੁੱਲ ਦੇ ਲੋੜਵੰਦਾਂ ਵਿਚ ਵੰਡ ਦਿਆ ਕਰਦੇ ਸਨ। ਸੰਨ ੧੮੩੫ ਵਿਚ ਜਦ ਕਹਿਰ ਪਿਆ ਤਾਂ ਮਹਾਰਾਜਾ ਸਾਹਿਬ ਨੇ ਕਈ ਹਜ਼ਾਰ ਖ਼ਰਵਾਰ ਅਨਾਜ ਖਾਣ ਅਤੇ ਬੀਜਣ ਲਈ ਬਿਨਾਂ ਮੁਲ ਦੇ ਵੰਡਿਆ[2]। ਇਸੇ ਤਰ੍ਹਾਂ ਕਸ਼ਮੀਰ ਦੀ ਕਹਿਤਸਾਈ ਸਮੇਂ ੧੦ ਹਜ਼ਾਰ ਖਰਵਾਰਧਾਈਂ ਵੰਡੇ[3] ਗਏ। ਸ਼ੇਰਿ ਪੰਜਾਬ ਆਪ ਤਿੰਨ ਮਾਹੀ ਦੌਰੇ ਚੜ੍ਹਦੇ ਹੁੰਦੇ ਸਨ। ਇਸ ਸਮੇਂ ਹਰ ਇਕ ਜ਼ਿਮੀਂਦਾਰ ਨੂੰ ਆਪਣੀ ਲੋੜ ਯਾ ਸ਼ਕਾਇਤ ਦੇ ਪੇਸ਼ ਕਰਨ ਦੀ ਪੂਰਨ ਖੁਲ੍ਹ ਹੁੰਦੀ ਸੀ। ਇਨ੍ਹਾਂ ਦੀਆਂ ਬੇਨਤੀਆਂ ਬੜੇ ਧਿਆਨ ਨਾਲ ਸੁਣਦੇ ਹੁੰਦੇ ਸਨ। ਦੌਰੇ ਸਮੇਂ ਜੋ ਕਿਸੇ ਜ਼ਿਮੀਦਾਰ ਦੀ ਹਰੀ ਖੇਤੀ ਪਸ਼ੂਆਂ ਦੇ ਚਾਰੇ ਲਈ ਵਰਤੀ ਜਾਂਦੀ ਤੇ ਉਸ ਦਾ ਮੁਲ ਉਸ ਨੂੰ ਸਰਕਾਰੀ ਖਜ਼ਾਨੇ ਵਿੱਚੋਂ ਦਿੱਤਾ ਜਾਂਦਾ ਸੀ। ਸ਼ੇਰਿ ਪੰਜਾਬ ਦੇ ਸੰਨ ੧੮੩੭ ਦੇ ਬਸੰਤੀ ਦੌਰੇ ਸਮੇਂ ੫੦੦੦ ਰੁਪਏ ਹਰੀ ਖੇਤੀ ਦੇ ਬਦਲੇ ਜਿਹਲਮ ਦੇ ਇਲਾਕੇ ਦੇ ਜ਼ਿਮੀਂਦਾਰਾਂ ਨੂੰ ਮਾਲੀਏ ਵਿਚ ਮਾਫੀ ਦਿੱਤੀ ਗਈ।[4]

ਪਿਸ਼ਾਵਰ ਵਿਚ ਗਵਰਨਰ ਅਵੀਤਾਬੇਲ (Avitable) ਨੇ ਅਮੀਰ ਚੰਦ ਨਾਮੀ ਇਕ ਖੱਤਰੀ ਦਾ ਘਰ ਗੋਰਖ–ਹਟੜੀ ਦੇ ਲਾਗੇ ਜੰਗੀ ਲੋੜ ਦੇ ਪੂਰਾ ਕਰਨ ਲਈ ਫੌਜੀ ਹਾਤੇ ਵਿਚ ਮਿਲਾ ਲਿਆ। ਸ਼ੇਰਿ ਪੰਜਾਬ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਤਾਂ ਆਪ ਨੇ ਬੜੀ ਸਖ਼ਤ ਨਰਾਜ਼ਗੀ ਪ੍ਰਗਟ ਕੀਤੀ ਅਤੇ ੧੫੦੦੦ ਰੁਪਿਆ ਗਵਰਨਰ ਦੀ ਤਲਬ ਵਿਚੋਂ ਕੱਟ ਕੇ ਅਮੀਰ ਚੰਦ ਨੂੰ ਨਵਾਂ ਘਰ ਬਣਵਾ ਦਿੱਤਾ।[5]

ਖਾਲਸਾ ਰਾਜ ਸਮੇਂ ਚੋਰੀਆਂ ਅਤੇ ਡਾਕੇ ਦੀਆਂ ਸ਼ਕਾਇਤਾਂ ਪੰਜਾਬ ਵਿਚੋਂ ਮੂਲੋਂ ਹੀ ਬੰਦ ਹੋ ਗਈਆਂ ਸਨ। ਹੂਗਲ ਲਿਖਦਾ ਹੈ 'ਪੰਜਾਬ ਅੰਗਰੇਜ਼ੀ ਹਿੰਦ ਨਾਲੋਂ ਵਧੇਰਾ ਸੁਰੱਖਿਅਤ ਸੀ'। ਮੇਸਨ ਕਹਿੰਦਾ ਹੈ ਪੰਜਾਬ ਵਿਚ ਚੋਰੀ ਤੇ ਡਾਕੇ ਦੀਆਂ ਘਟਨਾਵਾਂ ਬਹੁਤ ਹੀ ਘਟ ਸਨ[6]।

---

1. ਆਪ ਦੀ ਕੰਟਰੀ, ਐਮਲੀ ਈਡਨ, ਸ: ੨੧੮
2. ਪੁਲਟੀਕਲ ਪ੍ਰੋਸੀਡਿੰਗ, ੩੧ ਮਈ ੧੮੩੬, ਪੰ: ੫੭
3. ਜ਼ਫ਼ਰਨਾਮਾ ਰਣਜੀਤ ਸਿੰਘ, ਗੁਲਸ਼ਨੇ ਕਸ਼ਮੀਰ ਪੰ: ੧੨੬
4. ਪੁਲੀਟੀਕਲ ਪ੍ਰੋਸੀਡਿੰਗ, ੭ ਅਗਸਤ ਸੰ: ੧੮੩੭ ਨੰ: ੮੪।
5. ਬਾਰਨਸ ਟਰੈਵਲਜ, ਜਿ: ੧ ਸ: ੯੬।
6. ਮੇਸਨਜ਼ ਟਰੈਵਲਜ਼ ਜਿ: ੧ ਸ: ੪੨੬।

ਦੇ ਬੜੇ ਪੱਕੇ ਸਨ। ਹੈਨਰੀ ਲਾਰੰਸ ਲਿਖਦਾ ਹੈ - 'ਮਹਾਰਾਜਾ ਰਣਜੀਤ ਸਿੰਘ ਜਿਹਾ ਬਚਨ ਦਾ ਪੱਕਾ ਮੈਂ ਨਾ ਤਾਂ ਹੋ ਗੁਜ਼ਰੇ ਬਾਦਸ਼ਾਹਾਂ ਦੇ ਹਾਲਾਤ ਵਿਚ ਪੜ੍ਹਿਆ ਹੈ ਅਤੇ ਨਾਹੀਂ ਮੌਜੂਦਾ ਹੁਕਮਰਾਨਾਂ ਵਿਚ ਡਿੱਠਾ ਹੈ।' ਆਪ ਜਿਸ ਤਰ੍ਹਾਂ ਮੁਲਕਾਂ ਦੇ ਫ਼ਤਹ ਕਰਨ ਦੀ ਬੀਰਤਾ ਆਪਣੇ ਵਿਚ ਰੱਖਦੇ ਸੀ, ਉਸੇ ਤਰ੍ਹਾਂ ਕਾਬੂ ਕੀਤੇ ਹੋਏ ਇਲਾਕਿਆਂ ਦਾ ਚੰਗਾ ਪ੍ਰਬੰਧ ਕਰਨ ਵਿਚ ਵੀ ਅਦੁਤੀ ਸਨ। ਇਲਾਕਿਆਂ ਦਾ ਫ਼ਤਹ ਕਰਨਾ ਤੇ ਉਨ੍ਹਾਂ ਦਾ ਪ੍ਰਬੰਧ ਕਰਨਾ, ਇਹ ਦੋ ਵੱਖੋ ਵੱਖ ਗੁਣ ਹਨ ਜੋ ਬਹੁਤ ਘਟ ਇਕ ਹਸਤੀ ਵਿਚ ਇਕੱਠੇ ਪਾਏ ਜਾਂਦੇ ਹਨ, ਪਰ ਸ਼ੇਰਿ ਪੰਜਾਬ ਵਿਚ ਇਹ ਦੋਵੇਂ ਸਮਿਲਤ ਪਾਏ ਜਾਂਦੇ ਸਨ।

ਮਹਾਰਾਜਾ ਸਾਹਿਬ ਦੀ ਸਫ਼ਲਤਾ ਦਾ ਵੱਡਾ ਭੇਤ ਇਹ ਸੀ ਕਿ ਆਪ ਹਰ ਕੰਮ ਲਈ ਯੋਗ ਆਦਮੀ ਚੁਣਨ ਵਿਚ ਕਮਾਲ ਦਾ ਹੁਨਰ ਰੱਖਦੇ ਸਨ। ਆਪ ਨੇ ਖਿੰਡੀ ਹੋਈ ਖਾਲਸਾ ਕੌਮ ਨੂੰ ਆਪਣੀ ਪ੍ਰਬਲ ਸ਼ਕਤੀ ਨਾਲ ਇਕੱਠਾ ਕਰ ਕੇ ਉਸ ਨੂੰ ਕਮਾਲ ਦਾ ਸ਼ਕਤੀਵਾਨ ਬਣਾ ਦਿੱਤਾ। ਇਸ ਬਾਰੇ ਲੈਪਲ ਗ੍ਰਿਫਨ ਲਿਖਦਾ ਹੈ - "ਮਹਾਰਾਜਾ ਰਣਜੀਤ ਸਿੰਘ ਨੇ (ਸ੍ਰੀ) ਗੁਰੂ ਗੋਬਿੰਦ ਸਿੰਘ (ਜੀ) ਦੇ ਸਿੰਘਾਂ ਨੂੰ ਇਕ ਜਥੇਬੰਦੀ ਵਿਚ ਇਕੱਠਾ ਕਰਕੇ ਜ਼ਬਰਦਸਤ ਕੌਮ ਬਣਾ ਦਿੱਤਾ। ਖਾਲਸਾ ਰਾਜ ਸਮੇਂ ਸਿੰਘ ਅਜੇਹੀ ਫੌਜੀ ਸਿਖਿਆ ਵਿਚ ਨਿਪੁੰਨ ਹੋ ਗਏ ਜੋ ਇਸ ਤੋਂ ਪਹਿਲਾਂ ਨਾ ਕਦੇ ਦੇਸੀ ਫੌਜਾਂ ਵਿਚ ਹੋ ਸਕੇ ਸਨ ਅਤੇ ਨਾ ਹੀ ਪਿੱਛੋਂ ਦੇਖਣ ਵਿਚ ਆਏ। ਹੁਣ ਇਹ ਕੌਮ ਥੋੜ੍ਹੇ ਸਮੇਂ ਵਿਚ ਹਨੇਰ ਦੀ ਦਲੇਰ ਤੇ ਜੰਗ-ਜੂ ਹੋ ਗਈ ਹੈ। ਇਸ ਵਿਚ ਜ਼ਰਾ ਜਿੰਨਾ ਵੀ ਸੰਦੇਹ ਨਹੀਂ ਕਿ ਸ਼ੇਰਿ ਪੰਜਾਬ ਇਸ ਫੌਜ ਨਾਲ ਆਪਣੀਆਂ ਜਿੱਤਾਂ ਦਾ ਮੈਦਾਨ ਦਿੱਲੀ ਤਕ ਯਾ ਉਸ ਤੋਂ ਵੀ ਅਗਾਂਹ ਵਧਾ ਲੈ ਗਿਆ ਹੁੰਦਾ ਜੇ ਕਦੇ ਉਸ ਦਾ ਬੰਨਾ ਦਰਿਆ ਸਤਲੁਜ ਅੰਗਰੇਜ਼ਾਂ ਨਾਲ ਕਾਇਮ ਨਾ ਹੋ ਗਿਆ ਹੁੰਦਾ'। ਆਪ ਇਤਨੇ ਦਾਨੇ ਤੇ ਉਦਾਰਚਿਤ ਸਨ ਕਿ ਜੇਹੜੇ ਇਲਾਕੇ ਆਪ ਨੇ ਫਤਹ ਕਰਕੇ ਆਪਣੇ ਰਾਜ ਨਾਲ ਮਿਲਾਏ, ਉਨ੍ਹਾਂ ਦੀਆਂ ਮਾਲਕਾਂ ਨੂੰ ਆਪ ਨੇ ਧੱਕਾ ਦੇ ਕੇ ਕੱਢ ਨਹੀਂ ਸੀ ਦਿੱਤਾ, ਸਗੋਂ ਉਨ੍ਹਾਂ ਨੂੰ ਭਾਰੀਆਂ ਜਾਗੀਰਾਂ ਬਖਸ਼ ਕੇ, ਉਨ੍ਹਾਂ ਨੂੰ ਆਪਣੇ ਨਿਰਬਾਹ ਵੱਲੋਂ ਸਦਾ ਲਈ ਨਿਸਚਿੰਤ ਕਰ ਦਿੱਤਾ। ਇਸ ਦੀ ਪੁਸ਼ਟੀ ਮੇਜਰ ਲਾਰੰਸ ਦੀ ਲਿਖਤ ਤੋਂ ਇਸ ਤਰ੍ਹਾਂ ਮਿਲਦੀ ਹੈ - 'ਦਿਲੀ ਤੇ ਕਾਬਲ ਦੇ ਬਜ਼ਾਰਾਂ ਵਿਚ ਆਪ ਕਈ ਸ਼ਾਹੀ ਘਰਾਣੇ ਦੇ ਲੋਕਾਂ ਨੂੰ ਦੁਵਾਰੇ ਦੁਵਾਰੇ ਭਿਖ ਮੰਗਦੇ ਵੇਖੋਗੇ, ਪਰ ਪੰਜਾਬ ਵਿਚ ਆਪ ਨੂੰ ਅਜਿਹਾ ਕੋਈ ਘਰਾਣਾ ਯਾ ਖਾਨਦਾਨ ਨਹੀਂ ਮਿਲੇਗਾ ਜਿਸ ਦਾ ਇਲਾਕਾ ਮਹਾਰਾਜ ਨੇ ਫਤਹ ਕਰਕੇ ਆਪਣੇ ਰਾਜ ਨਾਲ ਮਿਲਾ ਲਿਆ ਹੋਵੇ ਅਤੇ ਉਸ ਨੂੰ ਚੋਖੀ ਜਾਗੀਰ ਯਾ ਪੈਨਸ਼ਨ ਉਸ ਦੇ ਨਿਰਬਾਹ ਲਈ ਨਾ ਦਿੱਤੀ ਹੋਵੇ। ਸ਼ੇਰਿ ਪੰਜਾਬ ਦਾ ਇਹ ਵਰਤਾਵ ਨਾ ਕੇਵਲ ਸਿਖਾਂ ਲਈ ਸੀ, ਸਗੋਂ ਮੁਸਲਮਾਨਾਂ ਨਾਲ ਵੀ ਆਪ ਉਸੇ ਤਰ੍ਹਾਂ ਖੁਲ੍ਹਾ ਸਲੂਕ ਕਰਦੇ ਹੁੰਦੇ ਸਨ। ਉਦਾਹਰਣ ਲਈ ਨਵਾਬ ਕੁਤਬੋਦੀਨ ਖਾਨ ਕਸੂਰੀਆ, ਨਵਾਬ ਮੁਜ਼ੱਫਰ ਖਾਨ ਮੁਲਤਾਨੀ ਅਤੇ ਸਰਦਾਰ ਸੁਲਤਾਨ ਮੁਹੰਮਦ ਖਾਨ ਬਾਰਕਜ਼ਈ ਆਦਿ ਦੇ ਘਰਾਣਿਆਂ ਨੂੰ ਆਪ ਨੇ ਬਹੁਤ ਵਡੀਆਂ ਜਾਗੀਰਾਂ ਬਖਸ਼ੀਆਂ ਹੋਈਆਂ ਸਨ।

ਸ਼ੇਰਿ ਪੰਜਾਬ ਦੇ ਸਿਰ ਨਿੱਕੇ ਹੁੰਦਿਆਂ ਹੀ ਘਰੋਗੀ ਲੋੜਾਂ ਤੇ ਦੇਸ਼ ਰੱਖਿਆ ਦਾ ਇਤਨਾ ਭਾਰ ਆ ਪਿਆ ਜਿਸ ਦੇ ਕਾਰਨ ਆਪ ਵਧੇਰੀ ਵਿਦਿਆ ਪ੍ਰਾਪਤ ਨਾ ਕਰ ਸਕੇ।[1] ਪਰ ਆਪ ਦਾ ਮਨ

1. ਗੁਰਮੁਖੀ ਵਿਚ ਕੁਝ ਪਹਿਲੀ ਵਿਦਿਆ ਮਹਾਰਾਜੇ ਨੇ ਭਾਈ ਫਗੂ ਸਿੰਘ ਜੀ ਗ੍ਰੰਥੀ ਗੁਜਰਾਂਵਾਲੇ ਤੋਂ ਆਰੰਭੀ ਸੀ ਪਰ ਬਹੁਤ ਛੇਤੀ ਇਹ ਵਿੱਚੇ ਛੱਡਣੀ ਪਈ। ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ।

## ਬਟਾਈ ਯਾ ਮਾਲੀਆ

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਪਹਿਲਾਂ ਪਹਿਲ ਆਪ ਨੇ ਮੁਗਲੀਆ ਬਾਦਸ਼ਾਹ ਦੇ ਪ੍ਰਚੱਲਤ ਤਰੀਕੇ ਅਨੁਸਾਰ ਬਟਾਈ ਦਾ ਤਰੀਕਾ ਕਾਇਮ ਰੱਖਿਆ, ਜੋ ਤੀਜੇ ਤੋਂ ਲੈ ਕੇ ਛੇਵੇਂ ਹਿੱਸੇ ਤਕ ਅਤੇ ਪਿਸ਼ਾਵਰ ਵਿਚ ਅੱਠਵਾਂ ਹਿੱਸਾ ਜ਼ਮੀਨ ਦੀ ਹੈਸੀਅਤ ਅਨੁਸਾਰ ਲਿਆ ਜਾਂਦਾ ਸੀ, ਪਰ ਇਸ ਤਰੀਕੇ ਦੀ ਵਰਤੋਂ ਵਿਚ ਕਈ ਊਣਤਾਈਆਂ ਮਾਲੂਮ ਹੋਈਆਂ : ਇਕ ਤਾਂ ਇਹ ਕਿ ਜ਼ਿਮੀਂਦਾਰ ਪਰ ਇਸ ਦਾ ਕੁਝ ਵਾਧੂ ਭਾਰ ਜਾ ਪੈਂਦਾ ਸੀ ਤੇ ਦੂਜਾ ਇਸ ਪਰ ਸਮਾਂ ਵੀ ਵਧੇਰਾ ਖਰਚ ਹੁੰਦਾ ਸੀ। ਲੰਮੀ ਵਿਚਾਰ ਦੇ ਬਾਅਦ ਬਟਾਈ ਨੂੰ ਬਦਲ ਕੇ ਕਨਕੂਤ ਦਾ ਤਰੀਕਾ ਚਲਾਇਆ ਗਿਆ, ਜਿਸ ਦੀ ਵਰਤੋਂ ਇਸ ਤਰ੍ਹਾਂ ਹੁੰਦੀ ਸੀ ਕਿ ਜਦ ਫਸਲਾਂ ਵਾਢੀ ਦੇ ਯੋਗ ਹੁੰਦੀਆਂ ਤਾਂ ਕਾਨੂੰਨਗੋ ਜ਼ਿਮੀਦਾਰਾਂ ਦੀ ਹਾਜ਼ਰੀ ਵਿਚ ਬੀਜੇ ਹੋਏ ਖੇਤ ਦੀ ਲਮਿੱਤਣ ਤੇ ਚੌੜੱਤਣ ਨੂੰ ਕਛ ਕੇ ਵਿਘੇ ਬਣਾਂਦਾ ਤੇ ਸਰਕਾਰੀ ਰਜਿਸਟਰ ਵਿਚ ਦਰਜ ਕਰਦਾ ਸੀ : ਫ਼ਿਰ ਕਿਸੇ ਦਿਨ ਪਿੰਡ ਦੇ ਪੰਚਾਂ ਨੂੰ ਬੁਲਵਾ ਕੇ ਉਨ੍ਹਾਂ ਦੀ ਰਾਏ ਅਨੁਸਾਰ ਕਾਰਦਾਰ ਹਰ ਇਕ ਖੇਤ ਦਾ ਸਰਕਾਰੀ ਹਿੱਸਾ ਨੀਯਤ ਕਰਦਾ, ਜੋ ਖਾਸ ਸਮੇਂ ਤਕ ਨਕਦ ਜਾਂ ਜਿਨਸ ਦੀ ਸ਼ਕਲ ਵਿਚ ਵਸੂਲ ਕਰਦਾ। ਕਨਕੂਤ ਦੇ ਤਰੀਕੇ ਵਿਚ ਜ਼ਿਮੀਦਾਰ ਲਈ ਇਕ ਵੱਡਾ ਲਾਭ ਇਹ ਸੀ ਕਿ ਕਾਰਦਾਰ ਯਾ ਤਾਲਕਾਦਰ, ਬਿਨਾਂ ਪਿੰਡ ਦੇ ਮੁਖੀਆਂ ਦੀ ਰਾਏ ਦੇ, ਕੋਈ ਲਗਾਨ ਆਪਣੀ ਮਰਜ਼ੀ ਨਾਲ ਨਹੀਂ ਸੀ ਲਗਾ ਸਕਦਾ। ਇਸ ਬਾਰੇ ਮਹਾਰਾਜਾ ਸਾਹਿਬ ਵੱਲੋਂ ਕਾਰਦਾਰ ਲਈ ਜੋ ਜ਼ਰੂਰੀ ਹੁਕਮ ਹੁੰਦਾ ਸੀ ਉਹ ਇਸ ਤਰ੍ਹਾਂ ਲਿਖਿਆ ਮਿਲਦਾ ਹੈ :-

ਚੌਧਰੀਆਂ, ਪੰਚਾਂ ਤੇ ਮੁਖੀਆਂ ਦੀ ਰਾਏ ਨਾਲ ਮਾਲੀਆ (ਲਗਾਨ) ਲਗਾਇਆ ਕਰੋ, ਮੁਲਕ ਦੀ ਆਬਾਦੀ (ਆਪਦਾ) ਮੁਖ ਫਰਜ਼ ਹੈ, ਆਪਣੇ ਚੰਗੇ ਵਰਤਾਉ ਨਾਲ ਪਰਜਾ ਨੂੰ ਰਾਜੀ ਤੇ ਖ਼ੁਸ਼ਹਾਲ ਰਖਿਆ ਕਰੋ।

ਇਸ ਮਾਲੀਏ ਆਦਿ ਦੀ ਸਾਰੀ ਆਮਦਨੀ ਮਿਲਾ ਕੇ ੩੦੨੭੫੦੦ ਰੁਪਿਆ ਸਾਲਾਨਾ ਬਣਦੀ ਸੀ[1]।

## ਨਿਤ ਆਚਰਨ

ਮਹਾਰਾਜਾ ਰਣਜੀਤ ਸਿੰਘ ਦਾ ਕੱਦ ਬਹੁਤ ਉੱਚਾ ਨਹੀਂ ਸੀ, ਪਰ ਸ਼ਰੀਰ ਡਾਢਾ ਸਡੌਲ ਤੇ ਫੁਰਤੀਲਾ ਸੀ ਉਹ ਸੁਸਤੀ ਤੇ ਥਕੇਵੇਂ ਤੋਂ ਮੂਲੋਂ ਅਜਾਣੂ ਸੀ। ਇਸ ਬਾਰੇ ਰਾਜ ਕਵੀ ਭਾਈ ਸਾਹਿਬ ਸਿੰਘ ਲਿਖਦਾ ਹੈ :-

ਸਦਾ ਹੀ ਕਮਰ ਕਸੀ ਹਮ ਦੇਖੀ।
ਕਬਹੁੰ ਨ ਸੁਸਤੀ ਮੁਖ ਪਰ ਪੇਖੀ।

ਚਿਹਰਾ ਲਾਲੀ ਭਿੰਨਾ, ਜਿਸ ਤੋਂ ਸਿਆਣਪ ਤੇ ਬੀਰਤਾ ਸਮਿਲਤ ਚੋ ਚੋ ਪੈਂਦੀ ਸੀ। ਬਰਫਾਨੀ ਦਾੜ੍ਹੇ ਦੀ ਲੰਮਾਈ ਨਾਫ਼ ਤਕ ਪਹੁੰਚਦੀ ਸੀ ਜਿਸ ਨਾਲ ਸਰੂਪ ਬੜਾ ਰੋਅਬ-ਪੂਰਤ ਦਿੱਸਦਾ ਸੀ।ਆਪ ਅੱਗੇ ਵੱਡੇ ਖ਼ੁਦਮੁਖਤਾਰ ਹੁਕਮਰਾਨ ਨਿੰਵਦੇ ਸਨ, ਪਰ ਕਈ ਵਾਰੀ ਧਾਰਮਕ ਤੇ ਪੰਥਕ ਆਗੂਆਂ ਦੇ ਕਰੜੇ ਬਚਨ ਵੀ ਆਪ ਬੜੇ ਠਰ੍ਹੰਮੇ ਨਾਲ ਸਹਾਰਦੇ ਹੁੰਦੇ ਸਨ।ਆਪ ਬਚਨ

---

1. ਇਹ ਆਮਦਨੀ ਸੰਨ ੧੮੩੭-੩੮ ਵਿਚ ਹੋਈ।

ਇਸ ਤੋਂ ਛੁਟ ਪਰਜਾ ਦਾ ਹਰ ਇਕ ਆਦਮੀ ਆਪਣੀ ਫਰਿਆਦ ਸਿੱਧੀ ਮਹਾਰਾਜਾ ਸਾਹਿਬ ਪਾਸ ਪਹੁੰਚਾ ਸਕਦਾ ਸੀ। ਕਿਲੇ ਦੇ ਦਰਵਾਜ਼ੇ ਦੇ ਬਾਹਰ ਇਕ ਸੰਦੂਕੜੀ ਰੱਖੀ ਹੋਈ ਸੀ, ਜਿਸ ਵਿਚ ਹਰ ਇਕ ਫਰਿਆਦੀ ਆਪਣੀ ਦਰਖਾਸਤ ਆਪ ਪਾ ਸਕਦਾ ਸੀ। ਇਸ ਬਕਸ ਦੀ ਕੁੰਜੀ ਸਰਕਾਰ ਦੇ ਆਪਣੇ ਪਾਸ ਹੁੰਦੀ ਸੀ। ਇਨ੍ਹਾਂ ਦੇ ਸੁਣਨ ਦੇ ਬਾਅਦ ਹਰ ਇਕ ਸ਼ਕਾਇਤ ਦੀ ਪੁਛ ਪੜਤਾਲ ਪੂਰੀ ਤਰ੍ਹਾਂ ਤੁਰਤ ਫੁਰਤ ਕੀਤੀ ਜਾਂਦੀ ਸੀ।

## ਖੁਲ੍ਹ ਦਿਲੀ

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਪ੍ਰਬੰਧ ਵਿਚ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਨੂੰ ਆਪੋ ਆਪਣੇ ਰਾਜਸੀ ਹੱਕ ਮਿਲੇ ਹੋਏ ਸਨ। ਗਹੁ ਨਾਲ ਵੇਖਿਆ ਜਾਏ ਤਾਂ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਸਾਰੇ ਹਿੰਦ ਵਿਚ ਅਜ ਤਕ ਕਿਸੇ ਪੰਚਾਇਤੀ ਹਕੂਮਤ ਯਾ ਜਥੇਬੰਦੀ ਨੇ ਰਾਜ ਪ੍ਰਬੰਧ ਵਿਚ ਹਿੰਦੂ, ਮੁਸਲਮਾਨ, ਈਸਾਈ ਆਦਿ ਦੇ ਭੇਦ ਨੂੰ ਇਤਨਾ ਮਿੱਟਾ ਕੇ ਨਹੀਂ ਦਸਿਆ, ਜਿਤਨਾ ਸ਼ੇਰਿ ਪੰਜਾਬ ਨੇ ਅੱਜ ਤੋਂ ਇਕ ਸੌ ਸਾਲ ਪਹਿਲਾ ਵਰਤ ਕੇ ਦਸਿਆ ਸੀ। ਫੌਜਾਂ ਦੇ ਜਰਨੈਲ ਯਾ ਸੂਬਿਆਂ ਦੇ ਗਵਰਨਰ ਯਾ ਵਜ਼ੀਰ ਤੇ ਸਲਾਹਕਾਰ ਮੁਕੱਰਰ ਕਰਨ ਲੱਗਿਆਂ ਆਪ ਕਦੇ ਫਿਰਕੇ ਬੰਦੀ ਯਾ ਮਜ਼੍ਹਬ ਵਲ ਨਹੀਂ ਸੀ ਦੇਖਦੇ ਹੁੰਦੇ, ਸਗੋਂ ਯੋਗਤਾ ਨੂੰ ਮੁੱਖ ਰੱਖ ਕੇ ਵੱਡੀ ਤੋਂ ਵੱਡੀ ਜ਼ਿਮੇਂਵਾਰੀ ਦੇ ਅਹੁਦੇ ਸੌਂਪਦੇ ਹੁੰਦੇ ਸਨ। ਇਸ ਖੁੱਲ੍ਹ ਦਿਲੀ ਦਾ ਨਤੀਜਾ ਇਹ ਸੀ ਕਿ ਸਾਰੀਆਂ ਕੌਮਾਂ ਤੇ ਮਤਾਂ ਦੇ ਲੋਕ ਆਪ ਨੂੰ ਦਿਲੋਂ ਆਪਣਾ ਸਾਂਝਾ ਬਾਦਸ਼ਾਹ ਸਮਝਦੇ ਸਨ। ਸ਼ੇਰਿ ਪੰਜਾਬ ਇਕ ਵੇਰ ਸੰਨ ੧੮੨੬ ਵਿਚ ਅਤੇ ਮੁੜ ਸਨ ੧੮੩੯ ਵਿਚ ਬੀਮਾਰ ਹੋਏ ਸਨ ਤਾਂ ਆਪ ਦੀ ਅਰੋਗਤਾ ਲਈ ਜਿਸ ਤਰ੍ਹਾਂ ਸਾਰੇ ਖਾਲਸਾ ਪੰਥ ਵਲੋਂ ਥਾਉਂ ਥਾਈਂ ਪੰਜਾਬ ਦੇ ਹਰ ਸ਼ਹਿਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਰਖੇ ਗਏ ਤੇ ਪੁੰਨ ਦਾਨ ਕੀਤੇ ਗਏ ਸਨ ਇਸੇ ਤਰ੍ਹਾਂ ਹਾਰਦਿਕ ਉਤਸ਼ਾਹ ਨਾਲ ਮੁਸਲਮਾਨਾਂ ਨੇ ਮਸੀਤਾਂ ਵਿਚ ਕੁਰਾਨ ਸ਼ਰੀਫ਼ ਦੇ ਖਤਮ ਕਰਵਾਏ ਤੇ ਨਿਆਜ਼ਾ ਵੰਡੀਆਂ ਸਨ ਅਤੇ ਹਿੰਦੂਆਂ ਨੇ ਮੰਦਰਾਂ ਤੇ ਤੀਰਥਾਂ ਪਰ ਯੱਗ ਕੀਤੇ ਤੇ ਹਜ਼ਾਰਾਂ ਰੁਪਏ ਦਾਨ ਕੀਤੇ ਸਨ। ਵਿਕਟਰ ਜੈਕੋਮੋਂਟ (Victor Jacquemont) ਜਦ ਲਾਹੌਰ ਆਇਆ ਤਾਂ ਆਪ ਨੇ ਚੰਗੀ ਤਰ੍ਹਾਂ ਖੋਜ ਦੇ ਬਾਅਦ ਆਪਣੇ ਸਫ਼ਰਨਾਮੇ ਵਿਚ ਲਿਖਿਆ – 'ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਮੁਸਲਮਾਨਾਂ ਨੂੰ ਆਪਣੇ ਮਜ਼੍ਹਬੀ ਕੰਮਾਂ ਦੀ ਪੂਰੀ ਖੁਲ੍ਹ ਸੀ। ਕਈ ਮਸੀਤਾਂ, ਜਿਨਾਂ ਪਰ ਮਿਸਲਾਂ ਦੇ ਸਮੇਂ ਤੋਂ ਸਿਖਾਂ ਦਾ ਕਬਜ਼ਾ ਸੀ, ਮਹਾਰਾਜਾ ਨੇ ਮੁੜ ਆਪਣੀ ਮੁਸਲਮਾਨ ਪਰਜਾ ਨੂੰ ਦਿਵਾ ਦਿੱਤੀਆਂ ਸਨ'[1]। ਉਸ ਦੀ ਫੌਜ ਤੇ ਮੁਲਕੀ ਪ੍ਰਬੰਧ ਦੇ ਉੱਚ ਅਹੁਦਿਆਂ ਪਰ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਤੋਂ ਛੁਟ ਇਟਾਲੀਅਨ, ਫ੍ਰੈਂਚ, ਇੰਗਲਿਸ਼, ਐਂਗਲੋਇੰਡੀਅਨ, ਸਪੈਨਰਡ ਗ੍ਰੀਕਾ, ਰੂਸੀ, ਜਰਮਨ ਤੇ ਆਸਟਰੇਲੀਅਨ ਅਫ਼ਸਰ ਮੌਜੂਦ ਸਨ[2]।

ਇਸੇ ਤਰ੍ਹਾਂ ਇਕ ਕੌਮ ਦੇ ਬੰਦੇ ਦੂਜੀ ਕੌਮ ਦੇ ਦਿਨ ਦਿਹਾਰ ਸਾਂਝੇ ਤੌਰ ਪੁਰ ਭਾਈਆਂ ਵਾਂਗ ਰਲ ਮਿਲ ਕੇ ਮਨਾਉਂਦੇ ਸਨ[3]।

ਮੌਲਾਨਾ ਸ਼ਫਾਇਤ ਅਹਿਮਤ ਲਿਖਦਾ ਹੈ ਕਿ ਸ਼ੇਰਿ ਪੰਜਾਬ ਦੇ ਰਾਜ ਸਮੇਂ ਮੁਸਲਮਾਨਾਂ ਨੂੰ ਆਪਣੇ ਮਜ਼੍ਹਬੀ ਤੇ ਰਾਜਸੀ ਹੱਕ ਪੂਰੇ ਪੂਰੇ ਪ੍ਰਾਪਤ ਸਨ। ਆਪਸ ਦੇ ਮੇਲ ਮਿਲਾਪ ਤੇ ਮਹਾਰਾਜਾ

---

1. ਦੀ ਪੰਜਾਬ ਏ ਹੰਡਰਡ ਈਅਰ ਏਗੋ ਸਫਾ ੫੭।
2. ਦੀ ਪੰਜਾਬ ਏ ਹੰਡਰਡ ਈਅਰ ਏਗੋ ਸਫਾ ੫੭
3. ਐਡਵਰਡਜ਼ ਡਾਇਰੀ, ਮੋਹਨ ਲਾਲ, ਟਰੈਵਲਜ਼ ਸਫ਼ਾ ੧੫।

ਸਾਹਿਬ ਦੀ ਕਦਰਦਾਨੀ ਦੇ ਕਾਰਨ, ਪੰਜਾਬ ਦਾ ਵਪਾਰ, ਦਸਤਕਾਰੀ ਤੇ ਜ਼ਿਮੀਦਾਰੀ ਉੱਨਤੀ ਦੀ ਚੋਟੀ ਪਰ ਪਹੁੰਚ ਗਈ ਸੀ। ਪਰਜਾ ਦੀ ਜਾਨ ਤੇ ਮਾਲ ਦੋਵੇਂ ਪੂਰਨ ਤੌਰ ਤੇ ਸੁਰਖਿਅਤ ਸਨ[1]। ਆਮ ਜਨਤਾ ਇੰਨੀ ਖੁਸ਼ਹਾਲ ਸੀ ਕਿ ਖਾਲਸਾ ਰਾਜ ਨੂੰ ਛਡ ਕੇ ਕੋਈ ਵੀ ਅੰਗਰੇਜ਼ੀ ਇਲਾਕੇ ਵਿਚ ਜਾਣਾ ਨਾ ਸੀ ਪਸੰਦ ਕਰਦਾ। ਇਸ ਬਾਰੇ ਮਿਸਟਰ ਸਿਨਾਹ ਇਸ ਤਰ੍ਹਾਂ ਲਿਖਦਾ ਹੈ :-

Life and property were secure. That towns like Lahore and Amritsar had certainly increased in wealth; manufactures and trade were more thriving and the people were not at all over-anxious to migrate to British territories[2].

ਪਰਜਾ ਦੀ ਖੁਸ਼ੀ ਤੇ ਅਰੋਗਤਾ ਦਾ ਵੱਡਾ ਕਾਰਨ ਇਹ ਵੀ ਸੀ ਕਿ ਰੋਜ਼ਾਨਾ ਜੀਵਨ ਦੇ ਵਰਤੋਂ ਦੀਆਂ ਚੀਜ਼ਾਂ, ਜਿਹਾ ਕਿ ਦੁੱਧ, ਘਿਓ ਤੇ ਕਣਕ ਆਦਿ ਦੇ ਭਾ ਬੜੇ ਹੀ ਸਵੱਲੇ ਸਨ, ਜਿਸ ਕਰਕੇ ਘਟ ਤੋਂ ਘਟ ਕਮਾਈ ਵਾਲੇ ਬੰਦੇ ਵੀ ਆਪਣੇ ਪ੍ਰਵਾਰਾਂ ਦਾ ਨਿਰਬਾਹ ਸੌਖਾ ਕਰ ਸਕਦੇ ਸਨ। ਦੁੱਧ, ਘਿਓ ਤੇ ਅਨਾਜ ਦੇ ਸਸਤੇ ਹੋਣ ਦੀ ਵਜ੍ਹਾ ਪਸ਼ੂਆਂ ਦੀ ਬਹੁਤਾਤ ਸੀ। ਮਹਾਰਾਜਾ ਸਾਹਿਬ ਨੇ ਚਰਾਗਾਹ ਦਾ ਮਾਲੀਆ, ਜਿਹੜਾ ਮੁਗ਼ਲੀਆ ਹਕੂਮਤ ਦੇ ਸਮੇਂ ਤੋਂ ਚਰਾਵਿਆਂ ਤੋਂ ਲਿਆ ਜਾਂਦਾ ਸੀ, ਮੁਆਫ਼ ਕਰ ਦਿੱਤਾ ਸੀ[3]। ਦੂਜਾ ਦੁੱਧ ਦਲ ਪਸ਼ੂਆਂ ਦੇ ਮਾਰਨ ਦੀ ਬੰਦਸ਼ ਸੀ, ਇਸ ਲਈ ਉਪਰੋਕਤ ਵਸਤਾਂ ਦਿਨੋ ਦਿਨ ਵਾਧੇ ਪਰ ਸਨ। ਖਾਲਸਾ ਰਾਜ ਸਮੇਂ ਦੀਆਂ ਲਿਖਤਾਂ ਵਿਚੋਂ ਇਕ ਮਿਲੀ ਹੈ, ਜਿਸ ਵਿਚ ਇਕ ਰਜਮੰਟ ਦਾ ਲੇਖਾ ਮੋਦੀ ਨਾਲ ਹੇਠ ਲਿਖੇ ਭਾ ਅਨੁਸਾਰ ਚੁਕਾਇਆ ਗਿਆ ਸੀ[4] ।

| | | |
|---|---|---|
| ਦੁੱਧ | ਇਕ ਮਣ | ॥=) |
| ਘਿਓ | ਇਕ ਮਣ | ੮) ਯਾ =)। ਇਕ ਸੇਰ |
| ਕਣਕ | ਇਕ ਮਣ | ।।।=) |
| ਜੌਂ | ਇਕ ਮਣ | ॥-) |
| ਜੁਵਾਰ | ਇਕ ਮਣ | ॥) |
| ਲੂਣ | ਇਕ ਮਣ | ।=) |
| ਲਕੜ[5] | ਇਕ ਮਣ | =) |

## ਸਫਲਤਾ

ਸ਼ੇਰਿ ਪੰਜਾਬ ਦੇ ਪਿਤਾ ਨੇ ਜਦ ਚਲਾਣਾ ਕੀਤਾ ਤਾਂ ਕੁਝ ਪਿੰਡ ਆਪ ਲਈ ਛੱਡੇ। ਇਹ ਸਭ ਕੁਝ ਆਪ ਦੀ ਬੀਰਤਾ, ਸੁਦੇਸ਼ ਪਿਆਰ ਦੇ ਸਿਆਣਪ ਦਾ ਫਲ ਸੀ ਕਿ ਇਕ ਸਾਧਾਰਨ ਚੌਧਰਮੇਂ ਤੋਂ ਉਠ ਕੇ ਇੰਨੀ ਵੱਡੀ ਸਲਤਨਤ ਕਾਇਮ ਕਰ ਦਿੱਤੀ। ਜਿਸ ਦੀ ਲੰਬਾਈ ਚੌੜਾਈ ੧੪੦੦੦੦ ਵਰਗ ਮੀਲ ਸੀ ਤੇ ਜਿਸ ਦਾ ਰਕਬਾ ਫ਼ਰਾਂਸ ਤੋਂ ਵੀ ਵੱਧ ਸੀ।

---

1. ਟੂਰ ਟੂ ਲਾਹੌਰ, ਦੀ ਇਸ਼ਿਆਟਕ ਐਨਵਲ ਰਜਿਸਟਰ, ਜਿਲਦ ੧੧ ਸੰ: ੧੮੦੯
2. ਰਣਜੀਤ ਸਿੰਘ, ਸਿਨਾਹ ਸਫ਼ਾ ੧੪੫।
3. ਪਬਲਿਕ ਕਾਰਸਪਾਂਡੰਸ ਔਫ ਦੀ ਐਡਮਿਨਸਟਰੇਸ਼ਨ ਫਾਰ ਆਫਿਅਰਜ਼ ਔਫ ਦੀ ਪੰਜਾਬ, ਜਿਲਦ ੧ (੧੮੫੭), ਸਫਾ ੧੦੮।
4. ਸ: ਹਰੀ ਸਿੰਘ ਦੇ ਮੋਦੀ ਖਾਨੇ ਦੀ ਬਹੀ ਪੰਨਾ ੭੨, ਇਹ ਨਿਰਖ ੧੮੯੨ ਬਿ: ਦੇ ਹਨ।
5. ਦੀ ਆਰਮੀ ਔਫ ਮਹਾਰਾਜਾ ਰਣਜੀਤ ਸਿੰਘ, ਕੋਹਲੀ, ਸਫਾ ੪੧੬।

## ਧਾਰਮਕ ਪਿਆਰ

ਮਹਾਰਾਜਾ ਰਣਜੀਤ ਸਿੰਘ ਦੇ ਮਨ ਵਿਚ ਧਰਮ ਲਈ ਡੂੰਘਾ ਪਿਆਰ ਸੀ। ਆਪ ਨੇ ਲੱਖਾਂ ਰੁਪਏ ਦੀਆਂ ਜਾਗੀਰਾਂ ਗੁਰਦਵਾਰਿਆਂ ਦੀ ਰੌਣਕ ਵਧਾਉਣ ਲਈ ਉਨ੍ਹਾਂ ਨਾਲ ਲਵਾਈਆਂ ਹੋਈਆਂ ਸਨ। ਇਹ ਜਾਗੀਰਾਂ ਅੱਜ ਤੱਕ ਇਨ੍ਹਾਂ ਗੁਰਧਾਮਾਂ ਨਾਲ ਲੱਗੀਆਂ ਆ ਰਹੀਆਂ ਹਨ। ਰਾਜ ਭਾਗ ਦੀ ਪਿਆਰੀ ਤੋਂ ਪਿਆਰੀ ਚੀਜ਼ ਆਪਣੇ ਨਾਮ ਨਾਲ ਲਾਉਣ ਦੀ ਥਾਂ ਸਤਿਗੁਰਾਂ ਦੇ ਨਾਮ ਨਾਲ ਲਾਉਣ ਵਿਚ ਆਪ ਨੂੰ ਵੱਧ ਤੋਂ ਵੱਧ ਖੁਸ਼ੀ ਪ੍ਰਾਪਤ ਹੁੰਦੀ ਸੀ, ਜਿਹਾ ਕਿ 'ਨਾਨਕ ਸ਼ਾਹੀ, ਜ਼ਰਬ, ਸ੍ਰੀ ਅੰਮ੍ਰਿਤਸਰ ਕਿਲੇ ਦਾ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਪਰ ਗੋਬਿੰਦ ਗੜ੍ਹ ਅਤੇ ਇਥੋਂ ਦੇ ਪ੍ਰਸਿਧ ਬਾਗ਼ ਦਾ ਨਾਮ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਪਰ 'ਰਾਮਬਾਗ਼' ਰੱਖਿਆ। ਡਾਕਟਰ ਮੈਕਗ੍ਰੈਗਰ ਲਿਖਦਾ ਹੈ ਕਿ ਸ਼ੇਰਿ ਪੰਜਾਬ ਨੇ ਪਿਛਲੇ ਸਾਲ (ਸੰਮਤ ੧੮੭੨ ਬਿ:) ਵਿਚ ਪੰਜਾਹ ਹਜ਼ਾਰ ਰੁਪਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਪਾਲਕੀ ਬਣਵਾਉਣ ਵਾਸਤੇ ਦਿੱਤਾ ਸੀ। ਇਕ ਹੋਰ ਲਿਖਤ ਪੰਜਾਬ ਗੌਰਮਿੰਟ ਦੇ ਰੀਕਾਰਡਜ਼ ਸਾਲ ੧੮੪੭-੪੯ ਦੇ ਸਫ਼ਾ ੩੭੨ ਪਰ ਮਿਲਦੀ ਹੈ, ਜਿਸ ਵਿਚ ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਬਾਰਾਂ ਲੱਖ ਰੁਪਇਆ ਸਾਲਾਨਾ ਧਾਰਮਕ ਤੇ ਪੰਥਕ ਕੰਮਾਂ ਦੀ ਉੱਨਤੀ ਲਈ ਖ਼ਰਚ ਕਰਦਾ ਹੁੰਦਾ ਸੀ। ਇਸ ਤੋਂ ਛੁਟ ੨੦੦੦੦੦੦ ਵੀਹ ਲੱਖ ਰੁਪਏ ਸਾਲਾਨਾ ਆਮਦਨੀ ਦੀਆਂ ਜਾਗੀਰਾਂ, ਸ਼ੇਰਿ ਪੰਜਾਬ ਵਲੋਂ ਗੁਰਦਵਾਰਿਆਂ ਤੇ ਸਾਹਿਬਜ਼ਾਦਿਆਂ ਦੇ ਨਾਮ ਪਰ ਲਾਈਆਂ ਗਈਆਂ ਸਨ, ਜਿਨ੍ਹਾਂ ਵਿਚੋਂ ਬਹੁਤ ਸਾਰੀਆਂ ਅਜੇ ਤੱਕ ਗੁਰਦਵਾਰਿਆਂ ਨਾਲ ਕਾਇਮ ਚਲੀਆਂ ਆਉਂਦੀਆਂ ਹਨ।[1]

ਮੁਕਦੀ ਗੱਲ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਸਮੇਂ ਦੀ ਇਕ ਮਹਾਨ ਹਸਤੀ ਹੋਏ ਹਨ, ਜਿਸ ਵਿਚ ਇੰਨੇ ਅਨੰਤ ਗੁਣ ਸਨ ਜਿਸ ਦੇ ਕਾਰਨ ਆਪ ਦਾ ਨਾਮ ਸਦਾ ਲਈ ਸੰਸਾਰ ਪਰ ਅੱਟਲ ਰਹੇਗਾ।

## ਸ਼ੇਰਿ ਪੰਜਾਬ ਦਾ ਅੰਤਮ ਦਰਬਾਰ

ਮਹਾਰਾਜਾ[2] ਸਾਹਿਬ ਨੇ ਜਦ ਆਪਣੇ ਰੋਗ ਨੂੰ ਵੱਧਦਾ ਡਿੱਠਾ ਤਾਂ ੯ ਜੇਠ ਸੰਮਤ ੧੮੯੬ ਬਿ: ਮੁਤਾਬਿਕ ੨੨ ਮਈ ਸੰ: ੧੮੩੯ ਈ: ਨੂੰ ਲਾਹੌਰ ਵਿਚ ਇਕ ਭਾਰੀ ਦਰਬਾਰ ਕਰਨ ਦਾ ਹੁਕਮ ਦਿੱਤਾ, ਜਿਸ ਵਿਚ ਲਗਪਗ ਸਾਰੇ ਸਰਦਾਰਾਂ ਤੇ ਜਾਗੀਰਦਾਰਾਂ ਨੂੰ ਬੁਲਵਾਇਆ ਗਿਆ ਸੀ। ਨੀਯਤ ਦਿਨ ਜਦ ਸਾਰੇ ਦਰਬਾਰੀ ਆਪੋ ਆਪਣੀ ਥਾਂ ਪੁਰ ਸਜ ਗਏ, ਤਦ ਸ਼ੇਰਿ ਪੰਜਾਬ ਇਕ ਸੁਨਹਿਰੀ ਪਾਲਕੀ ਵਿਚ ਇਕ ਤਕੀਏ ਪਰ ਢੋਹ ਲਾਏ ਹੋਏ ਦਰਬਾਰ ਵਿਚ ਆਏ, ਅੱਗੋਂ ਸਾਰੇ ਦਰਬਾਰੀਆਂ ਉੱਠ ਕੇ ਫ਼ਤਹਿ ਬੁਲਾਈ ਤੇ ਨਾਲ ਹੀ ਕਿਲੇ ਤੋਂ ਸਲਾਮੀ ਉਤਾਰੀ ਗਈ। ਮਹਾਰਾਜਾ ਸਾਹਿਬ ਇਸ ਸਮੇਂ ਇੰਨੇ ਕਮਜ਼ੋਰ ਸਨ ਕਿ ਆਪ ਨੂੰ ਸ਼ਾਹੀ ਵੈਦ ਨੇ ਕੁਰਸੀ ਪਰ ਬੈਠਣ ਦੀ ਆਗਿਆ ਨਾ ਦਿੱਤੀ। ਉਸੇ ਤਰ੍ਹਾਂ ਆਪ ਦੀ ਪਾਲਕੀ ਅਡੋਲ ਹਜ਼ੂਰੀ ਬਾਗ਼ ਦੀ ਬਾਰਾਂਦਰੀ ਦੇ ਚਬੂਤਰੇ ਪਰ ਰੱਖੀ ਗਈ।[3]

ਇਸੇ ਸਮੇਂ ਖਾਲਸੇ ਦੀ ਤਾਕਤ ਦਾ ਸੂਰਜ ਦੁਪਹਿਰ ਵਕਤ ਆਪਣੇ ਪੂਰੇ ਜੋਬਨ ਪਰ ਸੀ। ਹਰ ਪਾਸੇ ਦਬਦਬਾ ਤੇ ਸ਼ਾਨ ਵੱਧ ਰਹੀ ਸੀ, ਜਿਧਰ੍ਹ ਨਿਗਾਹ ਭਰ ਕੇ ਤੱਕੋ ਖੁਸ਼ੀ ਤੇ ਅੱਸ੍ਰਜ ਹੀ

---

1. ਦੇਵੀ ਪ੍ਰਸ਼ਾਦ, ਤਵਾਰੀਖ਼ ਪੰਜਾਬ, ਸਫ਼ਾ ੧੭੪।
2. ਮੇਰੇ ਲਿਖੇ ਜੀਵਨ ਬ੍ਰਿਤਾਂਤ ਮਹਾਰਾਜਾ ਰਣਜੀਤ ਸਿੰਘ ਦੇ ਆਧਾਰ ਪਰ ਇਥੇ ਦਿੱਤਾ ਹੈ।
3. ਇਹ ਬਾਰਾਂਦਰੀ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਸੀ ਅਤੇ ਅਜੇ ਤੱਕ ਹਜ਼ੂਰੀ ਵਿਚ ਕਿਲ੍ਹਾ ਲਾਹੌਰ ਦੇ ਸਾਹਮਣੇ ਮੌਜੂਦ ਹੈ।

ਨਜਰੀਂ ਪੈਂਦਾ ਸੀ। ਹਾਂ, ਕਿਸੇ ਕਿਸੇ ਵੇਲੇ ਜਦ ਬ੍ਰਿਧ ਸ਼ੇਰ ਦੀ ਪਾਲਕੀ ਵਲ ਨਜ਼ਰ ਜਾ ਪੈਂਦੀ ਸੀ ਤਾਂ ਕੁਝ ਸਮੇਂ ਵਾਸਤੇ ਮਨ ਉਦਾਸ ਜਿਹੇ ਹੋ ਜਾਂਦੇ ਸਨ ਤੇ ਕਾਦਰ ਦੀ ਕੁਦਰਤ ਦਾ ਬਚਿਤ੍ਰ ਚਿਤ੍ਰ ਅੱਖਾਂ ਅੱਗੇ ਆ ਖਲੋਂਦਾ ਸੀ ਕਿ ਇਹ ਉਹੀ ਬਹਾਦਰ ਜੋਧਾ ਹੈ ਜਿਹੜਾ ਵਗਦੀਆਂ ਤਲਵਾਰਾਂ ਤੇ ਵਸਦੀਆਂ ਗੋਲੀਆਂ ਵਿਚ ਆਪਣੇ ਘੋੜੇ ਨੂੰ ਉਡਾਂਦਾ ਹੋਇਆ ਬਿਜਲੀ ਵਾਂਗ ਵੈਰੀਆਂ ਦੇ ਸਿਰ ਤੇ ਜਾ ਪੈਂਦਾ ਹੁੰਦਾ ਸੀ। ਥਕੇਵੇਂ ਤੇ ਭੈ ਤੋਂ ਮੂਲੋਂ ਅਞਾਣੂ ਸੀ, ਅਜ ਕੁਰਸੀ ਪੁਰ ਆਪਣੇ ਆਪ ਨੂੰ ਥੰਮ੍ਹਣ ਤੋਂ ਭੀ ਅਸਮਰੱਥ ਸੀ, ਇਹ ਸਾਰੇ ਖ਼ਿਆਲ ਸੂਰਜ ਅੱਗੇ ਬੱਦਲ ਆ ਜਾਣ ਦੀ ਤਰ੍ਹਾਂ ਜ਼ਰਾ ਦੀ ਜ਼ਰਾ ਲਈ ਉਦਾਸੀ ਦਾ ਝਲਕਾ ਦੇ ਜਾਂਦੇ ਸਨ, ਪਰ ਇਹ ਸੋਚ ਕੇ ਕਿ ਮਹਾਰਾਜੇ ਦੇ ਪੁੱਤਰ ਤੇ ਪੋਤਰੇ ਸਾਰੇ ਲਾਇਕ ਹਨ, ਮਨਾਂ ਨੂੰ ਕੁਛ ਢਾਰਸ ਜਿਹੀ ਬੱਝ ਜਾਂਦੀ ਸੀ।

ਮਹਾਰਾਜਾ ਸਾਹਿਬ ਦੀ ਪਾਲਕੀ ਚਬੂਤਰੇ ਤੇ ਰੱਖਣ ਦੇ ਪਿੱਛੋਂ ਕੁਝ ਸਮੇਂ ਲਈ ਸਾਰੇ ਦਰਬਾਰ ਵਿਚ ਚੁੱਪ ਚਾਂ ਵਰਤ ਗਈ, ਛੇਕੜ ਬ੍ਰਿਧ ਸ਼ੇਰ ਨੇ ਆਪਣਾ ਮੂੰਹ ਖੋਲ੍ਹਿਆ ਤੇ ਧੀਮੀ ਜਿਹੀ ਆਵਾਜ਼ ਨਾਲ ਕਿਹਾ :- 'ਬਹਾਦਰ ਖਾਲਸਾ ਜੀ ! ਆਪ ਨੇ ਖਾਲਸਾ ਰਾਜ ਦੀ ਉਸਾਰੀ ਲਈ ਜੋ ਅਥੱਕ ਘਾਲਾਂ ਘਾਲੀਆਂ ਤੇ ਆਪਣੇ ਬਹੁਮੁੱਲੇ ਲਹੂ ਦੀਆਂ ਨਦੀਆਂ ਵਗਾਈਆਂ ਸਨ ਉਹ ਅਸਫਲ ਨਹੀਂ ਗਈਆਂ, ਇਸ ਸਮੇਂ ਆਪ ਆਪਣੇ ਚੁਗਰਿਦੇ ਜੋ ਕੁਝ ਦੇਖ ਰਹੇ ਹੋ, ਇਹ ਸਭ ਕੁਝ ਆਪ ਦੀ ਤਲਵਾਰ ਦਾ ਫਲ ਹੈ। ਮੈਂ ਸਤਿਗੁਰੂ ਦੇ ਭਰੋਸੇ ਤੇ ਆਪ ਦੀ ਸਹਾਇਤਾ ਨਾਲ ਇਕ ਸਾਧਾਰਨ ਪਿੰਡ ਤੋਂ ਉਠ ਕੇ ਲਗਪਗ ਸਾਰੇ ਪੰਜਾਬ ਤੇ ਇਸ ਤੋਂ ਬਾਹਰ ਅਫ਼ਗਾਨਿਸਤਾਨ, ਕਸ਼ਮੀਰ, ਤਿੱਬਤ ਅਤੇ ਸਿੰਧ ਦੀਆਂ ਕੰਧਾਂ ਤਕ ਖਾਲਸੇ ਦਾ ਰਾਜ ਕਾਇਮ ਕਰ ਦਿੱਤਾ ਹੈ। ਸੰਸਾਰ ਪਰ ਸੁਆਸਾਂ ਦਾ ਕੁਝ ਵੀ ਭਰੋਸਾ ਨਹੀਂ, ਪਰ ਜੇ ਕਦੇ ਮੇਰਾ ਅੰਤ ਨੇੜੇ ਹੀ ਹੈ ਤਾਂ ਪੱਕ ਸਮਝੋ ਕਿ ਮੈਂ ਆਪ ਸਭ ਤੋਂ ਅਤਯੰਤ ਖੁਸ਼ੀ ਨਾਲ ਵਿਦਾ ਹੋਵਾਂਗਾ। ਮੈਂ ਇਸ ਸਮੇਂ ਆਪ ਸਭ ਨੂੰ ਮਹਾਰਾਜਾ ਖੜਗ ਸਿੰਘ ਦੇ ਹੱਥ ਸੌਂਪਦਾ ਹਾਂ, ਇਸ ਨੂੰ ਆਪ ਨੇ ਮੇਰੇ ਤੁਲ ਸਮਝਣਾ ਅਤੇ ਇਹ ਸਭ ਤਰ੍ਹਾਂ ਆਪ ਦੀ ਭਲਾਈ ਦਾ ਚਾਹਵਾਨ ਰਹੇਗਾ।'

ਇਸ ਸਮੇਂ ਸਾਰੇ ਦਰਬਾਰੀਆਂ ਦੇ ਚਿਹਰੇ ਮਹਾਰਾਜਾ ਸਾਹਿਬ ਦੇ ਪਿਆਰ ਵਿਚ ਲਾਲੋ ਲਾਲ ਹੋ ਰਹੇ ਸਨ, ਕਈਆਂ ਦੀਆਂ ਅੱਖਾਂ ਤੋਂ ਪਿਆਰ ਦੇ ਹੰਝੂਆਂ ਦੀ ਜਲਧਾਰਾ ਵਹਿ ਰਹੀ ਸੀ, ਛੇਕੜ ਸ਼ੇਰਿ ਪੰਜਾਬ ਨੇ ਸਭ ਨੂੰ ਅੰਤਮ ਫ਼ਤਿਹ ਬੁਲਾਈ ਤੇ ਅੱਜ ਦਾ ਇਹ ਸ਼ੇਰਿ ਪੰਜਾਬ ਦਾ ਇਤਿਹਾਸਕ ਛੇਕੜਲਾ ਦਰਬਾਰ ਸਮਾਪਤ ਹੋਇਆ।

## ਚਲਾਣਾ

ਹੁਣ ਛੇਤੀ ਹੀ ਉਹ ਦਿਨ ਆ ਗਿਆ ਜਿਸ ਵੱਲ ਆਪ ਨੇ ਦਰਬਾਰ ਵਿਚ ਇਸ਼ਾਰਾ ਕੀਤਾ ਸੀ, ਅਰਥਾਤ ੧੫ ਹਾੜ ਸੰਮਤ ੧੮੯੬ ਮੁਤਾਬਿਕ ੨੭ ਜੂਨ ਸੰ: ੧੮੩੯ ਈ: ਵੀਰਵਾਰ ਨੂੰ ਉਨਾਹਠ ਸਾਲ ਦੀ ਆਯੂ ਭੋਗ ਕੇ ਮਹਾਰਾਜਾ ਰਣਜੀਤ ਸਿੰਘ ਦਾ ਭੌਰ ਉਡਾਰੀਆਂ ਲਾ ਗਿਆ। ਇਸ ਸਮੇਂ ਸਾਰੇ ਪੰਜਾਬ ਵਿਚ ਸ਼ਾਇਦ ਹੀ ਐਸੀ ਕੋਈ ਅੱਖ ਹੋਵੇਗੀ ਜੋ ਆਪਣੇ ਪਿਆਰੇ ਮਹਾਰਾਜਾ ਦੇ ਵਿਛੋੜੇ ਵਿਚ ਨਾ ਰੁੰਨੀ ਹੋਵੇਗੀ।

ਅਗਲੇ ਦਿਨ : ੨੮ ਜੂਨ ਨੂੰ ਮਹਾਰਾਜਾ ਸਾਹਿਬ ਦਾ ਮ੍ਰਿਤਕ ਸੰਸਕਾਰ ਬੜੀ ਭਾਰੀ ਧੂਮਧਾਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਡੇਹਰੇ ਸਾਹਿਬ ਦੇ ਨਾਲ ਵਾਲੇ ਮੈਦਾਨ ਵਿਚ ਕੀਤਾ ਗਿਆ, ਜਿਥੇ ਹੁਣ ਆਪ ਦੀ ਸ਼ਾਨਦਾਰ ਸਮਾਧ ਮੌਜੂਦ ਹੈ।

# ਰਾਣੀ ਸਦਾ ਕੌਰ ਜੀ

ਬਹਾਦਰ ਸਰਦਾਰਨੀ ਸਦਾ ਕੌਰ ਜੀ ਖਾਲਸਾ ਕੌਮ ਦੇ ਸੂਰਮਿਆਂ ਦੀ ਪ੍ਰਫੁੱਲਤ ਫੁਲਵਾੜੀ ਵਿੱਚੋਂ ਇਕ ਉਹ ਮਾਨਯੋਗ ਹਸਤੀ ਹੈ, ਜਿਸ ਪਰ ਸਾਰਾ ਪੰਜਾਬ ਆਮ ਕਰਕੇ ਅਤੇ ਖਾਲਸਾ ਪੰਥ ਖਾਸ ਕਰ ਕੇ ਜਿੰਨਾ ਮਾਣ ਕਰੇ ਥੋੜ੍ਹਾ ਹੈ।

ਖਾਲਸਾ ਰਾਜ ਦੇ ਉਸਰਈਆਂ ਵਿੱਚੋਂ, ਜਿਨ੍ਹਾਂ ਇਸ ਮਹਾਨ ਕਾਰਜ ਲਈ ਆਪਣਾ ਸਰਬੰਸ ਸ਼ੇਰਿ ਪੰਜਾਬ ਦੇ ਸਮਰਪਣ ਕਰ ਛੱਡਿਆ ਸੀ, ਇਸ ਮਾਨਯੋਗ ਸਰਦਾਰਨੀ ਦਾ ਨਾਮ ਸਭ ਤੋਂ ਉੱਚੀ ਥਾਂ ਪ੍ਰਾਪਤ ਕਰਨ ਦਾ ਹੱਕਦਾਰ ਹੈ।

ਸ਼ੇਰਿ ਪੰਜਾਬ ਦੇ ਮਨ ਵਿਚ ਜਦ ਪਹਿਲਾਂ ਪਹਿਲ ਇਹ ਉੱਤਮ ਖਿਆਲ ਉਗਮਿਆਂ ਕਿ ਪੰਜਾਬ ਨੂੰ ਗੈਰਾਂ ਦੇ ਨਿਤ ਦੇ ਧਾਵਿਆਂ ਤੇ ਲੁੱਟਾਂ ਤੋਂ ਛੁਟਕਾਰਾ ਦਿਵਾਇਆ ਜਾਏ ਤੇ ਇਸ ਸਮੇਂ ਆਪ ਨੇ ਇਸ ਕਾਰਜ ਦੀ ਸਫ਼ਲਤਾ ਲਈ ਸਰਦਾਰਨੀ ਜੀ ਤੋਂ ਸਹਾਇਤਾ ਮੰਗੀ, ਤਾਂ ਆਪ ਨੇ ਬੜੀ ਖੁਸ਼ੀ ਨਾਲ ਸਭ ਤੋਂ ਪਹਿਲਾਂ ਆਪਣੀ ਫੌਜ, ਆਪਣਾ ਖਜ਼ਾਨਾ ਤੇ ਆਪਣਾ ਸਭ ਕੁਝ ਆਪਣੀ ਅੰਤਮ ਸਮਰੱਥਾ ਤਕ ਆਪ ਦੇ ਹੱਥ ਸੌਂਪ ਕੇ ਹਰ ਤਰ੍ਹਾਂ ਨਾਲ ਆਪ ਦਾ ਹੌਂਸਲਾ ਵਧਾਇਆ। ਇਹ ਜ਼ਰੂਰੀ ਭਾਸਦਾ ਹੈ ਕਿ ਇਸ ਸਰਬ ਗੁਣ ਨਿਪੁੰਨ ਸਰਦਾਰਨੀ ਦੇ ਘਰਾਣੇ ਦਾ ਸੰਖੇਪ ਜਿਹਾ ਹਾਲ ਇੱਥੇ ਦਿੱਤਾ ਜਾਏ ਤਾਕਿ ਸਾਡੇ ਸੁਹਿਰਦ ਪਾਠਕਾਂ ਨੂੰ ਮਲੂਮ ਹੋ ਜਾਏ ਕਿ ਇਸ ਦੇਵੀ ਦੇ ਜੀਵਨ ਦਾ ਆਰੰਭ ਕਿੱਥੋਂ ਹੋਇਆ ਸੀ।

## ਪੇਕਾ ਘਰ ਤੇ ਜਨਮ

ਸਰਦਾਰਨੀ ਸਦਾ ਕੌਰ ਜੀ ਦਾ ਜਨਮ ਸੰਨ ੧੭੬੨ ਈ: ਵਿਚ ਸਰਦਾਰ ਦਸਵੰਧਾ ਸਿੰਘ ਅਲਕੋਲ ਵਾਲੇ ਦੇ ਘਰ ਹੋਇਆ। ਚੂੰਕਿ ਸਰਦਾਰਨੀ ਦਾ ਪੇਕਾ ਘਰ ਵੀ ਪ੍ਰਸਿੱਧ ਬੀਰਾਂ ਦਾ ਘਰਾਣਾ ਸੀ; ਇਸ ਲਈ ਸੁੱਤੇ ਸਿੱਧ ਹੀ ਉਹ ਸਾਰੇ ਗੁਣ, ਜਿਹੜੇ ਪਿਤਾ ਪਿਤਾਮਾ ਵਿਚ ਪੀੜ੍ਹੀਓਂ ਪੀੜ੍ਹੀ ਆ ਰਹੇ ਸਨ, ਇਸ ਬੱਚੀ ਨੇ ਵੀ ਆਪਣੀ ਬਾਲ ਅਵਸਥਾ ਵਿਚ ਪ੍ਰਾਪਤ ਕਰ ਲਏ। ਹੁਣ ਇਸ ਬੀਬੀ ਦੀ ਆਯੂ ਜ਼ਰਾ ਵਡੇਰੀ ਹੋਈ ਤਾਂ ਇਸ ਦਾ ਵਿਆਹ ਸਰਦਾਰ ਗੁਰਬਖ਼ਸ਼ ਸਿੰਘ, ਸਰਦਾਰ ਜੈ ਸਿੰਘ ਜੀ ਘਨੱਯਾ ਮਿਸਲ ਦੇ ਮਿਸਲਦਾਰ ਦੇ ਸਯੋਗ ਸਪੁਤ੍ਰ ਨਾਲ ਕੀਤਾ ਗਿਆ।

## ਵਿਆਹ ਤੇ ਸਹੁਰਾ ਘਰ

ਸਰਦਾਰ ਜੈ ਸਿੰਘ ਪੰਥ ਦੀਆਂ ਉਨ੍ਹਾਂ ਚੋਣਵੀਆਂ ਹਸਤੀਆਂ ਵਿੱਚੋਂ ਇੱਕ ਸਨ, ਜਿਨ੍ਹਾਂ ਨੂੰ ਇਸ ਗੱਲ ਦਾ ਸਦੀਵੀ ਮਾਣ ਪ੍ਰਾਪਤ ਸੀ ਕਿ ਇਨ੍ਹਾਂ ਨੇ ਪੰਥ ਦੇ ਸਤਿਕਾਰ ਯੋਗ ਜੱਥੇਦਾਰ ਨਵਾਬ ਕਪੂਰ ਸਿੰਘ ਜੀ ਦੇ ਪਾਵਨ ਕਰ ਕਮਲਾਂ ਤੋਂ ਅੰਮ੍ਰਿਤ ਪਾਨ ਕੀਤਾ ਸੀ[1]।

---

1. ਸਯਦ ਮੁਹੰਮਦ ਲਤੀਫ਼, ਹਿਸਟਰੀ ਔਫ਼ ਦੀ ਪੰਜਾਬ, ਸ: ੩੦੯।

ਸਰਦਾਰ ਜੈ ਸਿੰਘ ਜਿੱਥੇ ਬਾਲਪਨ ਤੋਂ ਵੱਡਾ ਨਿਡਰ ਸੀ ਉੱਥੇ ਇਸ ਦੀ ਸਰੀਰਕ ਰਚਨਾ ਵੀ ਰਚਨਹਾਰ ਨੇ ਡਾਢੀ ਨਰੋਈ ਤੋਂ ਮਨ ਮੋਹਣੀ ਰਚੀ ਸੀ। ਇਸ ਦੇ ਸੁਹਪਣ ਬਾਰੇ ਇਸ ਦੇ ਜੀਵਨ ਦੇ ਪਹਿਲੇ ਦਿਨਾਂ ਦੀ ਇਕ ਅਖਾਉਤ ਇਲਾਕੇ ਦੇ ਭੱਟਾਂ ਦੀ ਜ਼ਬਾਨੀ ਹੈ ਕਿ ਇਹ ਨੌਜਵਾਨ ਜਦ ਅੰਮ੍ਰਿਤ ਛਕਣ ਲਈ ਸ੍ਰੀ ਅੰਮ੍ਰਿਤਸਰ ਜੀ ਗਿਆ ਤਾਂ ਇਸ ਸਮੇਂ ਨਵਾਬ ਕਪੂਰ ਸਿੰਘ ਜੀ ਨੇ ਇਸ ਦੀ ਸਡੌਲਤਾ ਤੇ ਸੁੰਦ੍ਰਤਾ ਨੂੰ ਦੇਖ ਕੇ ਇਸ ਹੋਣਹਾਰ ਤੋਂ ਪੁੱਛਿਆ ਕਿ ਲਾਲ ਜੀ! ਆਪ ਕਿਹੜੇ ਪਿੰਡੋਂ ਆਏ ਹੋ ਤਾਂ ਆਪ ਜੀ ਨੇ ਦੱਸਿਆ ਕਿ ਮੇਰਾ ਪਿੰਡ 'ਕਾਹਨਾ' ਹੈ[1], ਤਾਂ ਇਸ ਪਰ ਨਵਾਬ ਸਾਹਿਬ ਨੇ ਹੱਸ ਕੇ ਆਖਿਆ ਕਿ ਠੀਕ ਤੇਰਾ ਪਿੰਡ ਕਾਹਨਾ ਹੀ ਚਾਹੀਦਾ ਹੈ, ਕਿਉਂਕਿ ਤੂੰ ਕਾਨ੍ਹ-ਘਨੱਯੇ (ਸ੍ਰੀ ਕ੍ਰਿਸ਼ਨ ਜੀ) ਵਾਂਗ ਸੁੰਦ੍ਰ ਹੈਂ[2]। ਇਹ ਗੱਲ ਸੰਨ ੧੭੪੯ ਈ: ਦੀ ਹੈ। ਸ੍ਰੀ ਨਵਾਬ ਕਪੂਰ ਸਿੰਘ ਦਾ ਨੌਜਵਾਨ ਜੈ ਸਿੰਘ ਨੂੰ ਅੰਮ੍ਰਿਤ ਛਕਾਣ ਸਮੇਂ 'ਘਨੱਯਾ' ਉਪਨਾਮ ਦੇਣਾ ਇਸ ਨੂੰ ਕੁਝ ਇੱਡਾ ਪਿਆਰਾ ਲੱਗਾ ਕਿ ਇਸ ਵਰਿਆਮ ਜੋਧੇ ਨੇ ਜਦ ਆਪਣੀ ਜਗਤ-ਪ੍ਰਸਿੱਧ ਮਿਸਲ ਦੀ ਨੀਂਹ ਰੱਖੀ ਤਾਂ ਉਸ ਦਾ ਨਾਮ ਇਸ ਨੇ 'ਘਨੱਯਾ ਮਿਸਲ' ਰੱਖਿਆ।

ਸਰਦਾਰ ਜੈ ਸਿੰਘ ਦੇ ਜੀਵਨ ਪਰ ਪੂਜਨੀਕ ਨਵਾਬ ਕਪੂਰ ਸਿੰਘ ਜੀ ਦੀ ਰਹਿਣੀ ਬਹਿਣੀ ਦਾ ਇੰਨਾ ਡੂੰਘਾ ਅਸਰ ਪਿਆ ਕਿ ਉਹ ਆਪਣੇ ਘਰ ਪਰਤ ਆਉਣ ਦੀ ਥਾਂ ਨਵਾਬ ਸਾਹਿਬ ਦੀ ਹਜ਼ੂਰੀ ਵਿਚ ਰਹਿ ਪਿਆ। ਨਵਾਬ ਸਾਹਿਬ ਦੀ ਨਾਮੀ ਮਿਸਲ ਜਿਹੜੀ 'ਸਿੰਘ ਪੁਰੀਆ' (ਫੈਜ਼ੁੱਲਾ ਪੁਰੀਆ) ਦੇ ਨਾਮ ਪਰ ਸੰਸਾਰ ਪਰ ਉਪਕਾਰ, ਸੇਵਾ ਤੇ ਆਪਾਵਾਰ ਦੇ ਗੁਣਾਂ ਲਈ ਬੜਾ ਨਾਮਣਾ ਪਾ ਚੁੱਕੀ ਸੀ, ਇਹ ਸੂਰਮਾ ਵੀ ਇਸੇ ਮਿਸਲ ਵਿਚ ਮਿਲ ਗਿਆ।

ਸੰਨ ੧੭੫੩ ਈ: ਵਿਚ ਨਵਾਬ ਕਪੂਰ ਸਿੰਘ ਜੀ ਸ੍ਰੀ ਅੰਮ੍ਰਿਤਸਰ ਜੀ ਵਿਚ ਗੁਰਪੁਰੀ ਨੂੰ ਚੜ੍ਹਾਈ ਕਰ ਗਏ।

ਨਵਾਬ ਸਾਹਿਬ ਦੇ ਚਲਾਣੇ ਦੇ ਬਾਅਦ ਸਰਦਾਰ ਜੈ ਸਿੰਘ, ਸਣੇ ਆਪਣੇ ਭਾਈ ਝੰਡਾ ਸਿੰਘ ਦੇ, ਆਪਣੇ ਸੌਹਰੇ ਪਿੰਡ 'ਸੋਹੀਆਂ' - ਜੋ ਸ੍ਰੀ ਅੰਮ੍ਰਿਤਸਰ ਤੋਂ ੯ ਮੀਲ ਦੀ ਵਾਟ ਪਰ ਹੈ-ਕੁਝ ਦਿਨਾਂ ਲਈ ਜਾ ਰਿਹਾ। ਇੱਥੇ ਇਸ ਨੇ ਆਪਣੇ ਕੁਝ ਹੋਰ ਸੰਬੰਧੀਆਂ ਦੀ ਸਲਾਹ ਨਾਲ, ਜਿਨ੍ਹਾਂ ਵਿਚ ਸਰਦਾਰ ਹਕੀਕਤ ਸਿੰਘ, ਮਹਿਤਾਬ ਸਿੰਘ, ਤਾਰਾ ਸਿੰਘ ਤੇ ਜੀਵਣ ਸਿੰਘ ਆਦਿ ਸ਼ਾਮਲ ਸਨ, ਇਕ ਨਵੀਂ ਮਿਸਲ ਦਾ ਮੁੱਢ ਬੱਧਾ, ਜਿਸਦਾ ਨਾਉਂ - ਜਿਹਾ ਕਿ ਅਸੀਂ ਉਪਰ ਲਿਖ ਆਏ ਹਾਂ- ਆਪਨੇ 'ਘਨੱਯਾ' ਮਿਸਲ ਰੱਖਿਆ। ਅਰੰਭ ਵਿਚ ਲਗਪਗ 400 ਸਿੰਘ ਸਵਾਰ ਇਸ ਵਿਚ ਮਿਲੇ ਸਨ, ਪਰ ਅੱਗੇ ਜਾ ਕੇ ਇਨ੍ਹਾਂ ਦੀ ਗਿਣਤੀ ਆਪਣੇ ਨਾਮੀ ਜੋਧੇ ਤੇ ਧਰਮੀ ਆਗੂ ਦੀ ਅਗਵਾਈ ਵਿਚ ੮੦੦੦ ਜਵਾਨਾਂ ਤੀਕ ਪਹੁੰਚ ਗਈ ਸੀ।

ਇਹ ਮਿਸਲ ਖਾਲਸੇ ਦੀਆਂ ਬਾਰਾਂ ਮਿਸਲਾਂ ਵਿੱਚੋਂ ਵਡੀ ਬਲਵਾਨ ਗਿਣੀ ਜਾਂਦੀ ਸੀ।

## ਸਰਦਾਰ ਗੁਰਬਖ਼ਸ਼ ਸਿੰਘ ਦਾ ਜਨਮ

ਸੰਨ ੧੭੫੯ ਵਿਚ ਸਰਦਾਰ ਜੈ ਸਿੰਘ ਦੇ ਘਰ ਇਕ ਪੁਤਰ ਜਨਮਿਆਂ, ਜਿਸ ਦਾ ਨਾਮ ਗੁਰਮਤ ਅਨੁਸਾਰ ਗੁਰਬਖ਼ਸ਼ ਸਿੰਘ ਰਖਿਆ ਗਿਆ। ਇਹ ਬੱਚਾ ਆਪਣੇ ਪਿਤਾ ਤੋਂ ਵੀ ਵਧੀਕ

---

1. ਇਹ ਪਿੰਡ ਲਾਹੌਰ ਤੋਂ ੧੫ ਮੀਲ ਦੇ ਫਾਸਲੇ ਪਰ ਵਸਦਾ ਹੈ।
2. ਸਰ ਲੈਂਪਲ ਗ੍ਰਿਫ਼ਨ. ਰਈਸਾਨੇ ਪੰਜਾਬ. ਸਫਾ ੩੨੫।

ਸੁਹਣਾਂ ਸੀ। ਸੁਹੱਣਪ ਤੋਂ ਛੁਟ ਇਹ ਨਾਲ ਆਪਣੀ ਬਾਲੜੀ ਉਮਰ ਵਿਚ ਹੀ ਬੜਾ ਅਡੋਲ ਚਾਬਕ ਸਵਾਰ ਅਤੇ ਮਨਚਲਾਂ ਤਲਵਾਰੀਆ ਮੰਨਿਆ ਜਾਂਦਾ ਸੀ। ਇਸਦਾ ਵਿਆਹ ਸਾਰੇ ਸੰਸਾਰ ਦੀ ਇਸਤ੍ਰੀ ਜਾਤੀ ਦੇ ਨਾਮ ਨੂੰ ਸਦਾ ਲਈ ਉਜਾਗਰ ਕਰਨ ਵਾਲੀ ਸਰਦਾਰਨੀ ਸਦਾ ਕੌਰ ਨਾਲ ਬੜੀ ਸਜ ਧਜ ਨਾਲ ਹੋਇਆ[1]।

ਇਕ ਬਾਂਕੇ ਤੇ ਬਹਾਦਰ ਸਰਦਾਰ ਗੁਰਬਖਸ਼ ਸਿੰਘ ਦੇ ਜੀਵਨ ਸਮੇਂ ਘਨੱਯਾ ਮਿਸਲ ਉੱਨਤੀ ਦੇ ਸਿਖਰ ਪਰ ਪਹੁੰਚ ਗਈ। ਇਨ੍ਹਾਂ ਦਿਨਾਂ ਵਿਚ ਹੀ ਸਰਦਾਰ ਜੈ ਸਿੰਘ ਤੇ ਗੁਰਬਖ਼ਸ਼ ਸਿੰਘ ਨੇ ਗੁਰੂ ਦੀ ਨਗਰੀ ਸ੍ਰੀ ਅੰਮ੍ਰਿਤਸਰ ਵਿਚ ਆਪਣੀ ਨਾਮੀ ਮਿਸਲ ਦੇ ਨਾਮ ਪਰ ਇਕ ਆਲੀਸ਼ਾਨ ਕਟੜਾ ਵਸਾਇਆ ਜੋ ਅਜੇ ਤਕ ਇਨ੍ਹਾਂ ਦੀ ਇਹ ਅਮਿਟ ਯਾਦਗਾਰ ਮੌਜੂਦ ਹੈ, ਜਿਸ ਵਿਚ ਇਨ੍ਹਾਂ ਵੱਡੇ ਵਪਾਰੀ ਦੂਰੋਂ ਦੂਰੋਂ ਲਿਆ ਕੇ ਵਸਾਏ।

## ਹਾਏ! ਸਦਾ ਕੌਰ ਵਿਧਵਾ ਹੋ ਗਈ

ਸੰਨ ੧੭੮੪ ਈ: ਦੀ ਦੀਪਮਾਲਾ ਨੂੰ ਬੀਤਿਆਂ ਅਜੇ ਕੁਝ ਦਿਨ ਹੀ ਹੋਏ ਸਨ ਕਿ ਸੰਸਾਰ ਚੰਦ ਕਟੋਚੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਸਰਦਾਰ ਮਹਾਂ ਸਿੰਘ ਸੁਕ੍ਰਚਕੀਆ ਨੇ ਮਿਲ ਕੇ ਘਨੱਯਾ ਸਰਦਾਰ ਪਰ ਚੜ੍ਹਾਈ ਕਰ ਦਿੱਤੀ। ਬਟਾਲੇ[2] ਤੋਂ ਦੋ ਕੋਹ ਦੱਖਣ ਵੱਲ 'ਅਚਲ'[3] ਦੇ ਮੈਦਾਨ ਵਿਚ ਘਮਸਾਨ ਦਾ ਸੰਗਰਾਮ ਮਚਿਆ। ਇਸ ਸਮੇਂ ਘਨੱਯਾ ਮਿਸਲ ਦੀ ਅਗਵਾਈ ਬ੍ਰਿਧ ਸਰਦਾਰ ਜੈ ਸਿੰਘ ਦਾ ਬਹਾਦਰ ਸਪੁੱਤ੍ਰ ਸਰਦਾਰ ਗੁਰਬਖਸ਼ ਸਿੰਘ ਕਰਦਾ ਹੋਇਆ ਆਪਣੀ ਜਵਾਨ-ਮਰਦੀ ਦੇ ਜੌਹਰ ਦਿਖਾ ਰਿਹਾ ਸੀ। ਜਿੱਥੇ ਜਿੱਥੇ ਇਹ ਆਪਣੇ ਜਵਾਨਾਂ ਦੀ ਸਹਾਇਤਾ ਦੀ ਲੋੜ ਸਮਝਦਾ ਉੱਥੇ ਉੱਥੇ ਉੱਡ ਕੇ ਪਹੁੰਚਦਾ ਅਤੇ ਆਪਣੇ ਬੀਰਾਂ ਦੇ ਹੌਂਸਲੇ ਵਧਾਂਵਦਾ। ਇਹ ਸਿਲਸਿਲਾ ਸਵੇਰ ਤੋਂ ਦੁਪਹਿਰ ਤੱਕ ਇਕ ਰਸ ਜਾਰੀ ਰਿਹਾ। ਕਦੀ ਇਕ ਪਾਸਾ ਭਾਰੀ ਹੋ ਜਾਂਦਾ ਕਦੀ ਦੂਜੀ ਧਿਰ ਪਹਿਲਿਆਂ ਨੂੰ ਪਿਛਾਂਹ ਹਟਾ ਦਿੰਦੀ, ਇਸ ਤਰ੍ਹਾਂ ਜਦ ਕਿ ਖਟਾ ਖੱਟ ਤਲਵਾਰਾਂ ਚਲ ਰਹੀਆਂ ਸਨ ਅਤੇ ਮੋਹਲੇਧਾਰ ਤੀਰਾਂ, ਗੋਲੀਆਂ ਆਦਿ ਦਾ ਮੀਂਹ ਵਰ ਰਿਹਾ

---

1. ਸਯਦ ਮੁਹੰਮਦ ਲਤੀਫ ਦਾ ਹਿਸਟਰੀ ਔਫ ਦੀ ਪੰਜਾਬ ਦੇ ਸਫਾ ੬੫੧ ਪਰ ਸਰਦਾਰਨੀ ਸਦਾ ਕੌਰ ਨੂੰ ਸਰਦਾਰ ਜੈ ਸਿੰਘ ਦੀ ਇਸਤ੍ਰੀ ਲਿਖਣਾ ਭਾਰੀ ਭੁੱਲ ਹੈ। ਇਸੇ ਤਰ੍ਹਾਂ ਪ੍ਰੋਫੈਸਰ ਪੇਨ ਦਾ ਆਪਣੀ ਪੁਸਤਕ ਦੇ ਸਫਾ ੭੨ ਪਰ ਇਸਨੂੰ ਸਰਦਾਰ ਜੈ ਸਿੰਘ ਦੀ ਧੀ ਲਿਖਣਾ ਵੀ ਅਸ਼ੁਧ ਹੈ, ਜਿਹਾ ਕਿ ਅਸੀਂ ਉਪਰ ਲਿਖ ਆਏ ਹਾਂ ਸਰਦਾਰਨੀ ਸਦਾ ਕੌਰ ਸਰਦਾਰ ਜੈ ਸਿੰਘ ਦੀ ਨੂੰਹ ਤੇ ਸਰਦਾਰ ਗੁਰਬਖ਼ਸ਼ ਸਿੰਘ ਦੀ ਸੁਪਤਨੀ ਅਤੇ ਸ: ਦਸਵੰਧਾ ਸਿੰਘ ਦੀ ਸਪੁਤਰੀ ਸੀ।
2. ਬਟਾਲੇ ਦਾ ਨਾਮ-ਵਿਸਥਾਰ ਇਸ ਤਰ੍ਹਾਂ ਹੈ, ਇਸ ਨਗਰ ਨੂੰ ਭਟੀ ਰਾਜਪੂਤ ਰਾਮਦੇਵ ਨੇ ਮੌਜੂਦਾ ਵੱਸੋਂ ਦੇ ਲਾਗੇ ਵਸਾਣਾ ਅਰੰਭਿਆ ਸੀ, ਪਰ ਇਸ ਥਾਂ ਦੀ ਆਬਾਦੀ ਕਿਸੇ ਗ਼ੈਬੀ ਸੱਬਬ ਦੇ ਕਾਰਨ ਸਿਰੇ ਨਾ ਚੜ੍ਹ ਸਕੀ ਤੇ ਪਹਿਲੀ ਥਾਂ ਨੂੰ ਮੰਦ ਭਾਗੀ ਸਮਝ ਕੇ ਮੌਜੂਦਾ ਥਾਂ ਨੂੰ ਵਟਾ ਕੇ ਇਹ ਨਗਰ ਵਸਾਇਆ ਗਿਆ। ਇਸ ਬਦਲੀ ਦੇ ਕਾਰਨ ਇਸ ਦਾ ਨਾਮ 'ਬਟਾਲਾ' ਅਰਥਾਤ ਵਟਾਇਆ ਹੋਇਆ ਰਖਿਆ ਗਿਆ। ਸਾਡੇ ਸਤਿਗੁਰ ਗੁਰੂ ਨਾਨਕ ਦੇਵ ਜੀ ਦਾ ਸਹੁਰਾ ਘਰ ਇਥੇ ਹੈ ਤੇ ਉਹ ਘਰ ਇਕ ਗੁਰਦਵਾਰੇ ਦੇ ਸਰੂਪ ਵਿਚ ਇਸ ਵਕਤ ਤਕ ਮੌਜੂਦ ਹੈ। ਇਸੇ ਤਰ੍ਹਾਂ ਬਾਬਾ ਗੁਰਦਿਤਾ ਜੀ ਦੇ ਵਿਆਹੁਣ ਲਈ ਸਤਿਗੁਰੂ ਹਰਿਗੋਬਿੰਦ ਸਾਹਿਬ ਭੀ ਇੱਥੇ ਪਹੁੰਚੇ ਸਨ, ਉਹ ਯਾਦਗਾਰ ਭੀ ਇੱਥੇ ਅਜੇ ਤੱਕ ਮੌਜੂਦ ਹੈ।
3. 'ਅਚਲ ਪਿੰਡ ਦਾ ਨਾਮ ਮਹਾਂ ਦੇਵ ਦੇ ਮੰਦਰ ਦੇ ਕਾਰਨ ਪਿਆ। ਇਹ ਬਟਾਲੇ ਤੋਂ ਦੋ ਕੋਹ ਦੱਖਣ ਵਲ ਹੈ। ਇਸੇ ਥਾਂ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ 'ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਬਟਾਲੇ ਆਈ'। ਇਸ ਸਮੇਂ ਸੰਮਤ ੧੫੮੬ ਬਿ: ਵਿਚ ਜੋਗੀਆਂ ਨਾਲ ਗੋਸ਼ਟ ਹੋਈ ਸੀ, ਜਿਸ ਦਾ ਪੂਰਾ ਵਰਨਣ 'ਸਿਧ ਗੋਸਟਿ' ਨਾਮ ਦੀ ਬਾਣੀ ਵਿਚ ਦਰਜ ਹੈ। ਇਸ ਸਮੇਂ ਸਤਿਗੁਰੂ ਨਾਨਕ ਦੇਵ ਜੀ ਵਿਰਾਜੇ ਸਨ ਉੱਥੇ 'ਅਚਲ ਸਾਹਿਬ' ਨਾਮ ਦਾ ਗੁਰਦਵਾਰਾ ਮੌਜੂਦ ਹੈ।

ਸੀ ਤਾਂ ਇਕ ਨਾਗ ਦੀ ਤਰ੍ਹਾਂ ਸ਼ੀਂ ਸ਼ੀਂ ਕਰਦਾ ਤੀਰ ਆਇਆ ਜੋ ਠੀਕ ਸਰਦਾਰ ਗੁਰਬਖ਼ਸ਼ ਸਿੰਘ ਦੀ ਛਾਤੀ ਵਿਚ ਲੱਗਾ ਅਤੇ ਇਸ ਰੰਗੀਲੇ ਜਵਾਨ ਦੇ ਜੀਵਨ ਦੀਆਂ ਸਾਰੀਆਂ ਰੀਝਾਂ ਸਦਾ ਲਈ ਮੁਕਾ ਗਿਆ, ਅਰਥਾਤ ਬਾਂਕਾ ਗੁਰਬਖ਼ਸ਼ ਸਿੰਘ ਮਰ ਗਿਆ[1] ਅਤੇ ਸੁਖਾਂ ਲੱਧੀ ਸਦਾ ਕੌਰ ਵਿਧਵਾ ਹੋ ਗਈ। ਹੁਣ ਇਸ ਦੇ ਬਾਅਦ ਕਿਸੇ ਕੀਹ ਲੜਨਾ ਸੀ ? ਦੋਵੇਂ ਫੌਜਾਂ ਆਪਣੇ ਆਪ ਪਿੱਛੇ ਹਟ ਗਈਆਂ। ਇੱਨੇ ਨੂੰ ਮਿਸਲ ਦਾ ਇਕ ਸਵਾਰ ਵਿਸਾਖਾ ਸਿੰਘ ਨਾਮੀ[2] ਘੋੜਾ ਉਡਾਂਦਾ ਹੋਇਆ ਬਟਾਲੇ ਪੁੱਜਾ ਅਤੇ ਸਦਾ ਕੌਰ ਨੂੰ ਆਖਿਓਸੁ– 'ਰਾਣੀਏ! ਤੇਰਾ ਸੁਹਾਗ ਲੁੱਟਿਆ ਗਿਆ!' ਇਹ ਹਿਰਦੇ ਵੇਧਿਕ ਖਬਰ ਸੁਣ ਕੇ ਸਦਾ ਕੌਰ ਦੇ ਹੱਥਾਂ ਦੇ ਤੋਤੇ ਉੱਡ ਗਏ, ਪੈਰਾਂ ਥੱਲਿਓਂ ਧਰਤੀ ਨਿਕਲ ਗਈ, ਗਗਨ ਤੋਂ ਧਰਤੀ ਤੱਕ ਸਾਰੇ ਪੁਲਾੜ ਵਿਚ ਹਨੇਰਾ ਹੀ ਹਨੇਰਾ ਦਿੱਸਣ ਲੱਗਾ, ਪਰ ਇਹ ਗੱਲ ਵੱਡੀ ਹੈਰਾਨ ਕਰਨ ਵਾਲੀ ਹੈ ਕਿ ਇਸ ਸਮੇਂ ਇਹ ਰੁੰਨੀ ਨਹੀਂ ਪਿੱਟੀ ਨਹੀਂ, ਹਾਂ, ਝਟ ਉੱਠੀ ਤੇ ਖਬਰ ਲਿਆਉਣ ਵਾਲੇ ਕੋਲ ਖੜੋਤੇ ਸਵਾਰ ਨੂੰ ਆਖਿਓਸੁ 'ਵੀਰਨਾ! ਇਹ ਘੋੜਾ ਮੈਨੂੰ ਦੇ ਦੇ!' ਸਵਾਰ ਦੇ ਘੋੜੇ ਤੋਂ ਉਤਰਨ ਦੀ ਦੇਰ ਸੀ ਕਿ ਝੱਟ ਆਪ ਪਲਾਕੀ ਮਾਰ ਕੇ ਘੋੜੇ ਪਰ ਚੜ੍ਹ ਬੈਠੀ ਅਤੇ ਜੋਰ ਦੀ ਅੱਡੀ ਮਾਰ ਕੇ ਉਸ ਨੂੰ ਐਸਾ ਉਡਾਇਆ ਕਿ ਅੱਖ ਦੇ ਫੁਰਕਾਰ ਵਿਚ ਅੱਖਾਂ ਤੋਂ ਓਹਲੇ ਹੋ ਗਈ। ਹੁਣ ਆਪ ਸਿੱਧੀ ਰਣਭੂਮੀ ਵਿਚ ਪਹੁੰਚੀ, ਆਪਣੇ ਸਿਰਤਾਜ ਨੂੰ ਲਹੂ ਵਿਚ ਲਥ ਪਥ ਦੇਖ ਕੇ ਉਸ ਪਰ ਡਿਗ ਪਈ ਤੇ ਉਸਦਾ ਸੁਹਣਿਆਂ ਤੋਂ ਸੁਹਣਾ ਮੂੰਹ ਕਈ ਵਾਰੀ ਚੁੰਮਿਆ; ਮਨ ਦੇ ਜਜ਼ਬਾਤ ਦੇ ਹੁਲਾਰੇ ਵਿਚ ਉੱਚਾ ਉੱਚਾ ਕੂਕ ਕੇ ਆਖਿਆ – ਉਠੋ ਸਰਦਾਰ ਜੀ! ਅੱਖਾਂ ਖੋਲ੍ਹੋ; ਮੈਂ ਦਾਸੀ ਸਦਾ ਕੌਰ ਆਈ ਹਾਂ। ਮੇਰੇ ਨਾਲ ਦੋ ਗੱਲਾਂ ਕਰੋ ਨਾ ਜੀ, ਮੇਰੇ ਤੋਂ ਵਿਦੈਗੀ ਲੈ ਕੇ ਜਾਣਾ। ਮੈਂ ਐਦਾਂ ਰੁਠੇ ਹੋਏ ਨੂੰ ਕਦੇ ਵੀ ਨਾ ਜਾਣ ਦਿਆਂਗੀ। ਅੱਗੋਂ ਉੱਤਰ ਤਾਂ ਤਦ ਮਿਲਦਾ ਜੇ ਇਸ ਦੀ ਵੇਦਨਾ ਨੂੰ ਕੋਈ ਸੁਣਨ ਵਾਲਾ ਮੌਜੂਦ ਹੁੰਦਾ। ਬੋਲਣ ਵਾਲਾ ਤਾਂ ਲੰਮੀਆਂ ਉਡਾਰੀਆਂ ਲਾ ਕੇ ਉੱਥੇ ਜਾ ਪੁੱਜਾ ਸੀ ਜਿੱਥੋਂ ਪਰਤ ਕੇ ਕਦੇ ਕੋਈ ਆਇਆ ਹੀ ਨਹੀਂ[3]।

## ਪਤੀ ਦੇ ਸ਼ਸਤ੍ਰ ਆਪ ਪਹਿਨ ਲਏ

ਹੁਣ ਇਹ ਆਪਣੇ ਮਨ ਹਰਨ ਦੀ ਮ੍ਰਿਤੂ-ਦੇਹ ਤੋਂ ਉਠੀ ਤੇ ਉਸਦਾ ਸ਼ਸਤ੍ਰਾਂ ਵਾਲਾ ਕਮਰਕੱਸਾ ਆਪਣੇ ਹੱਥ ਨਾਲ ਖੋਲ ਕੇ ਝੱਟ ਆਪ ਪਹਿਨ ਲਿਆ ਅਤੇ ਆਪਣੇ ਸਿਰ ਦਾ ਦੁੱਪਟਾ ਲਾਹ ਕੇ ਸੁਹਣੀ ਤੇ ਹਲਕੀ ਜੇਹੀ ਪਗ ਸਜਾ ਲਈ। ਬੱਸ, ਇਸ ਦਿਨ ਨੇ ਸਰਦਾਰਨੀ ਸਦਾ ਕੌਰ ਜੀ ਦੇ ਜੀਵਨ ਵਿਚ ਇਕ ਮਹਾਨ ਪ੍ਰੀਵਰਤਨ ਲੈ ਆਂਦਾ।

ਮੈਦਾਨ ਜੰਗ ਦੀਆਂ ਫੌਜਾਂ ਇਸ ਦਰਦਨਾਕ ਘਟਨਾ ਤੋਂ ਪ੍ਰਭਾਵਿਤ ਹੋ ਕੇ ਪਿੱਛੇ ਪਰਤ ਗਈਆਂ, ਇਸਦੇ ਉਪਰੰਤ ਸਰਦਾਰਨੀ ਸਦਾ ਕੌਰ ਨੇ ਆਪਣੇ ਜੀਵਨ-ਸਾਥੀ ਦਾ ਬਿਬਾਣ ਉਠਵਾ ਕੇ ਬਟਾਲੇ ਵਲ ਕੂਚ ਕਰ ਦਿੱਤਾ ਅਤੇ ਆਪਣੇ ਪ੍ਰਾਣ ਪਤੀ ਦੀ ਅੰਤਮ ਅਰਦਲ ਦੀ ਸੇਵਾ ਦਾ ਹੱਕ ਪੂਰਾ ਕੀਤਾ। ਬਟਾਲੇ ਪਹੁੰਚ ਕੇ ਨਗਰ ਦੇ ਬਾਹਰ ਉਤਰ ਵਲ ਸਰਦਾਰ ਗੁਰਬਖ਼ਸ਼ ਸਿੰਘ ਜੀ ਦਾ ਸੰਸਕਾਰ ਕੀਤਾ ਗਿਆ। ਕੁਝ ਦਿਨਾਂ ਦੇ ਬਾਅਦ ਸਰਦਾਰਨੀ ਜੀ ਨੇ ਇਸ ਥਾਂ ਪਰ

---

1. ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਇਹ ਤੀਰ ਸਰਦਾਰ ਗੁਰਬਖ਼ਸ਼ ਸਿੰਘ ਨੂੰ ਮਹੰਤ ਸੁੰਦਰ ਦਾਸ ਉਦਾਸੀ ਦੇ ਡੇਰੇ ਦੇ ਇਕ ਆਦਮੀ ਨੇ ਮਾਰਿਆ ਸੀ। ਰਈਸਾਨੇ ਪੰਜਾਬ ਸ: ੩੨੯।
2. ਸੱਯਦ ਮੁਹੰਮਦ ਲਤੀਫ ਹਿਸਟਰੀ ਔਫ ਦੀ ਪੰਜਾਬ ਸਫਾ ੪੨੩ ਪਰ ਲਿਖਦਾ ਹੈ ਕਿ ਇਹ ਸ: ਜੈ ਸਿੰਘ ਦਾ ਬੜਾ ਇਤਬਾਰੀ ਨੌਕਰ ਸੀ।
3. ਜੰਗ ਬਟਾਲਾ, ਰਚਿਤ ਲੱਛੀ ਰਾਮ, ਸਫਾ ੪੨।

ਇਕ ਪੁਖਤਾ ਸਮਾਧ ਤਿਆਰ ਕਰਵਾਈ[1]। ਇਸ ਤਰ੍ਹਾਂ ਸਰਦਾਰਨੀ ਸਦਾ ਕੌਰ ਆਪਣੇ ਅਤਿ ਪਿਆਰੇ ਪਤੀ ਤੋਂ ਸਦਾ ਲਈ ਵਿਛੁੱੜ ਗਈ।

ਇਉਂ ਇਸ ਹਿਰਦੇ ਵੇਧਿਕ ਖਬਰ ਦੇ ਸੁਣਨ ਨਾਲ ਜੋ ਅਸਰ ਕਿਸੇ ਪਿਤਾ ਪਰ ਉਸਦੀ ਬੁਢੇਪੇ ਦੀ ਉਮਰ ਵਿਚ ਹੋ ਸਕਦਾ ਸੀ ਉਸ ਤੋਂ ਸਰਦਾਰ ਜੈ ਸਿੰਘ ਵੀ ਨਾ ਬਚ ਸਕਿਆ। ਉਸਦਾ ਇਹ ਕਹਿਣਾ ਠੀਕ ਸਾਬਤ ਹੋਇਆ ਕਿ 'ਮੇਰਾ ਲਾਡਲਾ ਗੁਰਬਖਸ਼ ਇਕੱਲਾ ਨਹੀਂ ਮੋਇਆ, ਉਹ ਮੈਨੂੰ ਵੀ ਆਪਣੇ ਨਾਲ ਮਾਰ ਗਿਆ'। ਇਸ ਨਿਰਾਸਤਾ ਤੇ ਦੁਖ ਵਿਚ ਸਰਦਾਰਨੀ ਸਦਾ ਕੌਰ ਆਪਣੇ ਬ੍ਰਿਧ ਸਹੁਰੇ ਨੂੰ ਬੜਾ ਹੌਸਲਾ ਦਿੰਦੀ, ਪਰ ਉਸਦੇ ਟੁੱਟੇ ਹੋਏ ਦਿਲ ਨੂੰ ਮੁੜ ਜੋੜ ਕਿਸੇ ਯਤਨ ਨਾਲ ਵੀ ਲਾ ਲੱਗ ਸਕਿਆ ਅਰਥਾਤ ਸਰਦਾਰ ਜੈ ਸਿੰਘ ਵੀ ਕੁਝ ਸਮੇਂ ਬਾਅਦ ਸੰਸਾਰ ਤੋਂ ਕੂਚ ਕਰ ਗਿਆ।

## ਸਦਾ ਕੌਰ ਮਿਸਲਦਾਰਨੀ ਦੇ ਰੂਪ ਵਿਚ

ਇਹ ਤਾਂ ਉੱਪਰ ਦੱਸਿਆ ਜਾ ਚੁੱਕਾ ਹੈ ਕਿ ਸਰਦਾਰਨੀ ਸਦਾ ਕੌਰ ਨੇ ਆਪਣੇ ਪਤੀ ਦੀ ਲਹੂ ਨ੍ਹਾਤੀ ਲਾਸ਼ ਨੂੰ ਦੇਖ ਕੇ ਉਸ ਦੇ ਸ਼ਸਤ੍ਰ ਆਪ ਸਜਾ ਲਏ ਸਨ ਅਤੇ ਆਪਣੇ ਸਿਰ ਦੇ ਦੁਪੱਟੇ ਦੀ ਪੱਗ ਬੰਨ੍ਹ ਲਈ ਸੀ। ਹੁਣ ਜਦ ਇੱਕੋ ਇਕ ਪਿੱਛੇ ਰਹੇ ਸਹੁਰੇ ਦਾ ਸਹਾਰਾ ਵੀ ਸਿਰ ਤੋਂ ਉੱਠ ਗਿਆ ਤਾਂ ਇਹ ਇਕੱਲੀ ਰਹਿ ਗਈ, ਪਰ ਇਹ ਘਾਬਰੀ ਨਹੀਂ, ਇਸ ਹੌਂਸਲਾ ਨਹੀਂ ਹਾਰਿਆ ਸਗੋਂ ਨਿਡਰ ਸ਼ੇਰਨੀ ਦੀ ਤਰ੍ਹਾਂ ਮੈਦਾਨ ਵਿਚ ਆ ਗਈ ਅਤੇ ਆਪਣੀ ਬਲਵਾਨ ਘਨੱਯਾ ਮਿਸਲ ਦੀ ਕਮਾਨ ਆਪਣੇ ਹੱਥ ਵਿਚ ਲੈ ਲਈ। ਥੋੜੇ ਦਿਨਾਂ ਵਿਚ ਹੀ ਇਸ ਨੇ ਇਸ ਭਾਰੀ ਕਠਨ ਕੰਮ ਨੂੰ ਐਸੀ ਯੋਗਤਾ ਨਾਲ ਚਲਾਇਆ ਕਿ ਦੇਖਣ ਵਾਲੇ ਹੈਰਾਨ ਰਹਿ ਗਏ। ਇਹ ਖੁਦ ਸ਼ਸਤ੍ਰ ਅਸਤ੍ਰ ਸਜਾ ਕੇ ਮਿਸਲ ਦੇ ੮੦੦੦ ਸਵਾਰਾਂ ਦੀ ਅਗਵਾਈ ਵ੍ਰਿਚ ਨਿਕਲਦੀ ਅਤੇ ਉਨ੍ਹਾਂ ਦੀ ਐਸੀ ਯੋਗਤਾ ਨਾਲ ਰਹਿਨੁਮਾਈ ਕਰਦੀ ਕਿ ਸਰਦਾਰ ਜੈ ਸਿੰਘ ਤੇ ਗੁਰਬਖ਼ਸ਼ ਸਿੰਘ ਦੀ ਅਣਹੋਂਦ ਕਿਸੇ ਦੇ ਚਿਤ ਚੇਤੇ ਵੀ ਨਾ ਰਹੀ।

## ਕਾਕਾ ਰਣਜੀਤ ਸਿੰਘ ਦੀ ਮੰਗਣੀ ਤੇ ਵਿਆਹ

ਸਰਦਾਰਨੀ ਸਦਾ ਕੌਰ ਨੇ ਘਨੱਯਾ ਮਿਸਲ ਦੇ ਪ੍ਰਬੰਧ ਆਪਣੀ ਸੌਂਪਣੀ ਵਿਚ ਲੈਣ ਦੇ ਨਾਲ ਹੀ ਲਗਦੇ ਹਥ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਆਪਣੀ ਇਕਲੌਤੀ ਬੱਚੀ ਬੀਬੀ ਮਹਿਤਾਬ ਕੌਰ ਜੀ ਦੀ ਮੰਗਣੀ ਸਰਦਾਰ ਮਹਾਂ ਸਿੰਘ ਸੁਕ੍ਰਚਕੀਆ ਦੇ ਸਪੁੱਤਰ ਕਾਕਾ ਰਣਜੀਤ ਸਿੰਘ ਨਾਲ ਕਰ ਦਿੱਤੀ। ਇਸ ਕਾਰਜ ਦੇ ਕਰਨ ਨਾਲ ਸਰਦਾਰਨੀ ਸਦਾ ਕੌਰ ਜੀ ਦੀ ਦੂਰਦ੍ਰਿਸ਼ਟੀ ਦੀ ਛਾਪ ਸੌਖੀ ਹੀ ਮਨਾਂ ਪੁਰ ਛਪ ਜਾਂਦੀ ਹੈ ਕਿ ਇਹ ਸਬੰਧ ਅੱਗੇ ਜਾਕੇ ਕਿੰਨਾ ਸਫਲ ਸਾਬਤ ਹੋਇਆ। ਸਰਦਾਰ ਮਹਾਂ ਸਿੰਘ ਦਾ ਪ੍ਰਤਾਪ ਇਸ ਸਮੇਂ ਵਧ ਰਿਹਾ ਸੀ। ਘਨੱਯਾ ਤੇ ਸੁਕ੍ਰਚਕੀਆਂ ਮਿਸਲਾਂ ਦਾ ਵੈਰ ਵਿਰੋਧ, ਜਿਹੜਾ ਮੁੱਦਤਾਂ ਤੋਂ ਚਲਾ ਆਉਂਦਾ ਸੀ ਤੇ ਦੋਵੇਂ ਮਿਸਲਾਂ ਆਪਸ ਵਿਚ ਲੜ ਲੜ ਕੇ ਆਪਣੀ ਤਾਕਤ ਬਿਅਰਥ ਗਵਾ ਰਹੀਆਂ ਸਨ, ਸਰਦਾਰਨੀ ਸਦਾ ਕੌਰ ਜੀ ਦੀ ਸਿਆਣਪ ਨੇ ਇਸ ਬੁਰਿਆਈ ਨੂੰ ਝੱਟ ਸਮਝ ਲਿਆ ਕਿ ਇੰਨੀ ਵੱਡੀ ਮਿਸਲ ਨਾਲ ਐਵੇਂ ਅਜੋੜ ਰੱਖਣਾ

---

1. ਇਹ ਸਮਾਧ ਬਟਾਲੇ ਵਿਚ ਅਜ ਤਕ ਮੌਜੂਦ ਹੈ।

ਦੋਹਾਂ ਧਿਰਾਂ ਲਈ ਕਿੰਨਾ ਹਾਨੀਕਾਰਕ ਹੋ ਰਿਹਾ ਹੈ। ਇਸ ਨੂੰ ਸਦਾ ਲਈ ਮੁਕਾ ਦੇਣ ਦਾ ਇਸ ਤੋਂ ਵੱਧ ਭਲਾ ਤਰੀਕਾ ਹੋਰ ਕੀ ਹੋ ਸਕਦਾ ਸੀ ਜਿਹੜਾ ਸਦਾ ਕੌਰ ਨੇ ਵਰਤੋਂ ਵਿਚ ਲੈ ਆਂਦਾ। ਇਸ ਉੱਤਮ ਸੰਜੋਗ ਨਾਲ ਉਹ ਸਾਰੇ ਦੁਪਿਆਰ ਨਾ ਕੇਵਲ ਮਧਰ ਪਿਆਰ ਵਿਚ ਹੀ ਪਲਟ ਗਏ. ਸਗੋਂ ਦੋਵੇਂ ਮਿਸਲਾਂ ਆਪਸ ਵਿਚ ਇਕਮਿਕ ਹੋ ਕੇ ਡਾਢੀਆਂ ਬਲਵਾਨ ਹੋ ਗਈਆਂ। ਇੱਥੇ ਹੀ ਬੱਸ ਨਹੀਂ, ਬਲਕਿ ਇਸੇ ਸੰਮੇਲਨ ਨੇ ਅੱਗੇ ਜਾ ਕੇ ਪੰਜਾਬ ਵਿਚ ਖਾਲਸਾ ਰਾਜ ਦੀ ਉਸਾਰੀ ਲਈ ਨੀਂਹ ਦੇ ਪੱਥਰ ਵਾਲਾ ਕੰਮ ਕੀਤਾ, ਜਿਸਦਾ ਸਣੇ ਵੇਰਵੇ ਹਾਲ ਅਗਲੇ ਪੰਨਿਆਂ ਪਰ ਆਏਗਾ। ਇਹ ਗਲ ਸੰਨ ੧੭੮੫ ਦੀ ਹੈ। ਇਸ ਮੰਗਣੀ ਨੂੰ ਮਸਾਂ ਅਜੇ ਇੱਕ ਸਾਲ ਹੀ ਬੀਤਿਆ ਸੀ[1] ਕਿ ਨਿੱਕੀ ਜਿਹੀ ਬੀਬੀ ਮਹਿਤਾਬ ਕੌਰ ਦਾ ਵਿਆਹ ਨਿੱਕੇ ਜਿਹੇ ਲਾਲ ਰਣਜੀਤ ਸਿੰਘ ਨਾਲ ਬੜੀ ਸ਼ਾਨ ਨਾਲ ਕੀਤਾ ਗਿਆ।

## ਸਦਾ ਕੌਰ ਦੋਹਾਂ ਮਿਸਲਾਂ ਦੀ ਮਿਸਲਦਾਰਨੀ ਬਣੀ

ਬਿਧਨਾ ਦੇ ਚਿੱਤ੍ਰ ਵੀ ਬੜੇ ਹੀ ਵਚਿੱਤ੍ਰ ਹੁੰਦੇ ਹਨ। ਸਰਦਾਰਨੀ ਸਦਾ ਕੌਰ ਨੇ ਸਰਦਾਰ ਮਹਾਂ ਸਿੰਘ ਨਾਲ ਸਬੰਧ ਜੋੜ ਕੇ ਆਪਣੇ ਲਈ ਇਕ ਸਹਾਇਕ ਭਾਲਿਆ ਸੀ, ਪਰ ਸਿਰਜਣਹਾਰ ਨੇ ਇਸ ਦੇ ਠੀਕ ਪ੍ਰਤੀਕੂਲ ਖੇਲ ਰਚਾ ਦਿੱਤਾ, ਅਰਥਾਤ ਜਿੱਥੇ ਸੁਕ੍ਰਚਕੀਆ ਸ੍ਰਦਾਰਾਂ ਨੇ ਇਸ ਵਿਧਵਾ ਦੀ ਸਹਾਇਤਾ ਕਰਨੀ ਸੀ ਉੱਥੇ ਉਹ ਉਲਟੇ ਆਪ ਇਸਦੀ ਸਹਾਇਤਾ ਦੇ ਜਾਚਕ ਹੋ ਗਏ। ਉਹ ਘਟਨਾ ਇਸ ਤਰ੍ਹਾਂ ਹੋਈ ਕਿ ਇਕ ਦਿਨ ਇਕਾਇਕ ਇਕ ਸਵਾਰ, ਜੋ ਬੜਾ ਹੰਭਿਆ ਹੁਟਿਆ ਦਿੱਸਦਾ ਸੀ, ਘਬਰਾਹਟ ਵਿਚ ਬਟਾਲੇ ਪੁੱਜਾ ਤੇ ਸਰਦਾਰਨੀ ਸਦਾ ਕੌਰ ਨੂੰ ਸਰਦਾਰ ਮਹਾਂ ਸਿੰਘ ਦਾ ਸੁਨੇਹਾ ਆ ਦਿੱਤਾ ਕਿ ਆਪ ਗੁਜਰਾਤ ਦੇ ਇਲਾਕੇ ਤੋਂ ਮਾਲਕਾਨਾ ਉਗਰਾਹੁਣ ਲਈ ਦੌਰੇ ਚੜ੍ਹੇ ਸਨ, ਪਰ ਉੱਥੋਂ ਪ੍ਰੇਚਸ਼ ਦੀ ਬੀਮਾਰੀ ਨਾਲ ਸਖ਼ਤ ਬੀਮਾਰ ਹੋ ਕੇ ਗੁਜਰਾਂ ਵਾਲੇ ਪਰਤ ਆਏ ਹਨ, ਸੋ ਆਪ ਉਨ੍ਹਾਂ ਦੇ ਅੰਤਮ ਦਰਸ਼ਨ ਕਰਨ ਲਈ ਛੇਤੀ ਪਹੁੰਚੋ। ਇਹ ਚਿੰਤਾ-ਜਨਕ ਖ਼ਬਰ ਸੁਣ ਕੇ ਸਰਦਾਰਨੀ ਵਾਹੋਦਾਹੀ ਗੁਜਰਾਂ ਵਾਲੇ ਪੁੱਜੀ। ਇੱਥੇ ਆ ਕੇ ਡਿੱਠਾ ਤਾਂ ਸਰਦਾਰ ਮਹਾਂ ਸਿੰਘ ਜੀ ਦੀ ਹਾਲਤ ਬੜੀ ਨਿਢਾਲ ਹੋ ਚੁੱਕੀ ਹੋਈ ਸੀ। ਇੱਥੇ ਸਦਾ ਕੌਰ ਨੂੰ ਕੇਵਲ ਇਕ ਦਿਨ ਹੀ ਬੀਤਿਆ ਸੀ ਕਿ ਸਰਦਾਰ ਮਹਾਂ ਸਿੰਘ ਆਪਣੇ ਇਕਲੌਤੇ ਪੁੱਤ੍ਰ ਰਣਜੀਤ ਸਿੰਘ ਨੂੰ ਸਣੇ ਸੁਕ੍ਰਚੱਕੀਆ ਮਿਸਲ ਦੇ ਸਰਦਾਰਨੀ ਸਦਾ ਕੌਰ ਦੀ ਸੌਂਪਣੀ ਵਿਚ ਸੌਂਪ ਕੇ ਕੇਵਲ ੨੭ ਸਾਲ ਦੀ ਜਵਾਨ ਉਮਰ ਵਿਚ ਪ੍ਰਲੋਕ ਸਿਧਾਰ ਗਏ[2]।

ਰਣਜੀਤ ਸਿੰਘ ਜੀ ਨੂੰ ਇਹ ਦੁਖ ਭਰੀ ਖਬਰ ਕੋਟ ਮਹਾਰਾਜਾ ਵਿਚ ਪੁੱਜੀ। ਉਹ ਓਸੇ ਵਕਤ ਹੀ ਉੱਥੋਂ ਕੂਚ ਕਰ ਕੇ ਗੁਜਰਾਂ ਵਾਲੇ ਪਹੁੰਚ ਗਿਆ । ਇਹ ਘਟਨਾ ਮਾਰਚ ਸੰਨ ੧੭੯੨ ਈ: ਦੀ ਹੈ[3]।

---

1. ਸਰ ਲੈਪਲ ਗ੍ਰਿਫਨ ਦੀ ਪੰਜਾਬ ਚੀਫਸ ਸਫਾ ੧੬੧।
2. ਸਰਦਾਰ ਮਹਾਂ ਸਿੰਘ ਜੀ ਦੀ ਸਮਾਧ ਗੁਜਰਾਂਵਾਲੇ ਵਿਚ ਇਸ ਵਕਤ ਤੱਕ ਮੌਜੂਦ ਹੈ। ਇਸ ਸਮਾਧ ਪਰ ਗੁੰਬਜ਼ਦਾਰ ਪੁਖਤਾ ਅਮਾਰਤ ਬਣੀ ਹੋਈ ਹੈ।
3. ਡਾਕਟਰ ਮੈਕਗ੍ਰੇਗਰ, ਦੀ ਹਿਸਟਰੀ ਔਫ ਦੀ ਸਿਖਜ਼, ਜਿ: ੧ ਸਫਾ ੧੫੦ ਪਰ ਸਰਦਾਰ ਮਹਾਂ ਸਿੰਘ ਦੇ ਚਲਾਣੇ ਦਾ ਸੰਨ ੧੮੦੨ ਲਿਖਣਾ ਵੱਡੀ ਭੁੱਲ ਹੈ, ਦੇਖੋ ਸਯਦ ਮੁਹੰਮਦ ਲਤੀਫ ਹਿਸਟਰੀ ਔਫ ਦੀ ਪੰਜਾਬ, ਸਫ਼ਾ ੩੪੪: ਸਰ ਲੈਪਲ ਗ੍ਰਿਫਨ ਰਈਸਾਨੇ ਪੰਜਾਬ, ਸਫ਼ਾ ੧੫੮: ਅਤੇ ਘਨੱਯਾ ਲਾਲ ਤਵਾਰੀਖ ਪੰਜਾਬ, ਸਫ਼ਾ ੧੩੩ ।

## ਰਣਜੀਤ ਸਿੰਘ ਸਦਾ ਕੌਰ ਦੇ ਪ੍ਰਬੰਧ ਵਿਚ

ਸ: ਰਣਜੀਤ ਸਿੰਘ ਜੀ ਦੇ ਸਿਰ ਤੋਂ ਜਦ ਆਪਣੇ ਪਿਆਰੇ ਪਿਤਾ ਜੀ ਦਾ ਛਤਰ ਉੱਠ ਗਿਆ ਤਾਂ ਉਸ ਦੀ ਉਮਰ ਬਹੁਤ ਵੱਡੀ ਨਹੀਂ ਸੀ। ਲਾਡਲਾ ਰਣਜੀਤ ਸਿੰਘ ਇਕੱਲਾ ਰਹਿ ਜਾਣ ਦੇ ਕਾਰਨ ਹੈਰਾਨ ਸੀ ਕਿ ਉਹ ਇਸ ਭਾਰੇ ਬੋਝ ਨੂੰ – ਜੋ ਇਸ ਦਾ ਪਿਤਾ ਇਸ ਦੇ ਸਿਰ ਪਾ ਗਿਆ ਸੀ – ਕਿਸ ਤਰ੍ਹਾਂ ਚੁੱਕ ਸਕੇਗਾ. ਪਰ ਇਸ ਚਿੰਤਾ ਵਿਚ ਅਜੇ ਬਹੁਤਾ ਸਮਾਂ ਨਹੀਂ ਸੀ ਬੀਤਿਆ ਕਿ ਇਸ ਨੂੰ ਮਾਲੂਮ ਹੋ ਗਿਆ ਕਿ ਇਸ ਪਰਤਾਵੇ ਦੇ ਸਮੇਂ ਇਕ ਬਲਵਾਨ ਹੱਥ ਉਸ ਦੇ ਸਿਰ ਉਪਰ ਮੌਜੂਦ ਹੈ, ਜਿਸ ਦੇ ਹੁੰਦਿਆਂ ਉਸ ਨੂੰ ਕਿਸੇ ਗੱਲ ਦੀ ਚਿੰਤਾ ਦੀ ਲੋੜ ਨਹੀਂ; ਉਹ ਹੱਥ ਉਸ ਦੀ ਬਹਾਦਰ ਅਤੇ ਸੁਘੜ ਸੱਸ ਸਰਦਾਨੀ ਸਦਾ ਕੌਰ ਦਾ ਸੀ। ਇਸ ਅਤਿ ਲੋੜੀਂਦੇ ਸਮੇਂ ਇਸ ਗੈਬੀ ਸਹਾਇਤਾ ਲਈ ਇਹ ਆਪਣੇ ਸਤਿਗੁਰੂ ਦਾ ਲੱਖ ਲੱਖ ਸ਼ੁਕਰ ਕਰਦਾ ਹੁੰਦਾ ਸੀ।

ਹੁਣ ਸਰਦਾਰਨੀ ਸਦਾ ਕੌਰ ਨਾ ਕੇਵਲ ਆਪਣੀ ਘਨੱਯਾ ਮਿਸਲ ਦੇ ੮੦੦੦ ਸਵਾਰਾਂ ਤੇ ਲੱਖਾਂ ਰੁਪਈਆਂ ਦੀ ਆਮਦਨੀ ਦੀ ਜਾਇਦਾਦ ਦਾ ਕੰਮ ਚਲਾਉਂਦੀ ਸੀ, ਸਗੋਂ ਸੁਕ੍ਰਚਕੀਆਂ ਦਾ ਪ੍ਰਬੰਧ ਵੀ ਇਸ ਨੇ ਆਪਣੇ ਹੱਥ ਲੈ ਲਿਆ[1]। ਇਸ ਮਹਾਨ ਕੰਮ ਨੂੰ ਇਸ ਨੇ ਜਿਸ ਖੁਸ਼ੀ ਤੇ ਯੋਗਤਾ ਨਾਲ ਨਿਬਾਹਿਆ ਉਸਦਾ ਹਾਲ ਕੁਝ ਕੁ ਇਸ ਤਰ੍ਹਾਂ ਹੈ –

ਇਸ ਮਿਸਲ ਦੇ ਖਜ਼ਾਨੇ ਦਾ ਕੰਮ ਸਰਦਾਰ ਮਹਾਂ ਸਿੰਘ ਦੇ ਸਮੇਂ ਤੋਂ ਦੀਵਾਨ ਲਖਪਤ ਰਾਏ ਦੇ ਹੱਥ ਵਿਚ ਚਲਾ ਆਂਵਦਾ ਸੀ। ਸਰਦਾਰਨੀ ਸਦਾ ਕੌਰ ਨੇ ਜਦ ਇਸ ਦੀ ਆਮਦਨ ਖਰਚ ਦੇ ਹਿਸਾਬ ਦੀ ਪੜਤਾਲ ਕੀਤੀ ਤਾਂ ਇਸ ਨੂੰ ਦੀਵਾਨ ਦੇ ਕੰਮ ਤੋਂ ਸੰਤੁਸ਼ਟਤਾ ਨਾ ਹੋਈ ਤੇ ਇਸ ਵਿਚ ਵੱਡਾ ਹੇਰਫੇਰ ਦਿੱਸਿਆ, ਇਸ ਲਈ ਇਸ ਨੇ ਰਣਜੀਤ ਸਿੰਘ ਦੀ ਇੱਛਾ ਅਨੁਸਾਰ ਇਸ ਕੰਮ ਨੂੰ ਲਖਪਤ ਰਾਏ ਤੋਂ ਲੈ ਕੇ ਸਰਦਾਰ ਦਲ ਸਿੰਘ ਦੇ ਹੱਥ ਸੌਂਪ ਦਿਤਾ। ਇਸੇ ਤਰ੍ਹਾਂ ਸਰਦਾਰਨੀ ਨੇ ਸੁਕ੍ਰਚਕੀਆ ਮਿਸਲ ਦੇ ਸਾਰੇ ਸਵਾਰਾਂ ਦੀ ਪੜਤਾਲ ਕੀਤੀ; ਇਨ੍ਹਾਂ ਵਿਚ ਜਿਹੜੇ ਫੌਜੀ ਸੇਵਾ ਦੇ ਯੋਗ ਨਹੀਂ ਸਨ ਉਨ੍ਹਾਂ ਨੂੰ ਯੋਗ ਗੁਜ਼ਾਰੇ ਦੇ ਕੇ ਵਿਦਾ ਕਰ ਦਿੱਤਾ ਤੇ ਉਨ੍ਹਾਂ ਦੀ ਥਾਂ ਨਵੇਂ ਜਵਾਨ ਭਰਤੀ ਕਰਕੇ ਕਮੀ ਪੂਰੀ ਕਰ ਲੀਤੀ। ਸਰਦਾਰ ਮਹਾਂ ਸਿੰਘ ਦੇ ਸਮੇਂ ਮਿਸਲ ਦੇ ਜਵਾਨਾਂ ਲਈ ਕਈ ਨੀਯਤ ਤਲਬ ਮੁੱਕਰਰ ਨਹੀਂ ਸੀ, ਪਰ ਹੁਣ ਸਰਦਾਰਨੀ ਸਦਾ ਕੌਰ ਨੇ ਇਨ੍ਹਾਂ ਲਈ ਇਕ ਨਿਯਮ ਅਨੁਸਾਰ ਸਭ ਦੇ ਗੁਜ਼ਾਰੇ ਨੀਯਤ ਕਰ ਦਿੱਤੇ। ਇਸ ਤਰ੍ਹਾਂ ਨਵੇਂ ਸਿਰਿਓਂ ਮੁੜ ਸਾਰੀ ਮਿਸਲ ਨੂੰ ਤਰਤੀਬ ਦਿੱਤੀ ਗਈ। ਸ਼ੇਰਿ ਪੰਜਾਬ ਨੂੰ ਕੁਦਰਤ ਵੱਲੋਂ ਦਿਲ ਤੇ ਦਿਮਾਗ਼ ਤਾਂ ਜਮਾਂਦਰੂ ਹੀ ਮਿਲਿਆ ਹੋਇਆ ਸੀ, ਉੱਪਰੋਂ ਸੁਘੜ ਸਦਾ ਕੌਰ ਦੀ ਰਹਿਬਰੀ ਸੋਨੇ ਪਰ ਸੁਹਾਗੇ ਦਾ ਕੰਮ ਕਰ ਗਈ। ਕੋਈ ਸਤ ਕੁ ਸਾਲ ਲਗਾਤਾਰ ਸਦਾ ਕੌਰ ਦੀ ਨਿਗਰਾਨੀ ਤੇ ਅਗਵਾਈ ਦਾ ਅਸਰ ਨੌਜਵਾਨ ਰਣਜੀਤ ਸਿੰਘ ਦੇ ਜੀਵਨ ਪਰ ਇਹ ਹੋਇਆ ਕਿ ਉਹ ਵਰਯਾਮਤਾ, ਸੁਘੜਤਾ, ਪ੍ਰਬੰਧਕ ਸ਼ਕਤੀ, ਮਨੁਖੀ ਪਛਾਣ, ਘੋੜਿਆਂ ਦੀ ਸੂਝ, ਆਪਣਿਆਂ ਤੇ ਬਿਗਾਨਿਆਂ ਨਾਲ ਵਰਤਾਓ ਦਾ ਢੰਗ ਆਦਿ ਉਹ ਸਾਰੇ ਸੱਚੇ ਗੁਣ – ਜਿਹੜੇ ਕਿਸੇ ਸਫਲ ਹੁਕਮਰਾਨ ਲਈ ਲੋੜੀਂਦੇ ਹਨ – ਸਭ ਸੰਪੂਰਨ ਪ੍ਰਾਪਤ ਕਰ ਲਏ। ਹੁਣ ਸਮੇਂ ਦੀ ਲੋੜ ਅਨੁਸਾਰ ਸਮੂਹ ਸਿਖਿਆ ਨਾਲ ਸੁਰਿਖਯਤ ਹੋ ਕੇ ਇਹ ਬੀਰ ਬਹਾਦਰ ਜੋਧਾ ਜਦ ਆਮ ਜਨਤਾ ਦੇ ਸਾਹਮਣੇ ਆਇਆ ਤਾਂ ਦੇਸ਼ ਵਿੱਚ ਧੁੰਮਾਂ ਪੈ ਗਈਆਂ।

---

1. ਬੈਰਨ ਹੂਗਲ ਟ੍ਰੈਵਲਜ਼ ਇਨ ਕਸ਼ਮੀਰ ਐਂਡ ਦੀ ਪੰਜਾਬ ਸਫਾ ੩੬੨ ।

## ਸਦਾ ਕੌਰ ਦਾ ਦੇਸ਼ ਪਿਆਰ

ਜਿਦਾਂ ਕਿ ਅਸੀਂ ਪਿੱਛੇ ਲਿਖ ਆਏ ਹਾਂ ਸੰਨ ੧੭੯੮ ਈ: ਵਿਚ ਜਦ ਸ਼ਾਹ ਜ਼ਮਾਨ ਨੇ ਪੰਜਾਬ ਪਰ ਛੇਕੜਲਾ ਹੱਲਾ ਕੀਤਾ ਤਾਂ ਇਸ ਸਮੇਂ ਪੰਜਾਬੀਆਂ ਪਰ ਹੋਏ ਜ਼ੁਲਮਾਂ ਨੂੰ ਦੇਖ ਕੇ ਸ਼ੇਰਿ ਪੰਜਾਬ ਦਾ ਲਹੂ ਉਬਲ ਪਿਆ ਸੀ ਤੇ ਇਸ ਨੇ ਪ੍ਰਤਿਗਿਆ ਕੀਤੀ ਸੀ ਕਿ ਅੱਗੇ ਨੂੰ ਆਪਣੇ ਦੇਸ਼ ਵਾਸੀਆਂ ਨੂੰ ਛੁਡਾ ਕੇ ਸੁਖ ਦਾ ਸਾਹ ਲਏਗਾ। ਇਸ ਗੱਲ ਬਾਰੇ ਜਦ ਆਪ ਨੇ ਸਰਦਾਰਨੀ ਸਦਾ ਕੌਰ ਨਾਲ ਵਿਚਾਰ ਕੀਤਾ ਤਾਂ ਅੱਗੋਂ ਬਹਾਦਰ ਸਰਦਾਰਨੀ ਨੇ ਇਸ ਕਾਰਜ ਦੀ ਸਫ਼ਲਤਾ ਲਈ ਸਭ ਤਰ੍ਹਾਂ ਦੀ ਸਹਾਇਤਾ ਦੇਣ ਦਾ ਭਰੋਸਾ ਦਿੱਤਾ।

## ਪੰਜਾਬ ਨੂੰ ਅਜ਼ਾਦ ਕਰਾਉਣ ਲਈ ਸਦਾ ਕੌਰ ਮੈਦਾਨ ਵਿਚ

ਉੱਪਰ ਲਿਖੀ ਵਿਚਾਰ ਨੂੰ ਅਜੇ ਬਹੁਤਾ ਸਮਾਂ ਨਾ ਸੀ ਬੀਤਿਆ, ਅਰਥਾਤ ਸੰਨ ੧੭੯੯ ਦੀਆਂ ਗਰਮੀਆਂ ਵਿੱਚ ਦੇਸ਼ ਦੀ ਹਾਲਤ ਨੂੰ ਵਿਚਾਰ ਕੇ, ਨੌਜਵਾਨ ਰਣਜੀਤ ਸਿੰਘ ਮੁੜ ਸਦਾ ਕੌਰ ਕੋਲ ਬਟਾਲੇ ਪਹੁੰਚਿਆ ਅਤੇ ਸਰਦਾਰਨੀ ਨੂੰ ਦੱਸਿਆ ਕਿ ਜੇ ਕਦੇ ਕਿਸ ਸਮੇਂ ਸਾਡੀਆਂ ਦੋਵੇਂ ਮਿਸਲਾਂ ਮਿਲ ਕੇ ਲਾਹੌਰ ਪਰ ਚੜ੍ਹਾਈ ਕਰ ਦੇਣ ਤਾਂ ਇਸ ਪਰ ਕਬਜ਼ਾ ਕਰਨਾ ਕੋਈ ਅਸੰਭਵ ਗੱਲ ਨਹੀਂ। ਇਸ ਤਰ੍ਹਾਂ ਜਦ ਲਾਹੌਰ ਪਰ ਕਬਜ਼ਾ ਹੋ ਜਾਏ ਤਾਂ ਪੰਜਾਬ ਵਿਚ ਇਕ ਸਾਂਝੇ ਰਾਜ ਦੀ ਨੀਂਹ ਰਖੀ ਜਾਏ। ਇਸਦੇ ਨਾਲ ਹੀ ਖਾਲਸੇ ਦੀ ਇਕ ਐਸੀ ਅਜਿੱਤ ਫੌਜ ਤਿਆਰ ਕੀਤੀ ਜਾਏ, ਜਿਸ ਦੇ ਬਲ ਨਾਲ ਇੱਥੋਂ ਦੀ ਪਰਜਾ ਨੂੰ ਗੈਰਾਂ ਦੀਆਂ ਲੁੱਟਾਂ ਤੇ ਧਾਵਿਆਂ ਤੋਂ ਸਦਾ ਲਈ ਬਚਾ ਲਿਆ ਜਾਏ। ਸ਼ੇਰਿ ਪੰਜਾਬ ਦੀ ਇਸ ਵਿਉਂਤ ਨੂੰ ਸਰਦਾਰਨੀ ਸਦਾ ਕੌਰ ਨੇ ਬਹੁਤ ਹੀ ਸਲਾਹਿਆ।ਆਪ ਦੀ ਇਹ ਸਲਾਹੁਤ ਕੇਵਲ ਕਥਨੀ ਮਾਤਰ ਹੀ ਨਹੀਂ ਸੀ, ਸਗੋਂ ਇਸ ਨੂੰ ਅਮਲੀ ਵਰਤੋਂ ਵਿਚ ਲਿਆਉਣ ਲਈ ਸਰਦਾਰਨੀ ਜੀ ਨੇ ਲਾਹੌਰ ਦੇ ਸਭ ਤੋਂ ਕਠਿਨ ਮੋਰਚੇ, ਅਰਥਾਤ ਦਿੱਲੀ ਦਰਵਾਜ਼ੇ ਨੂੰ ਸ਼ੇਰਿ ਪੰਜਾਬ ਲਈ ਫਤਹ ਕਰਨਾ, ਆਪਣੇ ਜ਼ਿਮੇ ਲੈ ਲਿਆ। ਹੁਣ ਲੰਮੀਂ ਦੇਰ ਦੀ ਕੋਈ ਲੋੜ ਨਹੀਂ ਸੀ, ੧੪ ਹਾੜ ਸੰਮਤ ੧੮੫੬ ਦੀ ਰਾਤ ਨੂੰ ਸ਼ੇਰਿ ਪੰਜਾਬ ਤੇ ਸਰਦਾਰਨੀ ਸਦਾ ਕੌਰ ਜੀ, ਸਣੇ ਆਪੋ ਆਪਣੀਆਂ ਫੌਜਾਂ ਦੇ, ਲਾਹੌਰ ਦੇ ਵਜ਼ੀਰ ਖਾਨ ਦੇ ਬਾਗ਼ ਵਿਚ ਪਹੁੰਚ ਗਏ।[1]

ਇੱਥੇ ਪਹੁੰਚਦੇ ਹੀ ਫੌਜ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ – ਇਕ ਦਸਤਾ ਘਨੱਯਾ ਮਿਸ਼ਲ ਦੇ ਸਵਾਰਾਂ ਦਾ ਸਰਦਾਰਨੀ ਸਦਾ ਕੌਰ ਨੇ ਆਪਣੀ ਸੌਂਪਣੀ ਵਿੱਚ ਲੈ ਕੇ ਦਿੱਲੀ ਦਰਵਾਜ਼ੇ ਵੱਲੋਂ ਸ਼ਹਿਰ ਪਰ ਧਾਵਾ ਬੋਲ ਦਿਤਾ ਤੇ ਦੂਜਾ ਭਾਗ, ਜਿਸ ਵਿਚ ੩੦੦ 'ਕੌਮੀ ਭੌਰੇ' ਅਕਾਲੀ (ਨਿਹੰਗ) ਸਿੰਘ ਵੀ ਸ਼ਾਮਲ ਸਨ[2]। ਸ਼ੇਰਿ ਪੰਜਾਬ ਦੀ ਨਿਗਰਾਨੀ ਵਿਚ ਲੋਹਾਰੀ ਦਰਵਾਜ਼ੇ ਵੱਲੋਂ ਲਾਹੌਰ ਪਰ ਹੱਲਾ ਬੋਲਣ ਲਈ ਅੱਗੇ ਵਧਿਆ।

ਜਿਹਾ ਕਿ ਉੱਪਰ ਲਿਖਿਆ ਗਿਆ ਹੈ ਸਰਦਾਰਨੀ ਸਦਾ ਕੌਰ ਜਦ ਆਪਣੇ ਸਿਰਲੱਥ ਸੂਰਮਿਆਂ ਦੇ ਨਾਲ ਦਿੱਲੀ ਦਰਵਾਜ਼ੇ ਦੇ ਸਾਹਮਣੇ ਪਹੁੰਚੀ ਤਾਂ ਇੱਥੇ ਕਿਲ੍ਹਾ ਗੁੱਜਰ ਸਿੰਘ ਤੇ ਦਿੱਲੀ ਦਰਵਾਜ਼ੇ ਦੀ ਸੰਮਿਲਤ ਫੌਜ ਨੇ ਇਸ ਦਾ ਟਾਕਰਾ ਕੀਤਾ ਤੇ ਹੁਣ ਲੱਗੀ ਖਟਖੱਟ ਤਲਵਾਰ ਚੱਲਣ।

---

1. ਇਹ ਬਾਗ ਲਾਹੌਰ ਦੇ ਮੌਜੂਦਾ ਅਜਾਇਬ ਘਰ ਤੇ ਅਨਾਰਕਲੀ ਦੇ ਵਿਚਾਲੇ, ਜਿੱਥੇ ਹੁਣ ਪਬਲਕ ਲਾਇਬਰੇਰੀ ਹੈ ਇਥੋਂ ਤਕ ਖਿਲਰਿਆ ਹੋਇਆ ਸੀ।
2. ਸਯਦ ਮੁੰਹਮਦ ਲਤੀਫ, ਹਿਸਟਰੀ ਔਫ ਦੀ ਪੰਜਾਬ ਸ: ੩੪੯।

ਇਸ ਸਮੇਂ ਸਰਦਾਰਨੀ ਸਦਾ ਕੌਰ ਨੇ ਆਪਣੇ ਹੱਥ ਵਿਚ ਬਿਜਲੀ ਵਾਂਗ ਲਿਸ਼ਕਾਰੇ ਮਾਰਦੀ ਤਲਵਾਰ ਲੈ ਕੇ, ਆਪਣੀ ਸਾਰੀ ਫੌਜ ਦੇ ਅੱਗੇ ਹੋ ਕੇ, ਉਹ ਨਿਰਭੈਤਾ ਤੇ ਵਰਯਾਮਤਾ ਦੱਸੀ, ਜਿਸ ਨੇ ਸਾਰੀ ਫੌਜ ਵਿਚ ਗਜ਼ਬ ਦਾ ਜੋਸ਼ ਭਰ ਦਿੱਤਾ। ਹੁਣ ਅਜਿਹਾ ਕਿਹੜਾ ਕਾਇਰ ਸੀ ਜਿਹੜਾ ਅਪਣੀ ਸਤਿਕਾਰਯੋਗ ਮਿਸਲਦਾਰਨੀ ਨੂੰ ਤਾਂ ਮੈਦਾਨ ਜੰਗ ਵਿਚ ਸਭ ਤੋਂ ਅੱਗੇ ਤਲਵਾਰ ਚਲਾਂਦਾ ਵੇਖਦਾ ਤੇ ਆਪ ਆਪਣੇ ਹੱਡ ਚੰਮ ਨੂੰ ਬਚਾਉਣ ਲਈ ਪਿੱਛੇ ਹਟ ਰਹਿੰਦਾ ? ਇਹ ਗੱਲ ਖ਼ਾਲਸਈ ਆਚਰਨ ਤੋਂ ਦੂਰ ਸੀ। ਇਸ ਸਮੇਂ ਆਪਣੀ ਆਗੂ ਸਰਦਾਰਨੀ ਦੀ ਸੂਰਬੀਰਤਾ ਨੂੰ ਦੇਖ ਕੇ ਮਿਸਲ ਦਾ ਹਰ ਇਕ ਜਵਾਨ ਸਿਰ ਤਲੀ ਪਰ ਧਰ ਕਰ ਇਕ ਦੂਜੇ ਨਾਲੋਂ ਅੱਗੇ ਵਧਦਾ ਸੀ। ਉਧਰੋਂ ਟਾਕਰੇ ਦੀਆਂ ਫੌਜਾਂ ਨੇ ਵੀ ਬੜੀ ਬੀਰਤਾ ਨਾਲ ਧਾਵੇ ਨੂੰ ਰੋਕਣ ਦਾ ਕਰੜਾ ਯਤਨ ਕੀਤਾ, ਪਰ ਸ਼ੇਰਨੀ ਸਦਾ ਕੌਰ ਦੇ ਅਠੱਲ ਹੱਲੇ ਅੱਗੇ ਉਹ ਵਧੇਰਾ ਨਾ ਠਹਿਰ ਸਕੇ ਤੇ ਉਨ੍ਹਾਂ ਦੇ ਪੈਰ ਮੈਦਾਨ ਵਿਚੋਂ ਖਿੜਕ ਗਏ। ਮੈਦਾਨ ਸਰਦਾਰਨੀ ਸਦਾ ਕੌਰ ਦੇ ਹੱਥ ਰਿਹਾ। ਇਸ ਸਮੇਂ ਸਰਦਾਰਨੀ ਸਦਾ ਕੌਰ ਨੇ ਭਾਂਜ ਖਾ ਚੁਕੀ ਫੌਜ ਦਾ ਪਿੱਛਾ ਕਰਨ ਤੋਂ ਆਪਣੀ ਫੌਜ ਨੂੰ ਰੋਕ ਲਿਆ ਤੇ ਹੁਕਮ ਦਿੱਤਾ ਕਿ ਲੋੜ ਤੋਂ ਵਧ ਇਕ ਜਾਨ ਦਾ ਵੀ ਨੁਕਸਾਨ ਨਾ ਕੀਤਾ ਜਾਏ।

ਬਾਹਰ ਦਾ ਮੈਦਾਨ ਤਾਂ ਹੁਣ ਪੂਰੇ ਤੌਰ ਪਰ ਫਤਹ ਹੋ ਚੁੱਕਾ ਸੀ, ਪਰ ਅਜੇ ਸ਼ਹਿਰ ਵਿਚ ਦਾਖ਼ਲ ਹੋਣਾ ਬਾਕੀ ਸੀ। ਸ਼ਹਿਰ ਦੇ ਹਾਕਮਾਂ ਨੂੰ ਜਦ ਮੈਦਾਨ ਵਿੱਚੋਂ ਭਾਂਜ ਹੋ ਗਈ ਤਾਂ ਇਨ੍ਹਾਂ ਸ਼ਹਿਰ ਦਾ ਦਿੱਲੀ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ, ਪਰ ਇੱਥੇ ਮੁੜ ਇਨ੍ਹਾਂ ਦਾ ਟਿਕਣਾ ਅਸੰਭਵ ਸੀ। ਸਰਦਾਰਨੀ ਸਦਾ ਕੌਰ ਨੇ ਦਰਵਾਜ਼ੇ ਨੂੰ ਤੋਪਾਂ ਨਾਲ ਉਡਾ ਦੇਣ ਦਾ ਹੁਕਮ ਦੇ ਦਿੱਤਾ ਤੇ ਅਜੇ ਬਹੁਤਾ ਸਮਾਂ ਵੀ ਨਹੀਂ ਸੀ ਬੀਤਿਆ ਕਿ ਦਰਵਾਜ਼ਾ ਟੁਕੜੇ ਟੁਕੜੇ ਹੋ ਗਿਆ। ਬੱਸ ਫੇਰ ਕੀ ਸੀ, ਅੱਖ ਦੇ ਫੁਰਕਾਰੇ ਵਿਚ ਇਹ ਸਾਰੀ ਵਿਜਈ ਫੌਜ ਸ਼ਹਿਰ ਵਿਚ ਧੈਂ ਵੜੀ ਅਤੇ ਕਸ਼ਮੀਰੀ ਬਜ਼ਾਰ ਤੋਂ ਚਨਾ ਮੰਡੀ ਤਕ ਲਾਹੌਰ ਦੇ ਇਸ ਰਮਣੀਕ ਭਾਗ ਪਰ ਸਦਾ ਕੌਰ ਨੇ ਪੂਰਾ ਕਬਜ਼ਾ ਕਰ ਲਿਆ। ਇਸ ਇਤਿਹਾਸਕ ਫ਼ਤਹ ਸਮੇਂ ਸਰਦਾਰਨੀ ਜੀ ਨੇ ਐਸੀ ਬਹਾਦਰੀ ਤੇ ਸੁਘੜਤਾ ਦੱਸੀ ਜਿਸ ਦੀ ਨਜ਼ੀਰ ਇਸਤ੍ਰੀ ਜਾਤੀ ਦੇ ਇਤਹਾਸ ਵਿਚ ਬਹੁਤ ਘਟ ਮਿਲਦੀ ਹੈ।

ਅਜੇ ਸ਼ੇਰਿ ਪੰਜਾਬ ਦੇ ਧਾਵੇ ਦਾ ਹਾਲ ਦੱਸਣਾ ਬਾਕੀ ਹੈ। ਵਜ਼ੀਰ ਖ਼ਾਨ ਦੇ ਬਾਗ਼ ਵਿੱਚੋਂ ਨਿਕਲ ਕੇ ਇਹ ਸ਼ੇਰ ਸਿੱਧਾ ਲੁਹਾਰੀ ਦਰਵਾਜ਼ੇ ਪਰ ਜਾ ਪਿਆ ਤੇ ਜਾਂਦੇ ਹੀ ਧੂੰਆਂਧਾਰ ਗੋਲੇ ਗੋਲੀਆਂ ਦਾ ਮੀਂਹ ਵਰਸਾਉਣਾ ਅਰੰਭ ਕਰ ਦਿੱਤਾ ਇਸ ਦੇ ਨਾਲ ਹੀ ਸ਼ੇਰਿ ਪੰਜਾਬ ਨੇ ਕੁਝ ਫ਼ੌਜ ਦੇ ਜਵਾਨ ਤੇ ਕੁਝ ਅਕਾਲੀ ਸੂਰਮਿਆਂ ਨੂੰ ਬਰੂਦ ਭਰੀਆਂ ਥੈਲੀਆਂ ਦੇ ਕੇ ਦਰਵਾਜ਼ੇ ਦੇ ਨਾਲ ਲਾਗਵੀਂ ਫ਼ਸੀਲ ਹੇਠ ਸੁਰੰਗਾਂ ਲਗਾਉਣ ਦਾ ਵੀ ਹੁਕਮ ਦੇ ਦਿੱਤਾ। ਉਸੇ ਘੜੀ ਹੁਕਮ ਦੀ ਪਾਲਣਾ ਕੀਤੀ ਗਈ ਅਤੇ ਜਦ ਤੋੜੇ ਦਾਗੇ ਗਏ ਤਾਂ ਫ਼ਸੀਲ ਵਿਚ ਦ੍ਰਾੜ ਪੈ ਗਈ। ਹੁਣ ਇਕ ਦੂਜੇ ਤੋਂ ਅੱਗੇ ਹੁੰਦੇ ਹੋਏ ਕਈ ਸੌ ਜਵਾਨ ਅੰਦਰ ਜਾ ਵੜੇ। ਇਸ ਸਮੇਂ ਖਾਲਸਾ ਫੌਜ ਨੂੰ ਸ਼ਹਿਰ ਅੰਦਰ ਦਾਖਲ ਹੁੰਦਾ ਦੇਖ ਕੇ ਕਿਸੇ ਨੇ ਦਰਵਾਜ਼ਾ ਵੀ ਅੰਦਰੋਂ ਖੋਲ੍ਹ ਦਿੱਤਾ[1]। ਹੁਣ ਪਾੜ ਅਤੇ ਦਰਵਾਜ਼ੇ ਦੋਹਾਂ ਰਸਤਿਆਂ ਥੀਂ ਮਾਰੋਮਾਰ ਕਰਦੀ ਫੌਜ ਅੰਦਰ ਵੜਨੀ ਅਰੰਭ ਹੋ ਗਈ। ਇਹ ਫਤਹਯਾਬ ਦਲ ਆਪਣੇ ਨਿਡਰ ਆਗੂ ਦੀ ਅਗਵਾਈ ਵਿਚ ਸਰਦਾਰਨੀ ਸਦਾ ਕੌਰ ਦੀ ਵਿਜਈ ਫੌਜ ਨਾਲ ਹੀਰਾ ਮੰਡੀ ਵਿਚ, ਅਕਾਸ਼ ਤੋੜ ਜੈਕਾਰਿਆਂ ਦੀ ਗੂੰਜ ਤੇ ਬੜੇ ਜੋਸ਼ ਤੇ ਉਤਸ਼ਾਹ ਨਾਲ ਜਾ ਮਿਲਿਆ। ਸ਼ੇਰਨੀ ਸਦਾ ਕੌਰ ਨੇ ਆਪਣੇ ਸੂਰਮੇ ਜਵਾਈ ਦਾ ਮੱਥਾ ਚੁੰਮਿਆਂ ਤੇ ਲਾਹੌਰ ਤੇ

---

1. ਪਿੱਛੇ ਪਤਾ ਲਗਾ ਕਿ ਇਸ ਦਰਵਾਜ਼ੇ ਨੂੰ ਖੋਲ੍ਹਣ ਵਾਲਾ ਮਿਹਰ ਮੋਹਕਮਦੀਨ ਸੀ। ਇਹ ਦਰਵਾਜ਼ੇ ਦਾ ਰਖਵਾਲਾ ਸੀ। ਘਨਯਾ ਨਾਲ ਤਵਾਰੀਖ ਪੰਜਾਬ ਸਫ਼ਾ ੧੪੧

ਕਬਜ਼ਾ ਹੋ ਜਾਣ ਦੀ ਆਪਨੂੰ ਵਧਾਈ ਦਿੱਤੀ। ਇਹ ਗੱਲ ੧੫ ਹਾੜ ਸੰਮਤ ੧੮੫੬ (੨੭ ਜੂਨ ੧੭੯੯) ਦੀ ਹੈ[1]। ਇੱਥੋਂ ਦੋਵੇਂ ਕਾਮਯਾਬ ਫ਼ੌਜਾਂ ਨੇ ਮਿਲ ਕੇ ਫਤਹ ਦੇ ਧੌਂਸੇ ਵਜਾਉਂਦਿਆਂ ਤੇ ਜੈਕਾਰਿਆਂ ਦੀ ਗੂੰਜ ਗੂੰਜਾਂਦਿਆਂ ਲਾਹੌਰ ਦੇ ਸ਼ਾਹੀ ਕਿਲ੍ਹੇ ਨੂੰ ਜਾ ਘੇਰਿਆ।

## ਕਿਲ੍ਹਾ ਲਾਹੌਰ ਤੇ ਸਰਦਾਰਨੀ ਸਦਾ ਕੌਰ ਦੀ ਸਿਆਣਪ

ਹੁਣ ਕਿਲ੍ਹੇ ਦੇ ਘੇਰੇ ਦੇ ਪੂਰੇ ਹੋ ਜਾਣ ਦੇ ਬਾਅਦ ਮਹਾਰਾਜਾ ਨੇ ਆਪਣੇ ਤੋਪਚੀਆਂ ਨੂੰ ਹੁਕਮ ਦਿੱਤਾ ਕਿ ਕਿਲ੍ਹੇ ਪਰ ਜ਼ੋਰ ਦੀ ਗੋਲਾਬਾਰੀ ਕੀਤੀ ਜਾਏ। ਅਤੇ ਤੋਪਾਂ ਨੇ ਇਕ ਦੋ ਵਾਰੀ ਹੀ ਅੱਗ ਉਗਲੀ ਸੀ ਕਿ ਸਰਦਾਰਨੀ ਸਦਾ ਕੌਰ ਨੇ ਅੱਗੇ ਵਧ ਕੇ ਰਣਜੀਤ ਸਿੰਘ ਨੂੰ ਸਮਝਾਇਆ ਕਿ ਤੋਪਾਂ ਦੀ ਗੋਲਾਬਾਰੀ ਬੰਦ ਕਰਾ ਦਿੱਤੀ ਜਾਏ[2] ਅਤੇ ਆਖਿਆ ਕਿ ਹੁਣ ਕੋਈ ਫਿਕਰ ਨਹੀਂ, ਜਿੰਨਾ ਚਿਰ ਕਿਲ੍ਹੇ ਦਾ ਮਾਲਕ ਚੇਤ ਸਿੰਘ ਕਿਲ੍ਹੇ ਦੇ ਅੰਦਰ ਹਕੂਮਤ ਕਰਨਾ ਚਾਹੇ ਨਿਸਚਿੰਤ ਹੋ ਕੇ ਆਪਣੇ ਮਨ ਦੀ ਰੀਝ ਪੂਰੀ ਕਰ ਲਏ ਅਤੇ ਜਦ ਉਹ ਇਸ ਤੋਂ ਤ੍ਰਿਪਤ ਹੋ ਜਾਏ ਤਾਂ ਬੜੀ ਖੁਸ਼ੀ ਨਾਲ ਬਾਹਰ ਆ ਜਾਏ। ਬਾਹਰ ਨਿਕਲਣ ਸਮੇਂ ਸਾਡੇ ਵੱਲੋਂ ਉਨ੍ਹਾਂ ਨੂੰ ਕੋਈ ਖੇਚਲ ਨਹੀਂ ਦਿੱਤੀ ਜਾਏਗੀ। ਉਨ੍ਹਾਂ ਦੀ ਜਾਤੀ ਰੱਖਿਆ ਲਈ ਲੋੜੀਂਦੇ ਸ਼ਸਤ੍ਰ ਤੇ ਉਨ੍ਹਾਂ ਦੀ ਸਵਾਰੀ ਦੇ ਘੋੜੇ ਉਨ੍ਹਾਂ ਪਾਸ ਹੀ ਰਹਿਣ ਦਿੱਤੇ ਜਾਣਗੇ। ਉਨ੍ਹਾਂ ਦੇ ਪਰਿਵਾਰ ਨੂੰ ਪੂਰਨ ਸੁਰੱਖਿਅਤ ਥਾਂ ਪੁਰ-ਜਿਹੜੀ ਥਾਂ ਉਹ ਯੋਗ ਸਮਝਣ ਪਹੁੰਚਾ ਦਿੱਤਾ ਜਾਏਗਾ; ਇਸ ਤੋਂ ਛੁੱਟ ਅੱਗੇ ਨੂੰ ਉਨ੍ਹਾਂ ਦੇ ਗੁਜ਼ਾਰੇ ਲਈ ਉਨ੍ਹਾਂ ਨੂੰ ਖਾਸੀ ਜਾਗੀਰ ਵੀ ਦਿੱਤੀ ਜਾਏਗੀ। ਉਹ ਸੁਨੇਹਾ ਸਰਦਾਰ ਚੇਤ ਸਿੰਘ ਨੂੰ ਇੱਕ ਇਤਬਾਰੀ ਆਦਮੀ ਦੇ ਹੱਥ ਕਿਲ੍ਹੇ ਵਿਚ ਭੇਜਿਆ ਗਿਆ। ਘੇਰੇ ਵਿਚ ਫਾਥੇ ਤੇ ਹਾਰੇ ਹੋਏ ਮਨੁੱਖ ਲਈ ਇਸ ਤੋਂ ਵਧ ਨਰਮ ਸ਼ਰਤਾਂ ਹੋਰ ਕੀ ਹੋ ਸਕਦੀਆਂ ਸਨ ? ਸੋ ਕਿਲ੍ਹੇਦਾਰ ਨੇ ਇਨ੍ਹਾਂ ਨੂੰ ਪਰਵਾਨ ਕਰ ਲਿਆ ਤੇ ਅਗਲੇ ਦਿਨ ਉਸ ਦੇ ਕਿਲ੍ਹੇ ਤੋਂ ਬਾਹਰ ਆਉਣ ਪਰ ਉਹ ਸਭ ਪੂਰੀਆਂ ਕੀਤੀਆਂ ਗਈਆਂ, ਖ਼ਾਸ ਕਰ ਜਾਗੀਰ ਤਾਂ ਉਸ ਦੀ ਮੰਗ ਤੋਂ ਵੀ ਵਧ ਦਿੱਤੀ ਗਈ[3], ਅਰਥਾਤ ਸੱਠ ਹਜ਼ਾਰ ਰੁਪਿਆ ਸਲਾਨਾ ਆਮਦਨੀ ਦੀ ਜਾਗੀਰ ਦਿਤੀ ਗਈ।[4]

ਇਧਰ ਕਿਲ੍ਹੇ ਦੇ ਖਾਲੀ ਹੁੰਦਿਆਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਡੇਹਰੇ ਸਾਹਿਬ ਵਿਚ ਅਰਦਾਸਾ ਕਰਵਾਇਆ ਗਿਆ। ਹੁਣ ਅੱਗੇ ਅੱਗੇ ਸਰਦਾਰਨੀ ਸਦਾ ਕੌਰ ਤੇ ਪਿੱਛੇ ਪਿੱਛੇ ਸ਼ੇਰਿ ਪੰਜਾਬ ਨੇ ਸਣੇ ਖਾਲਸਾ ਫੌਜ ਦੇ, ੧੬ ਹਾੜ ਮੁਤਾਬਿਕ ੨੦ ਜੂਨ ੧੭੯੯ ਨੂੰ ਲਾਹੌਰ ਦੇ ਇਤਿਹਾਸਕ ਕਿਲ੍ਹੇ ਵਿਚ ਪਰਵੇਸ਼ ਕੀਤਾ।

ਇਸ ਸਮੇਂ ਲਾਹੌਰ ਦੇ ਵਸਨੀਕਾਂ ਨੂੰ ਇਕ ਨਵੀਂ ਗੱਲ ਦੇਖਣ ਵਿਚ ਆਈ, ਜਿਸ ਤੋਂ ਇਹ ਲੋਕ ਪਹਿਲਾ ਅਜਾਣੂ ਸਨ, ਅਰਥਾਤ ਲਾਹੌਰ ਪਰ ਕਬਜ਼ਾ ਕਰਨ ਸਮੇਂ ਸਰਦਾਰਨੀ ਸਦਾ ਕੌਰ ਦੀ ਵਿਚਾਰ ਅਨੁਸਾਰ ਸਰਦਾਰਨੀ ਜੀ ਤੇ ਸ਼ੇਰਿ ਪੰਜਾਬ ਨੇ ਆਪੋ ਆਪਣੀਆਂ ਫੌਜਾਂ ਨੂੰ ਹੁਕਮ

---

1. ਜ਼ਫ਼ਰਨਾਮਾ ਰਣਜੀਤ ਸਿੰਘ, ਅਮਰ ਨਾਥ ਸਫ਼ਾ ੮।
2. ਸਯਦ ਮੁਹੰਮਦ ਲਤੀਫ਼, ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੩੫੦ ਘਨੱਯਾ ਲਾਲ, ਤਾਰੀਖ਼ ਪੰਜਾਬ, ਸਫ਼ਾ ੧੪੧।
3. ਪ੍ਰਿੰਸਪ, ਉਰੀਜਨ ਔਫ ਦੀ ਸਿਖ ਪਾਵਰ ਇਨ ਦੀ ਪੰਜਾਬ, ਸਫਾ ੪੨, ਸਯਦ ਮੁਹੰਮਦ ਲਤੀਫ਼, ਹਿਸਟਰੀ ਔਫ਼ ਦੀ ਪੰਜਾਬ, ਸਫਾ ੩੫੧।
4. ਸਰ ਲੈਪਲ ਗ੍ਰਿਫਨ ਰਈਸਾਨੇ ਪੰਜਾਬ, ਸਫ਼ਾ ੪੦੧।

ਦਿਤਾ ਸੀ ਕਿ ਸ਼ਹਿਰ ਵਾਸੀਆਂ ਦੇ ਧਨ ਪਦਾਰਥ ਦੀ ਕਿਸੇ ਤਰ੍ਹਾਂ ਦੀ ਕੋਈ ਮਾਰ ਨਾ ਕੀਤੀ ਜਾਏ. ਅਸੀਂ ਹਰ ਇੱਕ ਫੌਜੀ ਜਵਾਨ ਨੂੰ ਆਪਣੇ ਪਾਸੋਂ ਬਖਸ਼ਸ਼ ਦੇਵਾਂਗੇ। ਸੋ ਇਸ ਹੁਕਮ ਅਨੁਸਾਰ ਕਿਸੇ ਦਾ ਇਕ ਪੈਸੇ ਦਾ ਨੁਕਸਾਨ ਨਹੀਂ ਸੀ ਹੋਇਆ।[1] ਇਸ ਤੋਂ ਪਹਿਲਾਂ ਇਹ ਆਮ ਤਰੀਕਾ ਸੀ ਕਿ ਜਦ ਕਦੇ ਇਸ ਤਰ੍ਹਾਂ ਦੇ ਪ੍ਰੀਵਰਤਨ ਦਾ ਸਮਾਂ ਆਂਵਦਾ ਤਾਂ ਫਤਹਮੰਦ ਫੌਜਾਂ ਵਸਨੀਕਾਂ ਨੂੰ ਲੁੱਟ ਪੁੱਟ ਕੇ ਤਬਾਹ ਕਰ ਦਿੰਦੀਆਂ, ਮਕਾਨਾਂ ਨੂੰ ਅਗਾਂ ਲਾਕੇ ਸਾੜ ਦਿੱਤਾ ਜਾਂਦਾ ਅਤੇ ਨੂਹਾਂ ਧੀਆਂ ਦੀਆਂ ਬੇਪਤੀਆਂ ਹੁੰਦੀਆਂ ਸਨ। ਇਹੀ ਕਾਰਨ ਸੀ ਕਿ ਲਾਹੌਰ ਦੇ ਵਸਨੀਕ ਇਸ ਸਮੇਂ ਇੰਨੇ ਖੁਸ਼ ਸਨ ਹਿੰਦੂ ਮੁਸਲਮਾਨਾਂ ਨੇ ਆਪੋ ਵਿਚ ਮਿਲਕੇ ਕਈ ਰਾਤਾਂ ਤਕ ਸਾਰੇ ਸ਼ਹਿਰ ਵਿਚ ਭਾਰੀ ਦੀਪਮਾਲਾ ਕੀਤੀ[2]। ਇਸ ਤਰ੍ਹਾਂ ਇਨ੍ਹਾਂ ਹਰ ਮਤ ਤੇ ਹਰ ਜਾਤੀ ਦੇ ਲੋਕਾਂ ਨੇ ਖਾਲਸਾ ਫੌਜ ਤੋਂ ਇਸਦੇ ਆਗੂਆਂ ਨੂੰ ਸਾਰੇ ਸ਼ਹਿਰ ਵੱਲੋਂ 'ਜੀ ਆਇਆਂ ਨੂੰ' ਕਿਹਾ।

ਸ਼ੇਰਿ ਪੰਜਾਬ ਨੇ ਇਸ ਸਮੇਂ ਜਿੰਨਾ ਧਨ ਵਿਜਈ ਫੌਜਾਂ ਨੂੰ ਇਨਾਮ ਵਜੋਂ ਦਿੱਤਾ ਸੀ ਉਸ ਨਾਲੋਂ ਦਸ ਗੁਣਾਂ ਵਧ ਦੱਬਿਆ ਹੋਇਆ ਖਜ਼ਾਨਾ, ਸਣ ਅੱਠ ਤੋਪਾਂ ਦੇ, ਅਗਲੇ ਦਿਨ ਕਿਲ੍ਹਾ ਲਾਹੌਰ ਵਿੱਚੋਂ ਆਪ ਨੂੰ ਮਿਲ ਗਿਆ[3]।

## ਸ਼ੇਰਿ ਪੰਜਾਬ ਨੂੰ 'ਮਹਾਰਾਜਾ' ਦਾ ਪਦ ਮਿਲਣਾ

ਜਦੋਂ ਲਾਹੌਰ ਸ਼ਹਿਰ ਦੀ ਰਾਖੀ ਆਦਿ ਦਾ ਸਾਰਾ ਪ੍ਰਬੰਧ ਠੀਕ ਹੋ ਗਿਆ ਤਾਂ ਕੁਝ ਦਿਨਾਂ ਬਾਅਦ ਸਰਦਾਰਨੀ ਸਦਾ ਕੌਰ ਜੀ ਦੀ ਵਿਚਾਰ ਅਨੁਸਾਰ ਫੌਜ ਦੇ ਵਡੇ ਸਰਦਾਰਾਂ ਅਤੇ ਸ਼ਹਿਰ ਦੇ ਮੁਖੀਆਂ ਨੇ ਸਰਕਾਰ ਦੀ ਹਜ਼ੂਰੀ ਵਿਚ ਹਾਜ਼ਰ ਹੋਕੇ ਬਿਨੈ ਕੀਤੀ ਕਿ ਰਾਜਧਾਨੀ ਲਾਹੌਰ ਵਿਚ ਇਕ ਵੱਡਾ ਦਰਬਾਰ ਕੀਤਾ ਜਾਏ, ਜਿਸ ਵਿਚ ਪੰਜਾਬ ਦੀ ਪਰਜਾ ਵੱਲੋਂ ਸ੍ਰੀ ਹਜ਼ੂਰ ਜੀ ਨੂੰ 'ਮਹਾਰਾਜਾ' ਦਾ ਪਦ ਦਿੱਤਾ ਜਾਏ, ਆਪ ਕ੍ਰਿਪਾ ਕਰਕੇ ਸਾਡੀ ਇਸ ਬੇਨਤੀ ਨੂੰ ਪ੍ਰਵਾਨਗੀ ਦਾ ਮਾਨ ਬਖਸ਼ੋ। ਇਹ ਸੁਣਕੇ ਪਹਿਲਾਂ ਤਾਂ ਸਰਕਾਰ ਨੇ ਇਸ ਗੱਲ ਤੋਂ ਇਨਕਾਰ ਕਰ ਦਿੱਤਾ ਤੇ ਆਖਿਆ ਕਿ ਇਸ ਤਰ੍ਹਾਂ ਦੇ ਦਿਖਲਾਵਿਆਂ ਦੀ ਕੀ ਲੋੜ ਹੈ, ਪਰ੍ ਜਦ ਸਾਰੇ ਆਗੂਆਂ ਤੇ ਖਾਸ ਕਰ ਸਰਦਾਰਨੀ ਸਦਾ ਕੌਰ ਨੇ ਬਹੁਤ ਜ਼ੋਰ ਦਿੱਤਾ ਤੇ ਆਪ ਨੇ ਪਰਵਾਨ ਕਰ ਲਿਆ।

## ਸ੍ਰੀ ਅੰਮ੍ਰਿਤਸਰ ਤੇ ਸਰਦਾਰਨੀ ਸਦਾ ਕੌਰ

ਲਾਹੌਰ ਅਤੇ ਹੋਰ ਨੇੜੇ ਤੇੜੇ ਦੇ ਇਲਾਕੇ ਪਰ ਜਦ ਸ਼ੇਰਿ ਪੰਜਾਬ ਦਾ ਪੂਰਾ ਪੂਰਾ ਕਬਜ਼ਾ ਹੋ ਗਿਆ ਤੇ ਨਾਲ ਹੀ ਸਰਕਾਰ ਨੂੰ ਪਰਜਾ ਵਲੋਂ ਮਹਾਰਾਜਗੀ ਦਾ ਖਿਤਾਬ ਦਿੱਤਾ ਗਿਆ ਤਾਂ ਇਹ ਸਾਰੇ ਕੰਮ ਸੁਭਾਵਕ ਹੀ ਰਾਮਗੜ੍ਹੀਆ ਅਤੇ ਭੰਗੀ ਸਰਦਾਰਾਂ ਲਈ ਦਿਨੋ ਦਿਨ ਤੌਖਲੇ ਦਾ ਕਾਰਨ ਬਣ ਗਏ। ਇਸ ਵਿਚ ਸ਼ੱਕ ਵੀ ਕੀ ਹੋ ਸਕਦਾ ਸੀ ਕਿ ਜਿਸ ਦੇ ਗੁਆਂਢ ਵਿਚ ਇਕ ਐਸੀ ਜ਼ਬਰਦਸਤ ਤਾਕਤ ਦਿਨੋ ਦਿਨ ਵਧ ਫੁਲ ਰਹੀ ਹੋਵੇ ਤੇ ਉਸ ਨੂੰ ਗੁਆਂਢੀ ਜੇ ਨਿਸਚਿੰਤ ਹੋਕੇ

---

1. ਸੱਯਦ ਮੁਹੰਮਦ ਲਤੀਫ਼, ਹਿਸਟਰੀ ਔਫ ਦੀ ਪੰਜਾਬ ਸਫਾ ੩੫੦, ਘਨੱਯਾ ਲਾਲ, ਤਾਰੀਖ ਪੰਜਾਬ, ਸਫਾ ੧੪੧।
2. ਜੀਵਨ ਬ੍ਰਿਤਾਂਤ ਮਹਾਰਾਜਾ ਰਣਜੀਤ ਸਿੰਘ ਸਫਾ ੫੪।
3. ਘਨੱਯਾ ਲਾਲ ਤਾਰੀਖ ਪੰਜਾਬ ਦੇ ਸਫਾ ੧੪੬ ਪਰ ਲਿਖਦਾ ਹੈ ਕਿ ਇਕ ਅੱਸੀ ਸਾਲ ਦੇ ਬ੍ਰਿੱਧ ਨੇ ਸ਼ੇਰਿ ਪੰਜਾਬ ਕੋਲ ਹਾਜ਼ਰ ਹੋ ਕੇ ਦੱਸਿਆ ਕਿ ਮੀਰ ਮੁਆਈਨਲ ਮੁਲਕ ਸੂਬਾ ਲਾਹੌਰ ਦਾ ਬਹੁਤ ਬੜਾ ਖਜ਼ਾਨਾ ਤੇ ਕੁਝ ਤੋਪਾਂ ਕਿਲ੍ਹੇ ਵਿਚ ਦੱਬੀਆਂ ਪਈਆਂ ਹਨ, ਮੈਨੂੰ ਉਸ ਥਾਂ ਦਾ ਪਤਾ ਹੈ। ਸੋ ਇਹ ਥਾਂ ਇਸ ਬ੍ਰਿਧ ਨੇ ਦੱਸੀ ਸੀ।

ਤੇ ਹੱਥ ਪਰ ਹੱਥ ਧਰਕੇ ਬੈਠੇ ਰਹਿੰਦੇ ਤਾਂ ਉਨ੍ਹਾਂ ਨੂੰ ਸੰਸਾਰ ਪਰ ਕੋਈ ਵੀ ਸਿਆਣਾ ਤੇ ਦੂਰਦ੍ਰਿਸ਼ਟਤਾ ਨਹੀਂ ਕਹੇਗਾ। ਠੀਕ ਇਸੇ ਖਤਰੇ ਤੋਂ ਪ੍ਰਭਾਵਿਤ ਹੋਕੇ ਸੰਨ ੧੮੦੨ ਦੇ ਛੇਕੜਲੇ ਦਿਨਾਂ ਵਿਚ ਇਨ੍ਹਾਂ ਸਰਦਾਰਾਂ ਨੇ ਸਵੈ ਰੱਖਿਆ ਲਈ ਸ੍ਰੀ ਅੰਮ੍ਰਿਤਸਰ ਵਿਚ ਕੁਝ ਜੰਗੀ ਤਿਆਰੀਆਂ ਅਰੰਭ ਦਿੱਤੀਆਂ। ਇਨ੍ਹਾਂ ਤਿਆਰੀਆਂ ਦੀਆਂ ਖਬਰਾਂ ਜਦ ਮਹਾਰਾਜਾ ਸਾਹਿਬ[1] ਨੂੰ ਪਹੁੰਚੀਆਂ ਤੇ ਨਾਲ ਇਹ ਵੀ ਪਤਾ ਲੱਗਾ ਕਿ ਇਸ ਗੋਂਦ ਵਿਚ ਸਭ ਤੋਂ ਵੱਧ ਰਾਣੀ ਸੁਖਾਂ ਜੀ[2] ਹਿੱਸਾ ਲੈ ਰਹੀ ਹੈ[3] ਤਾਂ ਮਹਾਰਾਜਾ ਸਾਹਿਬ ਨੇ ਤੁਰੰਤ ਇਨ੍ਹਾਂ ਖਬਰਾਂ ਦੀ ਜਾਂਚ ਪੜਤਾਲ ਕਰਵਾਈ ਤਾਂ ਇਹ ਗੱਲ ਠੀਕ ਨਿਕਲੀ। ਮਹਾਰਾਜਾ ਸਾਹਿਬ ਨੇ ਉਸੇ ਦਿਨ ਹੀ ਇਕ ਤੇਜ਼ ਰਫਤਾਰ ਹਲਕਾਰਾ ਭੇਜ ਕੇ ਮਹਾਰਾਣੀ ਸਦਾ ਕੌਰ ਨੂੰ ਬਟਾਲੇ ਤੋਂ ਅਤੇ ਸਰਦਾਰ ਫਤਹ ਸਿੰਘ ਆਹਲੂਵਾਲੀਏ ਨੂੰ ਕਪੂਰਥਲੇ ਤੋਂ, ਸਣੇ ਆਪੋ ਆਪਣੀਆਂ ਫੌਜਾਂ ਦੇ, ਆਪਣੇ ਪਾਸ ਬੁਲਵਾ ਲਿਆ। ਇਨ੍ਹਾਂ ਦੇ ਪਹੁੰਚ ਜਾਣੇ ਪਰ ਥੋੜੇ ਦਿਨਾਂ ਦੇ ਅੰਦਰ ਅੰਦਰ ਹੀ ਸਭ ਜ਼ਰੂਰੀ ਤਿਆਰੀਆਂ ਹੋ ਜਾਣ ਦੇ ਉਪਰੰਤ ੨੫ ਦਸੰਬਰ ੧੮੦੨ ਨੂੰ ਖਾਲਸਾ ਫੌਜਾਂ ਨੇ ਸਰਦਾਰਨੀ ਸਦਾ ਕੌਰ[4], ਸਰਦਾਰ ਫਤਹ ਸਿੰਘ ਆਹਲੂਵਾਲੀਆ ਤੇ ਸ਼ੇਰਿ ਪੰਜਾਬ ਦੀ ਸੌਂਪਣੀ ਵਿਚ ਸ੍ਰੀ ਅੰਮ੍ਰਿਤਸਰ ਜੀ ਵੱਲ ਚਾਲੇ ਪਾ ਦਿਤੇ।

ਕੂਚ ਤੋਂ ਪਹਿਲਾਂ ਫੌਜ ਦੇ ਇਨ੍ਹਾਂ ਤਿੰਨਾਂ ਮੁਖੀਆਂ ਦੀ ਸਲਾਹ ਨਾਲ ਇਹ ਫੈਸਲਾ ਹੋਇਆ ਕਿ ਇਸ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਦੀ ਨਗਰੀ ਦੀ ਮਹੱਤਤਾ ਤੇ ਸਤਿਕਾਰ ਨੂੰ ਖਾਸ ਤੌਰ ਪੁਰ ਦ੍ਰਿਸ਼ਟੀਗੋਚਰ ਰਖਿਆ ਜਾਏ, ਸਗੋਂ ਕੋਈ ਐਸਾ ਢੰਗ ਵਰਤਿਆ ਜਾਏ, ਜਿਸ ਨਾਲ ਬਿਨਾਂ ਕਿਸੇ ਖ਼ੂਨ ਖਰਾਬੇ ਤੇ ਤੋਪਾਂ ਆਦਿ ਦੀ ਵਰਤੋਂ ਦੇ – ਗੁਰੂ ਨਗਰੀ ਤੋਂ ਬਰਕਤਾਂ ਪ੍ਰਾਪਤ ਕਰਨ ਤੇ ਗੁਰਧਾਮਾਂ ਦੀ ਵਧੇਰੀ ਸੇਵਾ ਦੇ ਭਾਵ ਨੂੰ ਮੁੱਖ ਰੱਖ ਕੇ ਖਾਲਸਾ ਰਾਜ ਦੇ ਨਾਲ ਮਿਲਾਇਆ ਜਾਏ। ਇਸ ਸਮੇਂ 'ਇੱਛਾ ਪੂਰਕੁ ਸਰਬ ਸੁਖ ਦਾਤਾ' ਜੀ ਦਾ ਐਸਾ ਖੇਲ ਵਰਤਿਆ ਕਿ ਬਹਾਦਰ ਰਾਮਗੜੀਏ ਸਰਦਾਰ ਸਮੇਂ ਸਿਰ ਭੰਗੀਆਂ ਨਾਲ ਨਾ ਮਿਲ ਸਕੇ, ਕਿਉਂਕਿ ਮਹਾਰਾਜਾ ਸਾਹਿਬ ਵਲੋਂ ਇਹ ਧਾਵਾ ਇਤਨਾ ਤੁਰਤ ਫੁਰਤ ਤੇ ਚੁਪ ਚਾਪ ਕੀਤਾ ਗਿਆ ਸੀ ਕਿ ਖਾਲਸਾ ਫੌਜ ਦੀ ਚੜ੍ਹਾਈ ਦਾ ਕਿਸੇ ਨੂੰ ਵੀ ਪਤਾ ਨਾ ਸੀ ਲਗ ਸਕਿਆ। ਦੂਜਾ ਸਰਦਾਰਨੀ ਸਦਾ ਕੌਰ ਦੀ ਵਿਚਾਰ ਅਨੁਸਾਰ ਫੌਜ ਨੂੰ ਸ਼ਹਿਰ ਦੇ ਚੌਗਿਰਦੇ ਪਰਕਰਮਾ ਦੇ ਤਰੀਕੇ ਨਾਲ ਫੈਲਾ ਦਿੱਤਾ ਗਿਆ, ਪਰ ਨਾਲ ਹੀ ਇਹ ਜ਼ਰੂਰੀ ਹੁਕਮ ਸੁਣਾਇਆ ਗਿਆ ਕਿ ਕੇਵਲ ਜੈਕਾਰੇ ਬਕਾਰੇ ਤੇ ਧੌਂਸਿਆਂ ਨੌਬਤਾਂ ਤੇ ਸ਼ੋਰ ਸ਼ਰਾਬੇ ਤੋਂ ਹੀ ਕੰਮ ਲੈ ਲਿਆ ਜਾਏ, ਇਸ ਤਰ੍ਹਾਂ ਗੁਰੂ-ਨਗਰੀ ਦੀ ਸਲਾਮੀ ਲਈ ਫੋਕਾਰੀ ਤੋਪਾਂ ਦੀਆਂ ਸ਼ਲਕਾਂ ਚਲਾਈਆਂ ਜਾਣ, ਜਦ ਤੱਕ ਖਾਸ ਦੂਜਾ ਹੁਕਮ ਨਾ ਦਿੱਤਾ ਜਾਏ ਕੋਈ ਵੀ ਜਵਾਨ ਆਪਣੇ ਹਥਿਆਰ ਨਾ ਵਰਤੇ। ਸੋ ਇਸ ਵਕਤ ਸੋਚੀ ਵਿਉਂਤ ਅਨੁਸਾਰ ਇਹ ਦਿਖਲਾਵਾ ਕੁਝ ਉਸ ਢੰਗ ਦਾ ਸੀ ਜਿਸ ਤਰ੍ਹਾਂ ਫੌਜ ਦੀ ਸਿਖਲਾਈ ਲਈ ਫ਼ਰਜ਼ੀ ਧਾਵਾ ਕੀਤਾ ਜਾਂਦਾ ਹੈ। ਇਹ ਤਰੀਕਾ ਪਹਿਲੀ ਵਾਰ ਸ੍ਰੀ ਅੰਮ੍ਰਿਤਸਰ ਜੀ ਵਿਚ ਵਰਤਿਆ ਗਿਆ ਕਿ ਬਿਨਾਂ ਹਥਿਆਰਾਂ ਦੀ ਵਰਤੋਂ

---

1. ਇਸ ਤੋਂ ਅਗੇ ਅਸੀਂ ਸਰਦਾਰ ਰਣਜੀਤ ਸਿੰਘ ਦੇ ਨਾਮ ਨਾਲ ਮਹਾਰਾਜਾ ਲਿਖਾਂਗੇ।
2. ਰਾਣੀ ਸੁਖਾਂ ਜੀ ਬਹਾਦਰ ਸਰਦਾਰ ਗੁਲਾਬ ਸਿੰਘ ਭੰਗੀ ਦੀ ਸੁਪਤਨੀ ਤੇ ਸਰਦਾਰ ਗੁਰਦਿਤ ਸਿੰਘ ਭੰਗੀ ਦੀ ਮਾਤਾ ਸੀ। ਇਹ ਸਰਦਾਰਨੀ ਆਪਣੇ ਸਮੇਂ ਵੱਡੀ ਸੁਘੜ ਤੇ ਬਹਾਦਰ ਮੰਨੀ ਜਾਂਦੀ ਸੀ।
3. ਘਨੱਯਾ ਲਾਲ, ਤਵਾਰੀਖ ਪੰਜਾਬ, ਸਫ਼ਾ ੧੬੫, ਸੱਯਦ ਮੁਹੰਮਦ ਲਤੀਫ, ਤਵਾਰੀਖ ਪੰਜਾਬ ਸ: ੧੦੫, ਸਰ ਲੈਪਲ ਗ੍ਰਿਫਨ, ਲਾਈਫ ਔਫ ਮਹਾਰਾਜਾ ਰਣਜੀਤ ਸਿੰਘ, ਸਫਾ ੧੬੩।
4. ਪ੍ਰੋਫ਼ੈਸਰ ਸੀਤਾ ਰਾਮ, ਮਹਾਰਾਜਾ ਰਣਜੀਤ ਸਿੰਘ, ਸਫਾ ੮੯।

ਦੇ ਅਤੇ ਬਗੈਰ ਇਕ ਤੁਪਕਾ ਲਹੂ ਡੋਲ੍ਹਣ ਦੇ ਗ਼ਨੀਮ ਪਰ ਫ਼ਤਿਹ ਪਾਣੀ। ਅਜੇ ਖਾਲਸਾ ਫ਼ੌਜ ਇਸ ਪਾਵਨ ਸ਼ਹਿਰ ਦੀ ਪ੍ਰਕਰਮਾਂ ਕਰ ਰਹੀ ਸੀ ਤੇ ਤੋਪਾਂ ਸਲਾਮੀ ਉਤਾਰ ਰਹੀਆਂ ਸਨ ਕਿ ਇੰਨੇ ਨੂੰ ਸ਼ਹਿਰ ਦੇ ਬਹੁਤ ਸਾਰੇ ਪਤਵੰਤੇ ਮੁਖੀਏ, ਸਣੇ ਬਾਬਾ ਫੂਲਾ ਸਿੰਘ ਜੀ ਅਕਾਲੀ[1] ਦੇ, ਦੋਹਾਂ ਧਿਰਾਂ ਦੇ ਸਰਦਾਰਾਂ ਨੂੰ ਆ ਮਿਲੇ ਤੇ ਘਰ ਵਿਚ ਹੀ ਪੂਰੀ ਇਜ਼ਤ ਨਾਲ ਸਮਝੌਤਾ ਕਰਵਾ ਦਿੱਤਾ, ਜਿਸ ਦੀਆਂ ਦੋ ਵੱਡੀਆਂ ਸ਼ਰਤਾਂ ਇਹ ਸਨ :- (੧) ਭੰਗੀ ਸਰਦਾਰ ਆਪਣਾ ਕਿਲ੍ਹਾ ਖਾਲੀ ਕਰ ਦੇਣ ਤੇ ਗੁਰੂ ਦੀ ਨਗਰੀ ਨੂੰ ਖਾਲਸਾ ਰਾਜ ਨਾਲ ਸੰਮਲਿਤ ਕਰ ਲਿਆ ਜਾਏ। (੨) ਮਹਾਰਾਜਾ ਰਣਜੀਤ ਸਿੰਘ ਵਲੋਂ ਭੰਗੀ ਸਰਦਾਰਾਂ ਨੂੰ ਅੱਗੇ ਨੂੰ ਪਤਵੰਤੀ ਜ਼ਿੰਦਗੀ ਗੁਜ਼ਾਰਨ ਲਈ ਮਾਅਕੂਲ ਜਾਗੀਰ ਦਿੱਤੀ ਜਾਏ[2]। ਇਹ ਸ਼ਰਤਾਂ ਦੋਹਾਂ ਧਿਰਾਂ ਵਲੋਂ ਪ੍ਰਵਾਨ ਹੋਈਆਂ ਅਤੇ ਇਤਨਾ ਮਹਾਨ ਕਾਰਜ ਗੁਰੂ ਨਗਰੀ ਦਾ ਸਤਿਕਾਰ ਬਰਕਰਾਰ ਰੱਖਦੇ ਹੋਏ ਤੇ ਬਿਨਾਂ ਇਕ ਜਾਨ ਦੇ ਵਿਅਰਥ ਜਾਣ ਦੇ ਸ਼ਰਦਾਰਨੀ ਸਦਾ ਕੌਰ ਦੀ ਸਿਆਣਪ ਤੇ ਦੂਰਦ੍ਰਿਸ਼ਟਤਾ ਦੇ ਕਾਰਨ ਬੜੀ ਸਫ਼ਲਤਾ ਨਾਲ ਸਿਰੇ ਚੜ੍ਹ ਗਿਆ, ਜਿਹੜਾ ਸਦਾ ਇਤਿਹਾਸ ਵਿਚ ਸਰਦਾਰਨੀ ਜੀ ਦੀ ਯਾਦਗਾਰ ਰਹੇਗਾ। ਇਹ ਗੱਲ ੨੬ ਦਸੰਬਰ ਸੰਨ ੧੮੦੨ ਈ: ਦੀ ਹੈ।

ਇਸ ਦੇ ਉਪਰੰਤ ਸ਼ੇਰਿ ਪੰਜਾਬ, ਸਣੇ ਸਰਦਾਰਨੀ ਸਦਾ ਕੌਰ ਤੇ ਸਰਦਾਰ ਫ਼ਤਿਹ ਸਿੰਘ ਆਦਿ ਸਰਦਾਰਾਂ ਦੇ, ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨਾਂ ਲਈ ਹਾਜ਼ਰ ਹੋਏ। ਪਾਵਨ ਸ੍ਰੀ ਰਾਮਦਾਸ ਸਰੋਵਰ ਵਿਚ ਇਸ਼ਨਾਨ ਕਰਨ ਦੇ ਬਾਅਦ ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਤਖਤ ਸਾਹਿਬ ਜੀ ਆਦਿ ਗੁਰਦਵਾਰਿਆਂ ਦੀ ਸੇਵਾ ਲਈ ਆਪਣੇ ਆਪ ਨੂੰ ਵਡਭਾਗੀ ਜਾਣ ਕੇ ਬਹੁਤ ਸਾਰੀ ਮਾਇਆ ਅਰਦਾਸ ਕਰਵਾਈ।

ਭੰਗੀਆਂ ਦੇ ਕਿਲੇ ਪੁਰ ਮਹਾਰਾਜਾ ਰਣਜੀਤ ਸਿੰਘ ਦਾ ਕਬਜ਼ਾ ਹੋ ਜਾਣ ਨਾਲ ਬਹੁਤ ਸਾਰੇ ਹਥਿਆਰ ਸਰਕਾਰ ਦੇ ਹੱਥ ਆਏ ਜਿਨ੍ਹਾਂ ਵਿਚੋਂ ਜਗਤ ਪ੍ਰਸਿੱਧ ਭੰਗੀਆਂ ਦੀ ਤੋਪ 'ਜ਼ਮਜ਼ਮਾ' ਭੀ ਸੀ[3]।

## ਸਦਾ ਕੌਰ ਦੇ ਹਜ਼ਾਰੇ ਦੀ ਰਣਭੂਮੀ ਵਿਚ ਜੰਗੀ ਕਮਾਲ

ਹਜ਼ਾਰੇ ਦਾ ਦੇਸ਼ ਆਪਣੇ ਹਰੇ ਭਰੇ ਮੈਦਾਨਾਂ ਅਤੇ ਉੱਚੇ ਤੋਂ ਉੱਚੇ ਠੰਡੇ ਬਰਫ਼ਾਨੀ ਪਹਾੜਾਂ, ਨਿਰਮਲ ਚਸ਼ਮਿਆਂ, ਅਡੋਲ ਟਿੱਕੀਆਂ ਹੋਈਆਂ ਝੀਲਾਂ ਅਤੇ ਆਪਣੇ ਬਹਾਦਰ ਵਸਨੀਕਾਂ ਲਈ ਖਾਸ ਪ੍ਰਸਿੱਧਤਾ ਰੱਖਦਾ ਹੈ । ਇਹ ਸੂਬਾ ਕਈ ਵਾਰੀ ਕਸ਼ਮੀਰ ਨਾਲ ਮਿਲਿਆ ਤੇ ਵੱਖ ਹੋਇਆ। ਹਕੀਕਤ ਵਿਚ ਇਹ ਕਸ਼ਮੀਰ ਦਾ ਹੀ ਨਿੱਕਾ ਭਾਈ ਹੈ। ਕਸ਼ਮੀਰ ਦੀ ਤਰ੍ਹਾਂ ਇਸ ਦੇ ਉੱਚੇ ਪਹਾੜ, ਜਿਨ੍ਹਾਂ ਵਿਚੋਂ 'ਮਾਲੀਕਾ ਪ੍ਰਬਤ' ਦੀ ਉਚਾਈ ੧੭੩੬੦ ਫੁਟ ਹੈ, ਇਸ ਦੇ ਨਾਲ 'ਗਗਨ ਪਾਜੀ' ੧੬੫੨੮ ਫੁਟ ਉੱਚਾ ਹੈ। ਇੰਨੀ ਉਚਾਣ ਪੁਰ ਚਾਂਦੀ ਦੇ ਥਾਲਾਂ ਵਰਗੀਆਂ ਡਲ੍ਹ ਫ਼ਲ੍ਹ ਕਰਦੀਆਂ ਬਰਫ਼ਾਨੀ ਪਾਣੀ ਦਾ ਨਾਲ ਸੁਭਰ ਭਰੀਆਂ ਝੀਲਾਂ, ਜਿਨ੍ਹਾਂ ਦੇ ਡਿੱਠਿਆਂ ਮਨ ਮੋਹੇ ਜਾਂਦੇ ਹਨ,

---

1. ਇਸ ਜੋਧੇ ਦਾ ਸਵਿਸਥਾਰ ਜੀਵਨ ਬ੍ਰਿਤਾਂਤ ਬਹੁਤ ਸਾਰੀਆਂ ਇਤਿਹਾਸਕ ਤਸਵੀਰਾਂ ਸਹਿਤ ਮੁੜ ਹੁਣੇ ਹੀ ਛਪਿਆ ਹੈ।
2. ਇਸ ਸਮੇਂ ਸਰਦਾਰਨੀ ਸੁਖਾਂ ਤੇ ਉਸ ਦੇ ਸਪੁਤਰ ਸ: ਗੁਰਦਿਤ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਚਾਰ ਪਿੰਡ ਜਾਗੀਰ ਵਜੋਂ ਦਿੱਤੇ। ਸਯੱਦ ਮੁਹੰਮਦ ਲਤੀਫ਼ ਤਵਾਰੀਖ ਪੰਜਾਬ, ਸਫ਼ਾ ੧੭੫, ਘਨੱਯਾ ਲਾਲ ਤਾਰੀਖ ਪੰਜਾਬ ਸ: ੧੬੬।
3. ਇਹ ਤੋਪ ਇਕ ਵਕਤ ਲਾਹੌਰ ਦੇ ਅਜਾਇਬ ਘਰ ਦੇ ਸਾਹਮਣੇ ਪਈ ਹੈ ।

ਇਨ੍ਹਾਂ ਵਿਚੋਂ 'ਲੌਲੋਸਰ' ਤੇ 'ਸੈਪਰ ਮਲੂਕ ਸਰ' ਖਾਸ ਪ੍ਰਸਿੱਧ ਹਨ। ਇਥੋਂ ਦੇ ਕੱਦਾਵਰ ਦਰਖਤਾਂ ਤੇ ਰੰਗਾਰੰਗ ਫੁੱਲਾਂ ਦਾ ਤਾਂ ਅੰਤ ਹੀ ਕੋਈ ਨਹੀਂ। ਜਿਸ ਤਰ੍ਹਾਂ ਕੁਦਰਤ ਨੇ ਹੋਰਨਾਂ ਮੁਲਕਾਂ ਤੋਂ ਵੱਖ ਇਸ ਇਲਾਕੇ ਨੂੰ ਰਮਣੀਕਤਾ ਤੇ ਪ੍ਰਫੁੱਲਤਾ ਬਖਸ਼ੀ ਹੈ ਇਸੇ ਤਰ੍ਹਾਂ ਇਥੋਂ ਦੇ ਵਸਨੀਕ ਵੀ ਤਾਂ ਹੋਰਨਾਂ ਲੋਕਾਂ ਤੋਂ ਵੱਖ ਸੁਭਾਵ ਦੇ ਹੋਣੇ ਸ਼ੋਭਦੇ ਸਨ, ਸੋ ਠੀਕ ਅਭੁੱਲ ਕਾਦਰ ਨੇ ਇਨ੍ਹਾਂ ਨੂੰ ਕਈ ਗੁਣਾਂ ਵਿਚ ਸਾਰੇ ਜਗਤ ਤੋਂ ਅੱਡਰੇ ਸੁਭਾਵ ਬਖਸ਼ੇ ਸਨ। ਇਥੋਂ ਦੀਆਂ ਇਤਿਹਾਸਕ ਲਿਖਤਾਂ ਨੂੰ ਵਿਚਾਰਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਲੋਕ ਮੁੱਦਤਾਂ ਤੋਂ ਸੁਤੰਤਰ ਚਲੇ ਆਏ ਸਨ। ਇਨ੍ਹਾਂ ਨੂੰ ਸੌਖਾ ਹੀ ਆਪਣਾ ਅਨੁਸਾਰੀ ਕਰ ਲੈਣਾ ਪਹਿਲਾਂ ਪਹਿਲ ਇਕ ਅਨਹੋਣੀ ਜਿਹੀ ਗੱਲ ਸਮਝੀ ਜਾਂਦੀ ਸੀ।

ਕਸ਼ਮੀਰ ਦੀ ਫ਼ਤਿਹ ਤੋਂ ਪਹਿਲਾਂ ਹੀ ਸ਼ੇਰਿ ਪੰਜਾਬ ਦੀ ਤੀਬਰ ਇੱਛਾ ਸੀ ਕਿ ਇਸ ਦੇਸ਼ ਨੂੰ ਖਾਲਸਾ ਰਾਜ ਨਾਲ ਮਿਲਾ ਲਿਆ ਜਾਏ, ਕਿਉਂਕਿ ਕਸ਼ਮੀਰ ਵਲ ਜਾਣ ਆਉਣ ਦਾ ਸੌਖਾ ਰਾਹ, ਕਿਹੜਾ ਬਾਰ੍ਹਾਂ ਮਹੀਨੇ ਖੁਲ੍ਹਾ ਰਹਿੰਦਾ ਸੀ, ਉਹ ਕੇਵਲ ਹਜ਼ਾਰੇ ਦੇ ਵਿਚੋਂ ਦੀ ਹੋ ਕੇ ਲੰਘਦਾ ਸੀ। ਸ਼ੁਰੂ ਵਿਚ ਇਸ ਕੰਮ ਦੀ ਸਫ਼ਲਤਾ ਵਿਚ ਵੱਡੀਆਂ ਔਕੜਾਂ ਸਾਹਮਣੇ ਆਉਂਦੀਆਂ ਰਹੀਆਂ, ਇਸੇ ਲਈ ਇਨ੍ਹਾਂ ਨੇ ਮੁਦਤ ਤੱਕ ਪੂਰਨ ਅਨੁਸਾਰਤ ਨਹੀਂ ਸੀ ਮੰਨੀ। ਜਦ ਖਾਲਸਾ ਫੌਜ ਦਾ ਜ਼ੋਰ ਇਨ੍ਹਾਂ ਪੁਰ ਆ ਪੈਂਦਾ ਤਾਂ ਮਾਲੀਆ ਆਦਿ ਉਗਰਾਹ ਲਿਆ ਜਾਂਦਾ, ਪੁਰ ਹਕੂਮਤ ਵਲੋਂ ਜਦ ਜ਼ਰਾ ਜਿੰਨੀ ਵੀ ਨਰਮੀ ਹੁੰਦੀ ਤਾਂ ਇਹ ਮੁੜ ਰੌਲਾ ਖੜਾ ਕਰ ਦਿੰਦੇ।

ਸੰਨ ੧੮੧੮ ਈ: ਵਿਚ ਹਾਸ਼ਮ ਖਾਨ ਦੀ ਫ਼ਰਿਆਦ ਪੁਰ ਸਰਦਾਰ ਮੱਖਣ ਸਿੰਘ ਨਾਜ਼ਮ ਰਾਵਲ ਪਿੰਡੀ ਨੂੰ ਮਹਾਰਾਜਾ ਸਾਹਿਬ ਨੇ ਹੁਕਮ ਭੇਜਿਆ ਕਿ ਉਹ ਲੋੜ ਅਨੁਸਾਰ ਫ਼ੌਜ ਨਾਲ ਹਜ਼ਾਰੇ ਦੀ ਬਦਅਮਨੀ ਨੂੰ ਦੂਰ ਕਰਕੇ ਉੱਥੇ ਸ਼ਾਂਤੀ ਕਾਇਮ ਕਰੇ। ਇਸ ਹੁਕਮ ਅਨੁਸਾਰ ਸਰਦਾਰ ਮੱਖਣ ਸਿੰਘ ਨੇ ਕੱਤਕ ਸੰਮਤ ੧੮੭੫ ਮੁਤਾਬਿਕ ਅਕਤੂਬਰ ਸੰ: ੧੮੧੮ ਈ: ਨੂੰ ੫੦੦ ਖਾਲਸਾ ਸਵਾਰਾਂ ਨਾਲ ਹਜ਼ਾਰੇ ਦੇ ਮੈਦਾਨੀ ਇਲਾਕੇ ਪਰ ਚੜ੍ਹਾਈ ਕਰ ਦਿੱਤੀ, ਜਿਸ ਵਿਚ ਬੜੀ ਹੱਦ ਤੱਕ ਸਰਦਾਰ ਜੀ ਨੂੰ ਸਫ਼ਲਤਾ ਹੋਈ। ਸਰਦਾਰ ਮੱਖਣ ਸਿੰਘ ਨੇ ਇਨ੍ਹਾਂ ਦੀ ਸਰਕਸ਼ੀ ਦੇ ਬਦਲੇ ਇਨ੍ਹਾਂ ਪਰ ੨੦੦੦ ਨਾਨਕ ਸ਼ਾਹੀ ਰੁਪਿਆ ਜੁਰਮਾਨਾ ਲਾਇਆ ਤੇ ਸਭ ਦਾ ਸਭ ਵਸੂਲ ਕਰ ਲਿਆ। ਹਜ਼ਾਰੇ ਦੇ ਲੋਕਾਂ ਲਈ ਇਹ ਪਹਿਲਾ ਮੌਕਾ ਸੀ ਜਦ ਇਨ੍ਹਾਂ ਨੇ ਕਿਸੇ ਹੁਕਮਰਾਨ ਨੂੰ ਪੂਰਾ ਜੁਰਮਾਨਾ ਤਾਰਿਆ ਹੋਵੇ। ਇਸ ਦੇ ਬਾਅਦ ਸਰਦਾਰ ਮੱਖਣ ਸਿੰਘ ਨੇ ਸਾਰੇ ਇਲਾਕੇ ਦਾ ਦੌਰਾ ਕਰਕੇ ਸਰਾਏ ਸਾਲੇ ਦੇ ਮੁਕਾਮ ਪੁਰ ਇਕ ਕਿਲ੍ਹਾ ਬਣਵਾ ਕੇ, ਲੋੜ ਅਨੁਸਾਰ ਖਾਲਸਾ ਫੌਜ ਦੇ ਕੁਝ ਜਵਾਨ ਇਥੇ ਰੱਖੇ ਅਤੇ ਆਪ ਪਿੰਡੀ ਵੱਲ ਪਰਤ ਆਇਆ।

ਇਸ ਦੇ ਇਕ ਸਾਲ ਉਪਰੰਤ ਸਰਦਾਰ ਮੱਖਣ ਸਿੰਘ ਮੁੜ ਹਜ਼ਾਰੇ ਦੇ ਦੌਰੇ ਪਰ ਆਇਆ ਤਾਂ ਅੱਗੋਂ ਇਹ ਲੋਕ ਬੜੇ ਸਤਿਕਾਰ ਨਾਲ ਮਿਲੇ ਅਤੇ ਛੇਤੀ ਹੀ ਮਾਲੀਆ ਤਾਰ ਦੇਣ ਦਾ ਭਰੋਸਾ ਦਿਵਾਇਆ, ਪਰ ਅੰਦਰੋਂ ਅੰਦਰ ਇਨ੍ਹਾਂ ਬਹੁਤ ਸਾਰਾ ਲਸ਼ਕਰ ਇਕੱਠਾ ਕਰ ਲਿਆ ਤੇ 'ਸ਼ਾਹ ਮੁਹੰਮਦ' ਨਾਮੀ ਪਿੰਡ ਦੇ ਲਾਗੇ, ਜਿਹੜਾ ਦੋੜ ਨਦੀ ਦੇ ਕਿਨਾਰੇ ਪਰ ਵੱਸਦਾ ਸੀ, ਇਨ੍ਹਾਂ ਵਿਸਾਹਘਾਤ ਕਰਕੇ ਰਾਤ ਦੇ ਹਨੇਰੇ ਵਿਚ ਸਰਦਾਰ ਜੀ ਦੇ ਖੁੱਲੇ ਡੇਰੇ ਪਰ ਛਪੋਲ ਮਾਰਿਆ। ਅੱਗੋਂ ਨਿਡਰ ਸਰਦਾਰ ਮੱਖਣ ਸਿੰਘ ਨੇ, ਸਣੇ ਆਪਣੇ ਜੁਆਨਾਂ ਦੇ, ਇਨ੍ਹਾਂ ਦਾ ਐਸਾ ਡਟ ਕੇ ਮੁਕਾਬਲਾ ਕੀਤਾ ਕਿ ਵੈਰੀਆਂ ਦੇ ਮੂੰਹ ਫੇਰ ਦਿੱਤੇ। ਹੁਣ ਨੱਸਦੇ ਹੋਇਆਂ ਵਿਚੋਂ ਇਕ ਗਾਜ਼ੀ ਨੇ ਆਪਣੀ ਬੰਦੂਕ ਚਲਾਈ, ਜਿਸ ਦੀ ਗੋਲੀ ਸਰਦਾਰ ਮੱਖਣ ਸਿੰਘ ਨੂੰ ਲੱਗੀ, ਜਿਸ ਨਾਲ ਉਹ ਉਸੇ ਵੇਲੇ ਪਰਲੋਕ ਸਿਧਾਰ ਗਏ। ਇਹ ਗੱਲ ੧੨ ਨਵੰਬਰ ਸੰ: ੧੮੧੯ ਈ: ਦੀ ਹੈ।

ਇਹ ਖਬਰ ਜਦ ਬਹਾਦਰ ਸਰਦਾਰ ਹੁਕਮਾ ਸਿੰਘ ਚਿਮਨੀ ਨੂੰ ਮਿਲੀ, ਜੋ ਉਸ ਸਮੇਂ ਕਿਲ੍ਹਾ ਅਟਕ ਦਾ ਕਿਲ੍ਹਾਦਾਰ ਸੀ, ਤਾਂ ਉਹ ਉਸੀ ਵਕਤ, ਸਣੇ ਆਪਣੇ ਚੋਣਵੇਂ ਜਵਾਨਾਂ ਦੇ, ਖਾਲਸਾ ਫੌਜ ਦੀ ਮਦਦ ਲਈ ਹਜ਼ਾਰੇ ਪਹੁੰਚ ਗਿਆ। ਇਸ ਨੇ ਆਉਂਦੇ ਸਾਰ ਹੀ ਖਾਲਸਈ ਜੋਸ਼ ਨਾਲ ਉਨ੍ਹਾਂ ਸਾਰੇ ਪਿੰਡਾਂ ਪਰ ਹੱਲਾ ਕਰ ਦਿੱਤਾ ਜਿਨ੍ਹਾਂ ਦੇ ਵਸਨੀਕਾਂ ਨੇ ਸਰਦਾਰ ਮੱਖਣ ਸਿੰਘ ਦੇ ਡੇਰੇ ਪਰ ਧਾਵਾ ਕੀਤਾ ਸੀ। ਇਨ੍ਹਾਂ ਵਿਚੋਂ ਸੁਲਤਾਨਪੁਰ ਤੇ ਮੋੜਾ ਆਦਿ ਹੋਰ ਨਦੀ ਦੇ ਕੰਢੇ ਵੱਸਦੇ ਪਿੰਡ ਫੂਕ ਦਿੱਤੇ ਤੇ ਸੈਂਕੜਿਆਂ ਨੂੰ ਆਪਣੇ ਕੀਤੇ ਦਾ ਫ਼ਲ ਭੁਗਤਾਇਆ[1]। ਇਸ ਦੇ ਬਾਅਦ ਕੁਝ ਆਪਣੀ ਫੌਜ ਕਿਲ੍ਹਾ ਹਜ਼ਾਰੇ ਵਿਚ ਛਡ ਕੇ ਆਪ ਅਟਕ ਵਲ ਪਰਤ ਆਇਆ। ਇਥੇ ਪਹੁੰਚ ਕੇ ਇਸ ਨੇ ਹਜ਼ਾਰੇ ਦੀ ਘਟਨਾ ਬਾਰੇ ਇਕ ਸਵਿਸਥਾਰ ਰਿਪੋਟ ਮਹਾਰਾਜਾ ਸਾਹਿਬ ਨੂੰ ਲਾਹੌਰ ਭੇਜ ਦਿੱਤੀ, ਜਿਸ ਦੇ ਅਖੀਰ ਪਰ ਆਪਣੀ ਇਹ ਵੀਚਾਰ ਵੀ ਲਿਖੀ ਕਿ ਹੁਣ ਤਾਂ ਬਾਗ਼ੀਆਂ ਦਾ ਸਿਰ ਕੁਚਲ ਦਿੱਤਾ ਗਿਆ ਹੈ। ਪਰ ਹਜ਼ਾਰੇ ਵਿਚ ਅੱਗੇ ਨੂੰ ਪੂਰਾ ਪੂਰਾ ਅਮਨ ਕੋਾਇਮ ਰੱਖਣ ਲਈ ਇਕ ਤਕੜੀ ਮੁਹਿੰਮ ਦੀ ਲੋੜ ਹੈ।

ਸ਼ੇਰਿ ਪੰਜਾਬ ਨੇ ਸਰਦਾਰ ਹੁਕਮਾ ਸਿੰਘ ਦੀ ਇਸ ਤਜਵੀਜ਼ ਨੂੰ ਬਹੁਤ ਸਲਾਹਿਆ ਤੇ ਥੋੜੇ ਦਿਨਾਂ ਵਿਚ ਹੀ ਆਪਣੀਆਂ ਚੋਣਵੀਆਂ ਫੌਜਾਂ ਵਿਚੋਂ ੬੦੦੦ ਜਵਾਨ ਸਰਦਾਰਨੀ ਸਦਾ ਕੌਰ, ਸ਼ਹਿਜ਼ਾਦਾ ਸ਼ੇਰ ਸਿੰਘ, ਸਰਦਾਰ ਸ਼ਾਮ ਸਿੰਘ ਅਟਾਰੀ ਤੇ ਨੌਜਵਾਨ ਰਾਮ ਦਿਆਲ ਦੀ ਸੌਂਪਣੀ ਵਿਚ ਹਜ਼ਾਰੇ ਵੱਲ ਤੋਰ ਦਿੱਤੇ।

ਇਸ ਫੌਜ ਦੇ ਹਜ਼ਾਰੇ ਵਿਚ ਪਹੁੰਚਣ ਪਰ ਸਰਦਾਰਨੀ ਸਦਾ ਕੌਰ ਜੀ ਦੀ ਵਿਚਾਰ ਅਨੁਸਾਰ ਫ਼ੌਜ ਦੇ ਦੋ ਭਾਗ ਕੀਤੇ ਗਏ - ਪਹਿਲਾ ਦਸਤਾ ੩੦੦੦ ਜਵਾਨਾਂ ਦਾ ਖਾਸ ਆਪਣੀ ਤੇ ਸ਼ਾਹਜ਼ਾਦਾ ਸ਼ੇਰ ਸਿੰਘ ਦੀ ਤਾਇਤ ਵਿਚ ਰੱਖਿਆ ਅਤੇ ਬਾਕੀ ਦੀ ਸਾਰੀ ਫੌਜ ਬੀਰ ਸਰਦਾਰ ਸ਼ਾਮ ਸਿੰਘ ਤੇ ਨੌਜਵਾਨ ਰਾਮ ਦਿਆਲ ਦੀ ਸੌਂਪਣੀ ਵਿਚ ਦਿੱਤੀ ਗਈ।

ਅੱਗੋਂ ਹਜ਼ਾਰੇ ਵਾਲਿਆਂ ਜਦ ਖਾਲਸਾ ਫੌਜ ਨੂੰ ਇਧਰ ਆਉਂਦਿਆਂ ਸੁਣਿਆਂ ਤਾਂ ਇਨ੍ਹਾਂ ਵੀ ਬਹੁਤ ਬੜੀ ਗਿਣਤੀ ਵਿਚ ਟਾਕਰੇ ਲਈ ਇਕੱਠ ਕਰ ਲਿਆ ਤੇ ਗੰਧਿ-ਗਿਰਿ (ਸੁਗੰਧਤ ਪਹਾੜ) ਦੀ ਉਚਾਈ ਦੇ ਨਾਲ ਨਾਲ ਖਾਲਸੇ ਨੂੰ ਰੋਕਣ ਲਈ ਮੋਰਚੇ ਤਿਆਰ ਕਰ ਲਏ।

ਇਥੇ ਪਹੁੰਚ ਕੇ ਸਰਦਾਰਨੀ ਸਦਾ ਕੌਰ ਨੂੰ ਵੈਰੀਆਂ ਪਰ ਸੱਜੇ ਪਾਸੇ ਤੋਂ ਅਤੇ ਸਰਦਾਰ ਸ਼ਾਮ ਸਿੰਘ ਤੇ ਦੀਵਾਨ ਰਾਮ ਦਿਆਲ ਨੇ ਖੱਬੇ ਪਾਸੇ ਤੋਂ ਹੱਲਾ ਬੋਲ ਦਿੱਤਾ। ਇਸ ਸਮੇਂ ਖਾਲਸਾ ਫੌਜ ਵਿਚ ਗਜ਼ਬ ਦਾ ਜੋਸ਼ ਖਿਲਰ ਗਿਆ। ਜਦ ਇਨ੍ਹਾਂ ਆਪਣੀ ਸਤਿਕਾਰ ਯੋਗ ਸਰਦਾਰਨੀ ਨੂੰ ਨੰਗੀ ਤਲਵਾਰ ਹੱਥ ਵਿਚ ਲਈ ਸਾਰੀ ਫੌਜ ਤੋਂ ਅੱਗੇ ਅੱਗੇ ਆਪਣੇ ਅਰਬੀ ਘੋੜੇ ਨੂੰ ਉਡਾਂਦੀ ਹੋਈ ਵੈਰੀ ਦੀਆਂ ਸਫਾਂ ਨੂੰ ਤੋੜਦਿਆਂ ਡਿੱਠਾ ਤਾਂ ਇਹ ਆਪੇ ਤੋਂ ਬਾਹਰ ਹੋ ਗਏ ਅਤੇ ਅਜਿਹੀ ਸਿਰੀ ਸਾਹਿਬ ਚਲਾਈ ਕਿ ਪਲ ਦੇ ਪਲ ਵਿਚ ਮੈਦਾਨ ਲੋਥਾਂ ਨਾਲ ਪੂਰਤ ਹੋ ਗਿਆ। ਅੱਗੋਂ ਬਹਾਦਰ ਗ਼ਾਜ਼ੀਆਂ ਨੇ ਭੀ ਆਪਣੇ ਮਜ਼੍ਹਬੀ ਜੋਸ਼ ਤੇ ਪੁਰਾਣੀਆਂ ਰਵਾਇਤਾਂ ਅਨੁਸਾਰ ਸਿਰ ਤਲੀ ਤੇ ਰੱਖ ਕੇ ਬੜੀ ਦ੍ਰਿੜ੍ਹਤਾ ਨਾਲ ਖਾਲਸੇ ਦਾ ਟਾਕਰਾ ਕੀਤਾ, ਪਰ ਦੁਪਹਿਰ ਢਲਦਿਆਂ ਹੀ ਅੱਜ ਸਰਦਾਰਨੀ ਸਦਾ ਕੌਰ ਨੇ ਆਪਣੇ ਜੰਗੀ ਕਮਾਲ ਦਾ ਐਸਾ ਹੁਨਰ ਵਰਤਿਆ; ਜਿਸ ਨੂੰ ਦੇਖਣ ਵਾਲੇ ਮਿਤਰ ਅਤੇ ਸ਼ਤਰੂ ਸਭ ਸਿਕਸਾਰ ਹੈਰਾਨ ਰਹਿ ਗਏ। ਇਸ ਸਮੇਂ ਆਪ ਦੀ ਖਾਲਸਈ

1. ਮਿਸਟਰ ਵਾਸਟਨ ਦੀ ਹਜ਼ਾਰੇ ਸਬੰਧੀ ਰਿਪੋਟ ਸਫਾ ੧੨੬।

ਬੀਰਤਾ ਦੀ ਸ਼ਾਨ, ਆਪ ਦਾ ਕੌਮੀ ਜੋਸ਼, ਆਪ ਦੀ ਨਿਰਭੈਤਾਂ, ਆਪ ਦਾ ਤਲਵਾਰ ਚਲਾਣ ਦਾ ਹੁਨਰ ਕਮਾਲ ਦਾ ਸੀ। ਆਪ ਇਕਾ-ਇਕ ਆਪਣੀ ਫੌਜ ਨੂੰ ਮੈਦਾਨ ਵਿਚੋਂ ਕੁਝ ਕਦਮ ਪਿਛੇ ਹਟਾ ਲਿਆ। ਵੈਰੀ ਸਮਝੇ ਕਿ ਖਾਲਸਾ ਫੌਜ ਨੱਸ ਚੱਲੀ ਹੈ, ਇਹ ਇਸ ਖੁਸ਼ੀ ਵਿਚ ਆਪਣਿਆਂ ਸੰਘਰਾਂ ਵਿਚੋਂ ਨਿਕਲ ਕੇ ਖੁੱਲ੍ਹੇ ਮੈਦਾਨ ਵਿਚ ਆ ਗਏ। ਹੁਣ ਇਕਲਖਤ ਸਰਦਾਰਨੀ ਨੇ ਆਪਣੀ ਫੌਜ ਨੂੰ ਐਸੇ ਅਨੋਖੇ ਢੰਗ ਨਾਲ ਮੁੜ ਵੈਰੀ ਪਰ ਹੱਲਾ ਕਰਵਾਇਆ, ਜਿਸ ਨਾਲ ਆਪਣੀ ਫੌਜ ਨਾਲੋਂ ਕਈ ਗੁਣਾ ਵਧ ਵੈਰੀ ਨੂੰ ਸੌਖਾ ਹੀ ਆਪਣੇ ਘੇਰੇ ਵਿਚ ਰੱਖ ਲਿਆ। ਇਸ ਸਮੇਂ ਗ਼ਾਜ਼ੀਆਂ ਜਦ ਆਪਣੇ ਆਪ ਨੂੰ ਹਰ ਪਾਸੇ ਤੋਂ ਘੇਰੇ ਵਿਚ ਫਾਬਾ ਹੋਇਆ ਡਿੱਠਾ ਤਾਂ ਉਨ੍ਹਾਂ ਨੂੰ ਸਤੇ ਸੁਧਾਂ ਭੁੱਲ ਗਈਆਂ, ਅਤੇ ਹੁਣ ਜਦ ਇਨ੍ਹਾਂ ਆਪਣੀਆਂ ਜਾਨਾਂ ਖਤਰੇ ਵਿਚ ਡਿੱਠੀਆਂ ਤਾਂ ਇਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਹਥਿਆਰ ਸੁਟ ਦਿਤੇ ਤੇ ਖਾਲਸਾ ਦੀ ਈਨ ਮੰਨ ਕੇ ਜਾਨਾਂ ਬਚਾਈਆਂ। ਬਾਕੀ ਰਹਿੰਦਿਆਂ ਲਈ ਖਾਲਸੇ ਦਾ ਪ੍ਰਸਿੱਧ ਤਰੀਕਾ 'ਜੋ ਅੜੇ ਸੋ ਝੜੇ' ਵਰਤਿਆ ਗਿਆ। ਹਾਂ, ਵੈਰੀ ਦਲ ਵਿਚੋਂ ਕੁਝ ਕੁ ਐਸੀਆਂ ਲੰਮੀਆਂ ਲੱਤਾਂ ਵਾਲੇ ਭੀ ਨਿਕਲ ਆਏ ਸਨ, ਜਿਨ੍ਹਾਂ ਇਸ ਨਾਜ਼ਕ ਸਮੇਂ ਆਪਣੀਆਂ ਟੰਗਾਂ ਤੋਂ ਦੌੜਨ ਦਾ ਖੂਬ ਕੰਮ ਲਿਆ ਅਤੇ ਮੈਦਾਨੇ ਜੰਗ ਵਿਚੋਂ ਹਰਨ ਹੋ ਕੇ ਆਪਣੀਆਂ ਪਿਆਰੀਆਂ ਜਾਨਾਂ ਬਚਾ ਲਈਆਂ। ਅੱਜ ਸਰਦਾਰਨੀ ਜੀ ਨੇ ਆਪਣਾ ਇਹ ਹੁਨਰ ਐਸੀ ਸਫਾਈ ਨਾਲ ਵਰਤਿਆ ਕਿ ਆਪਣੇ ਨਾਲੋਂ ਚਾਰ ਗੁਣਾਂ ਵੱਧ ਲਸ਼ਕਰ ਨੂੰ ਕੈਦੀ ਬਣਾ ਕੇ ਸੂਰਜ ਅਸਤ ਹੋਣ ਤੋਂ ਪਹਿਲਾਂ ਹੀ ਮੈਦਾਨ ਫ਼ਤਿਹ ਕਰ ਲਿਆ। ਇਸ ਸਮੇਂ ਦੀਵਾਨ ਰਾਮ ਦਿਆਲ ਜਵਾਨੀ ਦੇ ਜੋਸ਼ ਤੇ ਕਾਮਯਾਬੀ ਦੀ ਖੁਸ਼ੀ ਵਿਚ ਕੁਝ ਭੱਜੇ ਜਾਂਦੇ ਵੈਰੀਆਂ ਦਾ ਪਿੱਛਾ ਕਰਦਾ ਹੋਇਆ ਆਪਣੀ ਫੌਜ ਤੋਂ ਦੂਰ ਨਿਕਲ ਗਿਆ। ਇਥੋਂ ਨਿਡਰ ਰਾਮ ਦਿਆਲ ਪਿਛੇ ਨੂੰ ਮੁੜਨ ਹੀ ਲੱਗਾ ਸੀ ਕਿ ਇੰਨੇ ਨੂੰ ਉਪਰੋਂ ਬੜੇ ਜ਼ੋਰ ਦਾ ਝੱਖੜ ਤੇ ਮੀਂਹ ਆ ਗਿਆ। ਹੁਣ ਇਹ ਦਸਤਾ ਜਦ ਇਕ ਖੱਡ ਵਿਚੋਂ ਨਿਕਲ ਕੇ ਉਪਰ ਆ ਰਿਹਾ ਸੀ ਤਾਂ ਕੁਝ ਲੁਕੇ ਹੋਏ ਵੈਰੀਆਂ ਨੇ ਇਨ੍ਹਾਂ ਪੁਰ ਗੋਲੀਆਂ ਚਲਾਈਆਂ, ਜਿਸ ਨਾਲ ਇਸ ਜੱਥੇ ਦੇ ਕਈ ਜਵਾਨ ਮਾਰੇ ਗਏ, ਜਿਨ੍ਹਾਂ ਵਿਚ ਬਹਾਦਰ ਰਾਮ ਦਿਆਲ ਭੀ ਸੀ[1]।

ਦੀਵਾਨ ਰਾਮ ਦਿਆਲ ਦੀ ਮੌਤ ਦੀ ਜਦ ਸਰਦਾਰਨੀ ਸਦਾ ਕੌਰ ਨੂੰ ਖਬਰ ਪਹੁੰਚੀ ਤਾਂ ਆਪ ਨੇ ਅਤੇ ਸਰਬੱਤ ਖਾਲਸੇ ਨੇ ਬੜਾ ਦੁੱਖ ਮਨਾਇਆ। ਅਗਲੀ ਸਵੇਰ ਨੂੰ ਅਜੇ ਹਨੇਰਾ ਹੀ ਸੀ ਵੈਰੀ ਦੇ ਉਸ ਇਲਾਕੇ ਪੁਰ ਸਰਦਾਰਨੀ ਸਦਾ ਕੌਰ ਨੇ ਹੱਲਾ ਬੋਲ ਦਿੱਤਾ ਅਤੇ 'ਗੰਧ-ਗਿਰਿ' ਦਿਆਂ ਅਪਰਾਧੀਆਂ ਨੂੰ ਉਨ੍ਹਾਂ ਦੇ ਗੁਨਾਹ ਅਨੁਸਾਰ ਸਿਖਯਾ ਦਿੱਤੀ। ਹੁਣ ਜਦ ਵੈਰੀ ਰੋਜ਼ ਦੀਆਂ ਭਾਜੜਾਂ ਤੋਂ ਡਾਢਾ ਆਤਰ ਹੋ ਗਿਆ ਤਾਂ ਇਨ੍ਹਾਂ ਨੇ ਆਪਣੇ ਮੁਖੀਆਂ ਦਾ ਇਕ ਜਿਰਗਾ ਸਰਦਾਰਨੀ ਸਦਾ ਕੌਰ ਪਾਸ ਭੇਜਿਆ ਕਿ ਸਾਡਾ ਕਸੂਰ ਬਖਸ਼ਿਆ ਜਾਏ, ਅਸੀਂ ਸਰਕਾਰ ਦੀਆਂ ਸਭ ਸ਼ਰਤਾਂ ਮੰਨਣ ਲਈ ਤਿਆਰ ਹਾਂ। ਸਰਦਾਰਨੀ ਜੀ ਨੇ ਇਨ੍ਹਾਂ ਨੂੰ ਇੱਕ ਤ੍ਰੀਕ ਦੱਸੀ ਕਿ ਤੁਸੀਂ ਸਾਰੇ ਇਲਾਕੇ ਦੇ ਮੁਖੀਆਂ ਨੂੰ ਉਸ ਦਿਨ ਇਕੱਠਾ ਕਰਕੇ ਹਾਜ਼ਰ ਕਰੋ, ਉਨ੍ਹਾਂ ਦੇ ਸਾਹਮਣੇ ਹਜ਼ਾਰੇ ਬਾਰੇ ਖਾਲਸਾ ਸਰਕਾਰ ਵਲੋਂ ਇਕ ਐਲਾਨ ਸੁਣਾਇਆ ਜਾਏਗਾ। ਇਸ ਐਲਾਨ ਤੋਂ ਸਰਦਾਰਨੀ ਜੀ ਦੇ ਜੰਗੀ ਕਮਾਲ ਦੇ ਨਾਲ ਨਾਲ ਰਾਜਸੀ ਯੋਗਤਾ ਤੇ ਦਬਦਬੇ ਦੀ ਛਾਪ ਵੀ ਮਨਾਂ ਪੁਰ ਉੱਕਰ

---

1. ਮੌਲਾਨਾ ਮੀਰ ਅਹਿਮਦ ਲੇਖਕ ਤਵਾਰੀਖ ਸੂਬਾ ਸਿੰਘ ਸਰਹੱਦੀ, ਸਫਾ ੧੫੪ ਪਰ ਲਿਖਦਾ ਹੈ ਕਿ ਮੁਹੰਮਦ ਖਾਨ ਨੇ ਉਸ ਸਮੇਂ ਕੁਝ ਐਸੀ ਨਿਮਰਤਾ ਨਾਲ ਸਰਦਾਰਨੀ ਸਦਾ ਕੌਰ ਨੂੰ ਮਾਂ ਆਖਿਆ ਸੀ ਕਿ ਸਰਦਾਰਨੀ ਨੇ ਉਸਨੂੰ ਆਪਣਾ ਮੁਤਬੰਨਾ ਬਣਾ ਲਿਆ।

ਜਾਂਦੀ ਹੈ। ਆਪਨੇ ਜਿਗਰੇ ਨੂੰ ਸੰਬੋਧਨ ਕਰਦੇ ਹੋਏ ਆਖਿਆ – "ਮੈਦਾਨੇ ਜੰਗ ਵਿਚ ਆਪ ਨੇ ਖਾਲਸਾ ਫੌਜ ਦੀ ਸ਼ਕਤੀ ਤੇ ਬੀਰਤਾ ਦਾ ਚੰਗੀ ਤਰ੍ਹਾਂ ਪਰਤਾਵਾ ਕਰਕੇ ਦੇਖ ਲਿਆ ਹੈ, ਅਜੇ ਵੀ ਸਮਾਂ ਹੈ ਜੇ ਆਪ ਲੋਕ ਆਪਣੇ ਇਲਾਕੇ ਵਿਚ ਅਮਨ ਰੱਖਣ ਦੀ ਜ਼ਿਮੇਂਵਾਰੀ ਆਪਣੇ ਸਿਰ ਲਵੋ ਅਤੇ ਸਰਕਾਰ ਦਾ ਮਾਲੀਆ ਠੀਕ ਸਮੇਂ ਸਿਰ ਤਾਰਦੇ ਰਹੋ ਤਾਂ ਆਪਦਾ ਪਿਛਲਾ ਅਪਰਾਧ ਬਖਸ਼ਿਆ ਜਾ ਸਕਦਾ ਹੈ, ਪਰ ਜੇ ਅਜੇ ਵੀ ਤੁਸੀਂ ਕੋਈ ਹੋਰ ਸਿਖਯਾ ਪ੍ਰਾਪਤ ਕਰਨੀ ਚਾਹੋ ਤਾਂ ਮੈਂ ਖਾਲਸਾ ਫੌਜ ਨੂੰ ਹੁਕਮ ਦੇ ਦਿਤਾ ਹੈ ਕਿ ਉਹ ਖੁਲ੍ਹਾ ਕੂਚ ਸ਼ੁਰੂ ਕਰੇ, ਤੇ ਜੋ ਕੋਈ ਉਨ੍ਹਾਂ ਦੇ ਰਾਹ ਵਿਚ ਰੋਕ ਬਣੇ ਉਸਨੂੰ ਕੁਚਲ ਸੁੱਟੇ। ਇਹ ਹੁਣ ਆਪ ਲੋਕਾਂ ਦੇ ਆਪਣੇ ਹੱਥ ਹੈ। ਮੈਂ ਖਾਲਸਾ ਸਰਕਾਰ ਵੱਲੋਂ ਦੋ ਰਾਹ ਆਪਦੇ ਸਾਹਮਣੇ ਰੱਖੇ ਹਨ, ਇਹਨਾਂ ਵਿਚੋਂ ਜਿਹੜਾ ਆਪ ਆਪਣੇ ਲਈ ਲਾਭਦਾਇਕ ਸਮਝੋ ਉਸ ਨੂੰ ਚੁਣ ਲਵੋ।

ਇਹ ਸ਼ਾਹੀ ਫੁਰਮਾਨ, ਸਰਦਾਰਨੀ ਸਦਾ ਕੌਰ ਨੇ ਐਸੇ ਰੋਅਬ ਭਰੇ ਢੰਗ ਨਾਲ ਹਜ਼ਾਰਾ ਦੇ ਮੁਖੀਆਂ ਨੂੰ ਸੁਣਾਇਆ ਕਿ ਉਨ੍ਹਾਂ ਦੇ ਕੰਨਾਂ ਦੀਆਂ ਖਿੜਕੀਆਂ ਖੁਲ੍ਹ ਗਈਆਂ ਤੇ ਉਹ ਸਾਰੇ ਸਹਿਮ ਗਏ। ਇਨ੍ਹਾਂ ਵੱਲੋਂ ਮੁਹੰਮਦ ਖਾਨ ਤਰੀਨ ਨੇ ਬੜੀ ਨਿਮਰਤਾ ਨਾਲ ਆਖਿਆ ਕਿ ਸਰਦਾਰ! ਆਪ ਸਾਡੀ ਮਾਂ ਹੋ, ਜੇ ਪੁੱਤ੍ਰ ਅਨਜਾਣਪੁਣੇ ਦੇ ਕਾਰਨ ਕੋਈ ਭੁੱਲ ਕਰ ਬੈਠੇ ਤਾਂ ਮਾਂ ਆਪਣੇ ਭੁਲੜ ਬੱਚੇ ਨੂੰ ਬਖਸ਼ ਦਿੰਦੀ ਹੈ। ਸੋ ਆਪ ਭੀ ਹੁਣ ਸਾਡੀ ਭੁੱਲ ਬਖਸ਼ ਦੇਵੋ, ਅਸੀਂ ਸਾਰੇ ਮਿਲਕੇ ਹਜ਼ਾਰੇ ਵਿਚ ਸ਼ਾਂਤੀ ਰੱਖਣ ਦੀ ਜ਼ਿਮੇਵਾਰੀ ਆਪਣੇ ਮੋਢਿਆਂ ਪਰ ਲੈਂਦੇ ਹਾਂ ਤੇ ਪਿਛਲੇ ਕੀਤੇ ਪਰ ਪਸਚਾਤਾਪ ਕਰਦੇ ਹਾਂ।

ਇਹ ਦਰਬਾਰ ਬੜਾ ਕਾਮਯਾਬ ਰਿਹਾ, ਜੋ ਜੋ ਸ਼ਰਤਾਂ ਸਰਦਾਰਨੀ ਸਦਾ ਕੌਰ ਤੇ ਸਰਦਾਰ ਸ਼ਾਮ ਸਿੰਘ ਨੇ ਪੇਸ਼ ਕੀਤੀਆਂ ਉਹ ਸਭ ਇਨ੍ਹਾਂ ਮੰਨ ਲਈਆਂ। ਹੁਣ ਪਿਛਲਾ ਬਕਾਇਆ ਤੇ ਤਾਵਾਨ – ਜੰਗ ਦੀ ਰਕਮ ਤਾਰ ਕੇ ਇਨ੍ਹਾਂ ਆਪਣੀ ਖਲਾਸੀ ਕਰਵਾਈ।

ਇਸ ਦੇ ਬਾਦ ਸਰਦਾਰਨੀ ਸਦਾ ਕੌਰ ਨੇ ਹਜ਼ਾਰੇ ਦਾ ਦੌਰਾ ਕੀਤਾ ਅਤੇ ਜਿੱਥੇ ਜਿੱਥੇ ਫੌਜੀ ਦ੍ਰਿਸ਼ਟੀਕੋਣ ਨਾਲ ਯੋਗ ਸਮਝਿਆ ਉਥੇ ਹੀ ਕਿਲ੍ਹੇ ਥਾਣੇ ਤੇ ਚੌਂਕੀਆਂ ਉਸਾਰਨ ਦਾ ਹੁਕਮ ਦਿੱਤਾ[1]। ਇਨ੍ਹਾਂ ਵਿੱਚੋਂ ਤਰਬੇਲਾ, ਰਾਜੀ, ਦਰਬੰਦ ਅਤੇ ਇਲਾਕਾ ਗੰਧਿ-ਗਿਰਿ ਦੇ ਕਿਲ੍ਹੇ ਅਜੇ ਤੀਕ ਪ੍ਰਸਿੱਧ ਹਨ। ਇਸ ਦੇ ਉਪਰੰਤ ਹਜ਼ਾਰੇ ਦਾ ਪ੍ਰਬੰਧ ਸਮੇਂ ਅਨੁਸਾਰ ਪੂਰਾ ਕਰ ਕੇ ਸਰਦਾਰਨੀ ਸਦਾ ਕੌਰ ਜੀ ਆਪਣੀ ਫਤਹਮੰਦ ਫੌਜ ਨਾਲ ਲਾਹੌਰ ਪਰਤ ਆਈ।

## ਸਦਾ ਕੌਰ ਤੇ ਮਹਾਰਾਜੇ ਦੀ ਸ਼ਕਰਰੰਜੀ

ਸੰਸਾਰ ਦੀ ਗਤੀ ਬੜੀ ਵਚਿੱਤਰ ਹੈ। ਕਈ ਵਾਰੀ ਐਸੀਆਂ ਅਣਹੋਣੀਆਂ ਹੋ ਵਾਪਰੀਆਂ ਹਨ ਜਿਨ੍ਹਾਂ ਦਾ ਕਦੇ ਫੁਰਨਾ ਤੱਕ ਵੀ ਮਨਾਂ ਵਿਚ ਨਹੀਂ ਫੁਰਿਆ ਹੁੰਦਾ. ਇਸੇ ਤਰ੍ਹਾਂ ਦੀਆਂ ਹੈਰਾਨ ਕਰ ਦੇਣ ਵਾਲੀਆਂ ਘਟਨਾਵਾਂ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰਨੀ ਸਦਾ ਕੌਰ ਦੀ ਸ਼ਕਰਰੰਜੀ ਵਾਲੀ ਘਟਨਾ ਵੀ ਕੁਝ ਘਟ ਚਕ੍ਰਿੱਤ ਕਰ ਦੇਣ ਵਾਲੀ ਨਹੀਂ।

ਸੰਨ ੧੮੨੨ ਦੀਆਂ ਗਰਮੀਆਂ ਵਿਚ ਰਾਣੀ ਦਯਾ ਕੌਰ ਅੰਬਾਲੇ ਵਾਲੀ ਸਖਤ ਬੀਮਾਰ ਪੈ ਗਈ। ਇਸ ਦੀ ਲੰਮੀ ਬੀਮਾਰੀ ਦੇ ਸਮੇਂ ਕਈ ਵਾਰੀ ਇਸ ਦੇ ਚਲਾਣੇ ਦੀ ਖਬਰ ਆਮ ਖਿੰਡ

---

1. ਮਿਸਟਰ ਵਾਸਟਨ ਦੀ ਹਜ਼ਾਰੇ ਸਬੰਧੀ ਰਿਪੋਟ ਸਫਾ ੧੨੭।

ਜਾਂਦੀ ਰਹੀ। ਕਿਉਂਕਿ ਇਹ ਸਰਦਾਰਨੀ ਸੰਤਾਨਹੀਨ ਸੀ, ਇਸ ਲਈ ਇਸ ਦੀ ਮੌਤ ਦੀ ਖਬਰ ਦੇ ਨਾਲ ਹੀ ਕਈ ਵਾਰੀ ਇਹ ਅਵਾੜਾ ਵੀ ਉਡਿਆ ਕਰਦਾ ਕਿ ਇਸ ਸਰਦਾਰਨੀ ਦਾ ਸਾਰਾ ਇਲਾਕਾ ਸਣੇ ਕਿਲਾ ਅੰਬਾਲਾ ਦੇ, ਅੰਗਰੇਜ਼ੀ ਗੂਰਨਮੈਂਟ ਨੇ ਆਪਣੇ ਹੱਕ ਵਿਚ, ਲਾਵਾਰਸੀ ਦੀ ਪਾਲਸੀ ਅਨੁਸਾਰ ਜ਼ਬਤ ਕਰ ਲਿਆ ਹੈ। ਛੇਕੜ ਦਯਾ ਕੌਰ ਦੀ ਮ੍ਰਿਤੂ ਅਤੇ ਅੰਬਾਲੇ ਦੀ ਜ਼ਬਤੀ ਦੀ ਖ਼ਬਰ ਸੱਚੀ ਸਾਬਤ ਹੋਈ[1]। ਇਸ ਸਮੇਂ ਗੂਰਨਮੈਂਟ ਅੰਗਰੇਜ਼ੀ ਦੀ ਇਹ ਜਾਇਦਾਦ - ਜ਼ਬਤੂ ਚਾਲ ਬੜੀ ਤੇਜ਼ੀ ਨਾਲ ਚੱਲ ਰਹੀ ਸੀ। ਇਕ ਰਿਆਸਤ ਪਿੱਛੋਂ ਦੂਜੀ ਤੇ ਦੂਜੀ ਪਿਛੋਂ ਤੀਜੀ ਲਗਾਤਾਰ ਜ਼ਬਤ ਹੁੰਦੀ ਜਾ ਰਹੀ ਸੀ, ਜਿਸ ਦੇ ਕਾਰਨ ਜਾਇਦਾਦਾਂ ਅਤੇ ਆਸਤਾਂ ਦੇ ਮਾਲਕ ਬੜੇ ਭੈਭੀਤ ਹੋ ਰਹੇ ਸਨ।

'The Cis–Satluj Chiefs thus lived in a perpetual fear that one portion of their possessions, in the event of their dying childes, would pass to distant kinsmen with whome they were at constant feud, while the most ancient and dearest loved portion would become an escheat of the British Government, which threatened in course of time to absorb them all. Now was this fear all unreasonable. The number of lapses that had fallen to the Government from the time of its first connection with country north of Delhi was very great; and Chiefship after Chiefship had been absorbed in the British territories."[2]

ਇਹ ਘਬਰਾਹਟ ਇਲਾਕੇ ਦੇ ਰਈਸਾਂ ਵਿਚ ਇੱਥੋਂ ਤੱਕ ਵਧ ਗਈ ਸੀ ਕਿ ਜਦ ਇਹ ਆਪਸ ਵਿਚ ਮਿਲਦੇ ਤਾਂ ਬ੍ਰਿਟਸ਼ ਗੂਰਨਮੈਂਟ ਦੇ ਇਸ ਰਵੱਯੇ ਨੂੰ ਬੜੇ ਘ੍ਰਿਣਤ ਸ਼ਬਦਾਂ ਵਿਚ ਜ਼ਿਕਰ ਕਰਦੇ ਅਤੇ ਆਖਦੇ ਕਿ ਸਾਨੂੰ ਅੰਗਰੇਜ਼ਾਂ ਦੀ ਰੱਖਿਆ ਵਿਚ ਆਉਣ ਵਾਲਾ ਸੌਦਾ ਕਿੰਨਾ ਮਹਿੰਗਾ ਪਿਆ ਹੈ। ਲੈਪਾਲਕ ਦੇ ਹੱਕ ਤੋਂ ਸਾਨੂੰ ਵਾਂਜਿਆ ਰੱਖਣ ਦਾ ਸਪਸ਼ਟ ਭਾਵ ਇਹ ਹੈ ਕਿ ਉਹ ਸਾਡੇ ਵਡੇ ਵਡੇਰਿਆਂ ਦੀਆਂ ਤਲਵਾਰਾਂ ਮਾਰਕੇ ਪੈਦਾ ਕੀਤੀਆਂ ਹੋਈਆਂ ਜਾਇਦਾਦਾਂ, ਬਿਨਾਂ ਸਾਡੀ ਮਰਜ਼ੀ ਦੇ, ਲੈਣਾ ਚਾਹੁੰਦੀ ਹੈ। ਕੀ ਗੂਰਨਮੈਂਟ ਦਾ ਸਾਡੇ ਨਾਲ ਇਹ ਵਤੀਰਾ ਉਸ ਬਚਨ (ਵਾਇਦੇ) ਦੇ ਅਨੁਕੂਲ ਹੈ ਜਿਹੜਾ ਸੰਨ ੧੮੦੯ ਵਿਚ ਅਹਿਦਨਾਮੇ ਦੇ ਲਿਖਣ ਸਮੇਂ ਸਾਡੇ ਨਾਲ ਕੀਤਾ ਗਿਆ ਸੀ ? ਉਸ ਸਮੇਂ ਦੇ ਲੋਕਾਂ ਦੇ ਖਿਆਲਾਤਾਂ ਨੂੰ ਇਕ ਜ਼ਿੰਮੇਵਾਰ ਲੇਖਕ ਇਸ ਤਰ੍ਹਾਂ ਲਿਖਦਾ ਹੈ -

"It was in succession to Chiefships alone that the right of adoption was denied and the Rajas asked themselves whether the English protection had not been bought at too dear a cost and whether the policy which had given to the British Government the first portion of the territories won by the Khalsa in the days of its first triumphs, had been as disinterested as the Government had always declared[3].

---

1. ਗੂਰਨਮੈਂਟ ਅੰਗਰੇਜ਼ੀ ਨੇ ਇਸੇ ਸਿਲਸਿਲੇ ਵਿਚ ਅੰਬਾਲੇ ਦੇ ਬਾਅਦ ਫ਼ੀਰੋਜ਼ਪੁਰ, ਬਿਲਾਸਪੁਰ, ਰੋਪੜ, ਕੈਥਲ ਆਦਿ ਦੀਆਂ ਜਾਇਦਾਦਾਂ ਆਪਣੇ ਹਕ ਵਿਚ ਲਵਾਰਸੀ ਦੀ ਸੂਰਤ ਵਿਚ ਜ਼ਬਤ ਕੀਤੀਆਂ। ਦੀ ਰਾਜਾਜ਼ ਔਫ ਦੀ ਪੰਜਾਬ ਬਾਈ ਸਰ ਲੈਪਲ ਗ੍ਰਿਫਨ, ਸਫਾ ੨੨੬।
   ਇਸ ਬਾਰੇ ਸਰ ਲੈਪਨ ਗ੍ਰਿਫਨ ਇਸ ਤਰ੍ਹਾਂ ਲਿਖਦਾ ਹੈ ਜਿਸ ਨੂੰ ਇਨਬਿਨ ਹੇਠ ਦਿੰਦੇ ਹਾਂ :-
2. The Rajas of the Punjab. by Sir Lepal H. Griffin Page 226.
3. The Rajas of the Punjab. by Sir Lepal H. Griffin Page 227.

ਅੰਬਾਲੇ ਦੀ ਜ਼ਬਤੀ ਦੀਆਂ ਅਫ਼ਵਾਹਾਂ ਨੂੰ ਸੁਣ ਸੁਣ ਕੇ ਸ਼ੇਰਿ ਪੰਜਾਬ ਵਰਗਾ ਦੂਰਦ੍ਰਿਸ਼ਟਾ ਹੁਕਮਰਾਨ ਕਦ ਨਿਸਚਿੰਤ ਬੈਠ ਸਕਦਾ ਸੀ ? ਇਸ ਦੇ ਮਨ ਵਿਚ ਇਕਾਇੱਕ ਇਕ ਸੋਚ ਫੁਰੀ ਕਿ ਇਸੇ ਤਰ੍ਹਾਂ ਜ਼ਬਤੀਆਂ ਕਰਦਿਆਂ ਅੰਗਰੇਜ਼ੀ ਹਕੂਮਤ ਦਾ ਖਾਲਸਾ ਰਾਜ ਦੇ ਹੱਦਬੰਨੇ ਦੇ ਨੇੜੇ ਨੇੜੇ ਫੌਜੀ ਛਾਵਣੀਆਂ ਪਾਂਦੇ ਆਵਣ ਦਾ ਰਵੱਯਾ ਦੋਹਾਂ ਧਿਰਾਂ ਲਈ ਲਾਭਦਾਇਕ ਨਹੀਂ ਹੋ ਸਕਦਾ, ਇਸ ਦਾ ਕੁਝ ਉਪਾ ਹੋਣਾ ਚਾਹੀਦਾ ਹੈ। ਚੂੰਕਿ ਦਰਿਯਾ ਸਤਲੁਜ ਦੇ ਪਾਰਲੇ ਕੰਢੇ ਦੇ ਨਾਲ ਨਾਲ ਸਰਦਾਰਨੀ ਸਦਾ ਕੌਰ ਜੀ ਦੀ ਬਹੁਤ ਸਾਰੀ ਜਾਇਦਾਦ ਸੀ, ਜਿਸ ਵਿਚ ਕਿਲ੍ਹਾ ਵਡਨੀ, ਹਿੰਮਤ ਪੁਰ ਨਾਲ ਲਾਗਵੇਂ ਪੰਦਰਾਂ ਹੋਰ ਪਿੰਡ ਸਨ ਅਤੇ ਸਨਤਾਨ ਦੀ ਦ੍ਰਿਸ਼ਟੀਕੋਨ ਤੋਂ ਸਰਦਾਰਨੀ ਸਦਾ ਕੌਰ ਵੀ ਦਯਾ ਕੌਰ ਦੀ ਤਰ੍ਹਾਂ ਹੀ ਸੀ, ਇਸ ਮਿਸਾਲ ਤੋਂ ਪ੍ਰਭਾਵਿਤ ਹੋਕੇ ਸ਼ੇਰਿ ਪੰਜਾਬ ਨੇ ਸਰਦਾਰਨੀ ਸਦਾ ਕੌਰ ਨੂੰ ਆਖਿਆ ਕਿ ਆਪ ਨੇ ਸਰਦਾਰਨੀ ਦਯਾ ਕੌਰ ਦੀ ਜਾਇਦਾਦ ਦਾ ਅੰਗਰੇਜ਼ੀ ਇਲਾਕੇ ਵਿਚ ਹੋਣ ਦਾ ਭਿਆਨਕ ਨਤੀਜਾ ਤਾਂ ਦੇਖ ਹੀ ਲਿਆ ਹੈ, ਇਸ ਲਈ ਸਾਡੀ ਇੱਛਾ ਹੈ ਕਿ ਆਪ ਦੇ ਵਡਨੀ ਦੇ ਕਿਲ੍ਹੇ ਅਤੇ ਇਲਾਕੇ ਪਰ ਖਾਲਸਾ ਫੌਜ ਦਾ ਕਬਜ਼ਾ ਹੋ ਜਾਣਾ ਚਾਹੀਦਾ ਹੈ। ਸਰਦਾਰਨੀ ਸਦਾ ਕੌਰ ਜਾਣਦੀ ਸੀ ਕਿ ਵਡਨੀ ਅੰਗਰੇਜ਼ਾਂ ਦੇ ਸੁਰੱਖਯਤ ਇਲਾਕੇ ਵਿਚ ਹੈ, ਇਸ ਨੇ ਇਸ ਦੂਰਦ੍ਰਿਸ਼ਟੀ ਨੂੰ ਮੁਖ ਰਖ ਕੇ ਸ਼ੇਰਿ ਪੰਜਾਬ ਨੂੰ ਆਖਿਆ ਕਿ ਇਸ ਇਲਾਕੇ ਵਿਚ ਖਾਲਸਾ ਫੌਜ ਭੇਜਣ ਤੋਂ ਪਹਿਲਾਂ ਇਸ ਗੱਲ ਲਈ ਕੁਝ ਮੁਹਲਤ ਦੇਵੇ ਤਾਂਕਿ ਇਸ ਨੂੰ ਵਧੇਰਾ ਸੋਚ ਲਿਆ ਜਾਏ, ਐਸਾ ਨਾ ਹੋਵੇ ਕਿ ਮੇਰੇ ਇਸ ਇਲਾਕੇ ਦੇ ਕਾਰਨ ਆਪ ਦੇ ਅਤੇ ਅੰਗਰੇਜ਼ੀ ਹਕੂਮਤ ਵਿਚਕਾਰ ਕੋਈ ਅਜਿਹੀ ਗਲਤ ਫਹਿਮੀ ਪੈਦਾ ਹੋ ਜਾਏ ਜਿਸ ਦੇ ਕਾਰਨ ਆਪਸ ਦੇ ਪਿਆਰ ਨੂੰ ਕੋਈ ਸੱਟ ਵਜੇ। ਚੂੰਕਿ ਸ਼ੇਰਿ ਪੰਜਾਬ ਇਸ ਸਮੇਂ ਵੱਡੀ ਤੇਜ਼ੀ ਵਿਚ ਸਨ ਤੇ ਕਿਸੇ ਤਰ੍ਹਾਂ ਵੀ ਇਸ ਕਾਰਜ ਵਿਚ ਦੇਰੀ ਦੇ ਹੱਕ ਵਿਚ ਨਹੀਂ ਸਨ; ਇਸ ਲਈ ਆਪਨੇ ਬਿਨਾਂ ਸਦਾ ਕੌਰ ਤੋਂ ਅੰਤਮ ਜੁਵਾਬ ਮਿਲਣ ਦੀ ਉਡੀਕ ਦੇ ਝੱਟ ਆਪਣੀ ਕੁਝ ਫ਼ੌਜ ਸਤਿਲੁਜ ਤੋਂ ਪਾਰ ਵਡਨੀ ਭੇਜ ਦਿੱਤੀ ਤੇ ਜਾਂਦਿਆਂ ਹੀ ਉਨ੍ਹਾਂ ਕਿਲ੍ਹਿਆਂ ਵਿਚ ਆਪਣੇ ਡੇਰੇ ਜਮਾ ਲਏ, ਪਰ ਜਿਸ ਗੱਲ ਦਾ ਸਰਦਾਰਨੀ ਸਦਾ ਕੌਰ ਨੂੰ ਡਰ ਸੀ ਠੀਕ ਉਹੋ ਕੁਝ ਹੋਕੇ ਰਿਹਾ, ਅਰਥਾਤ ਜਦ ਲੁਧਿਆਣੇ ਦੇ ਪੁਲਟੀਕਲ ਏਜੰਟ ਕੈਪਟਨ ਮਰੇ ਨੇ ਮਹਾਰਾਜੇ ਦਾ ਵਡਨੀ ਪਰ ਕਬਜ਼ਾ ਕਰ ਲੈਣ ਦੀ ਖਬਰ ਸੁਣੀ ਤਾਂ ਉਸ ਨੇ ਸਰ ਡੇਵਡ ਅਕਟਰ ਲੋਨੀ ਦੇ ਹੁਕਮ ਅਨੁਸਾਰ ਆਪਣੀ ਫ਼ੌਜ ਵਡਨੀ ਭੇਜ ਕੇ ਆਪਣੀ ਸੁਰੱਖਿਅਤਾ ਦਾ ਹੱਕ ਸਮਝ ਕੇ ਖਾਲਸਾ ਫੌਜ ਦੀ ਥਾਂ ਆਪਣੀ ਫੌਜ ਵਡਨੀ ਦਾਖ਼ਲ ਕਰ ਦਿਤੀ[1]।

ਇਸ ਤਰ੍ਹਾਂ ਮਹਾਰਾਜਾ ਸਾਹਿਬ ਦਾ ਮਨ ਸਦਾ ਕੌਰ ਤੋਂ ਅਪਣੱਤ ਦੇ ਗਿਲੇ ਦੇ ਤੌਰ ਪਰ ਕੁਝ ਭਾਰਾ ਹੋ ਗਿਆ ਕਿ ਜੇ ਕਦੇ ਸਦਾ ਕੌਰ ਇਸ ਕੰਮ ਵਿਚ ਢਿਲਮੱਠ ਨਾ ਕਰਦੀ ਤੇ ਆਪ ਜਾ ਕੇ ਵਡਨੀ ਵਿਚ ਫੌਜ ਰਖਵਾ ਆਉਂਦੀ ਤਾਂ ਇਹ ਬੇਰਸੀ, ਜਿਹੜੀ ਹੁਣ ਹੋਈ ਹੈ, ਕਦੇ ਨਾ ਹੁੰਦੀ। ਇਸ ਨਾਰਾਜ਼ਗੀ ਵਿਚ ਸ਼ੇਰਿ ਪੰਜਾਬ ਨੇ ਸਰਦਾਰਨੀ ਜੀ ਨੂੰ ਅਖਵਾ ਭੇਜਿਆ ਕਿ ਅਗੋਂ ਨੂੰ ਆਪ ਕਿਸੇ ਮੁਹਿਮ ਪਰ ਨਾ ਜਾਇਆ ਕਰੋ ਅਤੇ ਲਾਹੌਰ ਵਿਚ ਹੀ ਟਿਕੇ ਰਿਹਾ ਕਰੋ। ਚੂੰਕਿ ਸਰਦਾਰਨੀ ਜੀ ਦੀ ਆਯੂ ਸੱਠ ਸਾਲਾਂ ਤੋਂ ਕੁਝ ਉੱਪਰ ਟੱਪ ਚੱਲੀ ਸੀ, ਦੂਜਾ ਲਗਪਗ ਸਾਰਾ ਜੀਵਨ ਜੁੱਧਾਂ

---

1. ਦੇਖੋ ਕਪਤਾਨ ਮਰੇ ਦਾ ਖ਼ਤ ਮਿਸਟਰ ਰਾਸ ਦੇ ਨਾਮ ੧੭ ਅਤੇ ੨੦ ਜੁਲਾਈ ਸੰਨ ੧੮੨੨। ਇਸੇ ਤਰੀਕੇ ਦੀ ਸਰ ਡੇਵਡ ਅਕਤਰ ਲੋਨੀ ਦੀ ਰਪੋਟ ਰੈਜ਼ੀਡੈਂਟ ਦਿੱਲੀ ਦੇ ਨਾਮ।

ਜੰਗਾਂ ਤੇ ਰਾਜਸੀ ਧੰਦਿਆਂ ਵਿਚ ਬੀਤਣ ਦੇ ਕਾਰਨ ਆਪ ਦੀ ਸਰੀਰਕ ਸ਼ਕਤੀ ਇੰਨੀ ਮੱਧਮ ਹੋ ਚੁੱਕੀ ਸੀ ਕਿ ਹੁਣ ਆਪ ਨੂੰ ਅਸਲੋਂ ਲੋੜ ਵੀ ਇਸੇ ਹੀ ਗੱਲ ਦੀ ਸੀ ਸੋ ਕੁਦਰਤ ਵੱਲੋਂ ਆਪਣੇ ਆਪ ਹੀ ਸਾਰਾ ਸਾਮਾਨ ਪੂਰਾ ਹੋ ਗਿਆ। ਬੱਸ, ਇੰਨੀ ਗੱਲ ਸੀ, ਜਿਸ ਬਾਰੇ ਕਈ ਪਖਪਾਤੀ ਲੇਖਕਾਂ ਨੇ ਅਨੇਕ ਤਰ੍ਹਾਂ ਦੀਆਂ ਮਨ-ਘੜਤ ਕਹਾਣੀਆਂ ਘੜੀਆਂ ਹਨ।

## ਚਲਾਣਾ

ਸੰਨ ੧੮੨੩ ਵਿਚ ਸਰਦਾਰਨੀ ਜੀ ਆਪਣੀ ਇੱਛਾ ਅਨੁਸਾਰ ਬਾਕੀ ਜੀਵਨ ਸ੍ਰੀ ਗੁਰੂ ਰਾਮਦਾਸ ਜੀ ਦੀ ਹਜ਼ੂਰੀ ਵਿਚ ਸ੍ਰੀ ਅੰਮ੍ਰਿਤਸਰ ਜੀ ਵਿਖੇ ਗੁਜ਼ਾਰਨ ਲਈ ਆਪਣੀ ਨਾਮੀ ਹਵੇਲੀ ਵਿਚ ਜਾ ਵੱਸੀ ਅਤੇ ਇੱਥੇ ਹੀ ੭੦ ਸਾਲ ਦੀ ਆਯੂ ਭੋਗਕੇ ਦਸੰਬਰ ਸੰਨ ੧੮੪੨[1] ਵਿਚ ਗੁਰੂ-ਰਚਨਾਂ ਵਿਚ ਜਾ ਬਿਰਾਜੀ।

ਸ਼ੇਰਿ ਪੰਜਾਬ ਨੂੰ ਜਦ ਸਰਦਾਰਨੀ ਸਦਾ ਕੌਰ ਦੇ ਚਲਾਣੇ ਦੀ ਖਬਰ ਪਹੁੰਚੀ ਤਾਂ ਆਪ ਜੀ, ਸ਼ਾਹਜ਼ਾਦਾ ਨੌਨਿਹਾਲ ਸਿੰਘ, ਕੰਵਰ ਸ਼ੇਰ ਸਿੰਘ ਆਦਿ ਸਾਰੇ ਪਤਵੰਤਿਆਂ ਦੇ, ਸ੍ਰੀ ਅੰਮ੍ਰਿਤਸਰ ਪਹੁੰਚ ਗਏ ਅਤੇ ਬੜੀ ਸ਼ਾਹਾਨਾ ਸਜਧਜ ਨਾਲ ਸਰਦਾਰਨੀ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ। ਆਪ ਜੀ ਦੀ ਭਾਰੀ ਜਾਇਦਾਦ ਕੁਝ ਤਾਂ ਕੰਵਰ ਸ਼ੇਰ ਸਿੰਘ ਤੇ ਤਾਰਾ ਸਿੰਘ ਨੂੰ ਮਿਲ ਚੁੱਕੀ ਸੀ ਤੇ ਬਾਕੀ ਰਹਿੰਦੀ ਹੁਣ ਖਾਲਸਾ ਸਲਤਨਤ ਦੀ ਉੱਨਤੀ ਲਈ ਖਾਲਸਾ ਰਾਜ ਨਾਲ ਮਿਲਾ ਲਈ ਗਈ[2]।

## ਸਦਾ ਕੌਰ ਬਾਰੇ ਇਤਿਹਾਸਕਾਰਾਂ ਦੀ ਰਾਏ

ਪ੍ਰੋਫੈਸਰ ਸੀਤਾ ਰਾਮ ਆਪਣੀ ਲਿਖਤ ਪੁਸਤਕ ਵਿਚ ਇਸ ਤਰ੍ਹਾਂ ਲਿਖਦਾ ਹੈ ਜੋ ਅਸੀਂ ਉਸ ਦੇ ਆਪਣੇ ਸ਼ਬਦਾਂ ਵਿਚ ਇਨਬਿਨ ਲਿਖਦੇ ਹਾਂ :-

"ਰਾਣੀ ਸਦਾ ਕੌਰ ਹਿੰਦੁਸਤਾਨ ਕੀ ਮਾਇਆ ਨਾਜ਼ ਔਰਤੋਂ ਮੇਂ ਮਮਤਾਜ਼ ਦਰਜਾ ਰਖਤੀ ਹੈ। ਉਸ ਕੀ ਹਸਤੀ ਖਾਲਸਾ ਤਾਰੀਖ ਮੇਂ ਅਮੂਮਨ ਔਰ ਰਣਜੀਤ ਸਿੰਘ ਕੇ ਹਜੂਰ ਮੇਂ ਖਸੂਸਨ ਯਾਦਗਾਰ ਜ਼ਮਾਨਾ ਹੈ। ਇਸ ਖਾਤੂਨ ਨੇ ਲਗਾਤਾਰ ਤੀਸ ਸਾਲ ਤਕ ਪੰਜਾਬ ਕੀ ਮੁਲਕੀ ਤਾਰੀਖ ਮੇਂ ਨਮਾਇਆ ਖਿਦਮਤ ਸਰਇੰਜਾਮ ਦੀ। ਉਸੀ ਕੀ ਮਦਦ ਸੇ ਰਣਜੀਤ ਸਿੰਘ ਨੇ ਅਪਨੇ ਵਾਲਦ ਕੇ ਜ਼ਮਾਨੇ ਕੇ ਦੀਵਾਨ ਮੇਂ ਆਪਣੀ ਮਿਸਲ ਕਾ ਇੰਤਜ਼ਾਮ ਅਪਨੇ ਹਾਥ ਮੇਂ ਲੀਆ। ਉਸ ਕੀ ਵਸਾਤਤ ਸੇ ਰਣਜੀਤ ਸਿੰਘ ਲਾਹੌਰ ਪਰ ਕਬਜ਼ਾ ਹੂਆ, ਬਾਅਦ ਮੇਂ ਬੀ ਯੇ ਬੇਦਾਰ ਮਹਾਜ਼ ਔਰਤ ਰਣਜੀਤ ਸਿੰਘ ਕੋ ਹਰ ਤਰ੍ਹਾਂ ਸੇ ਮਦਦ ਪਹੁੰਚਾਤੀ ਰਹੀ। ਬੜੇ ਬੜੇ ਨਾਮਵਰ ਜਰਨੈਲੋਂ ਕੇ ਪਹਿਲੂ ਬ ਪਹਿਲੂ ਮੈਦਾਨ ਜੰਗ ਮੇਂ ਲੜਨਾ ਇਸਕੇ ਲੀਏ ਮਾਮੂਲੀ ਕਾਮ ਥਾ। ਅਪਨੀ ਰਿਆਸਤ ਕਾ ਇੰਤਜ਼ਾਮ ਇਸ ਖੂਬੀ ਸੇ ਕਰਤੀ ਥੀ ਕਿ ਮੁਦੱਬਰਾਨ ਸਲਤਨਤ ਰਸ਼ਕ ਖਾਤੇ ਥੇ। ਰਣਜੀਤ ਸਿੰਘ ਕੇ ਅਰੂਜ.ਕੇ ਲੀਏ ਤੋ ਰਾਣੀ ਸਦਾ ਕੌਰ ਜ਼ੀਨਾਂ ਕੀ ਪਹਿਲੀ ਸੀੜ੍ਹੀ ਕੀ ਮਾਨਿੰਦ ਥੀ, ਜਿਸ ਕੇ ਜਰੀਏ ਵੁਹ ਆਖਰ ਚੋਟੀ ਪਰ ਪਹੁੰਚ ਕਰ ਪੰਜਾਬ ਮੇਂ ਖਾਲਸਾ ਸਲਤਨਤ ਕਾਇਮ ਕਰਨੇ ਮੇਂ ਕਾਮਯਾਬ ਹੂਆ"[3]।

---

1. ਸੱਯਦ ਮੁਹੰਮਦ ਲਤੀਫ ਹਿਸਟਰੀ ਔਫ ਦੀ ਪੰਜਾਬ, ਸਫਾ ੪੫੯।
2. ਦੀ ਪੰਜਾਬ ਐਜ਼ ਸਾਵਰਨ ਸਟੇਟ ਗੁਲਸ਼ਨ ਲਾਲ, ਸਫਾ ੨੦੮।
3. ਮਹਾਰਾਜਾ ਰਣਜੀਤ ਸਿੰਘ, ਸੀਤਾ ਰਾਮ ਕੋਹਲੀ, ਸਫਾ ੨੩੯-੪੦।

**ਸੱਯਦ ਮੁਹੰਮਦ ਲਤੀਫ ਲਿਖਦਾ ਹੈ :-**

ਪੰਜਾਬ ਦੇ ਪੁਲੀਟੀਕਲ ਗਗਨ ਦੀ ਮਹਾਨ ਉੱਚੀ ਹਸਤੀ, ਜਿਸ ਨੇ ਲਗਭਗ ਤ੍ਰੀਹ ਸਾਲ ਆਪਣੇ ਜੀਵਨ ਦੇ ਪੰਜਾਬ ਦੀ ਰਾਜਸੀ ਸੇਵਾ ਨੂੰ ਅਤਯੰਤ ਸਿਆਣਪ ਤੇ ਯੋਗਤਾ ਨਾਲ ਨਿਬਾਹਿਆ, ਇਸ ਦੇਵੀ ਦੇ ਉੱਚੇ ਕਮਾਲ ਦੇਖ ਕੇ ਮਨੁਖ ਹੈਰਾਨ ਰਹਿ ਜਾਂਦਾ ਹੈ। ਇਸ ਦਾ ਅਮੁਕ ਦੇਸ਼ ਪਿਆਰ, ਇਸ ਦੀ ਪ੍ਰਬੰਧਕ ਸ਼ਕਤੀ, ਇਸ ਦੀ ਮੈਦਾਨ ਜੰਗ ਵਿਚ ਨਿਡਰਤਾ ਤੇ ਬੀਰਤਾ ਨਜ਼ੀਰ ਆਪ ਸੀ। ਮਹਾਰਾਜਾ ਰਣਜੀਤ ਸਿੰਘ ਦਾ ਇੰਨਾ ਮਹਾਨ ਸ਼ਕਤੀਵਾਨ ਹੋਣ ਅਤੇ ਉੱਨਤੀ ਦੀ ਟੀਸ਼ੀ ਪਰ ਪਹੁੰਚਾਣ ਵਿਚ ਇਸ ਸਰਦਾਰਨੀ ਦਾ ਬਹੁਤ ਕੁਝ ਹੱਥ ਸੀ। ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਦੇ ਪਹਿਲੇ ਭਾਗ ਵਿਚ ਉਸ ਦੀ ਹਰ ਇਕ ਲੋੜ ਦੇ ਪੂਰਾ ਕਰਨ ਵਿਚ ਇਹ ਉਸ ਦੀ ਸਾਥਣ ਤੇ ਸਹਾਇਕ ਸੀ। ਪੰਜਾਬ ਵਿਚ ਖਾਲਸਾ ਰਾਜ ਦੀ ਉਸਾਰੀ ਸਮੇਂ ਆਰੰਭ ਵਿਚ ਇਹ ਸਰਦਾਰਨੀ ਸਭ ਤੋਂ ਮੋਹਰੇ ਰਹਿੰਦੀ ਰਹੀ। ਇਸ ਨੇ ਆਪਣੀ ਸਾਰੀ ਸ਼ਕਤੀ; ਰਸੂਖ ਅਤੇ ਯੋਗਤਾ ਮਹਾਰਾਜਾ ਨੂੰ ਸਫਲ ਕਰਨ ਵਿਚ ਵਰਤੀ ਸੀ[1]।

**ਪ੍ਰੋਫੈਸਰ ਨਰਿੰਦ੍ਰਾ ਕ੍ਰਿਸ਼ਨ ਸਿਨਾਹ ਲਿਖਦਾ ਹੈ :-**

ਸਦਾ ਕੌਰ ਨੇ ਖਾਲਸਾ ਰਾਜ ਦੀ ਉਸਾਰੀ ਵਿਚ ਸਭ ਤੋਂ ਵਧ ਘਾਲਾਂ ਘਾਲੀਆਂ ਸਨ, ਉਹ ਇਸ ਰਾਜ ਦੀ ਉਸਾਰੀ ਵਿਚ ਮੀਰ-ਇਮਾਰਤ ਦਾ ਕੰਮ ਕਰਦੀ ਰਹੀ ਹੈ। ਉਸ ਦੀ ਇਹ ਸੇਵਾ ਸਦਾ ਲਈ ਅਟੱਲਤਾ ਦਾ ਦਰਜਾ ਪ੍ਰਾਪਤ ਕਰ ਚੁੱਕੀ ਹੈ[2]।

**ਮਿਸਟਰ ਗੁਲਸ਼ਨ ਲਾਲ ਚੋਪੜਾ ਲਿਖਦਾ ਹੈ :-**

ਸਰਦਾਰਨੀ ਸਦਾ ਕੌਰ ਸਰਬ ਗੁਣਾਂ ਵਿਚ ਨਿਪੁੰਨ ਹੋਣ ਦੇ ਕਾਰਨ ਇਸਤ੍ਰੀ ਜ਼ਾਤੀ ਵਿਚ ਇਕ ਅਸਾਧਾਰਨ ਯੋਗਤਾ ਦੀ ਮਾਲਕ ਸੀ। ਆਪਣੀ ਫੌਜੀ ਤਾਕਤ ਤੇ ਦੂਰਦ੍ਰਿਸ਼ਟੀ ਦੇ ਕਾਰਨ, ਖਾਲਸਾ ਰਾਜ ਦੀ ਉਸਾਰੀ ਵਿੱਚ; ਇਸ ਨੇ ਸਭ ਤੋਂ ਵੱਧ ਹਿੱਸਾ ਲਿਆ ਸੀ। ਪੰਜਾਬ ਵਿੱਚ ਇਹ ਇੱਕ ਵੱਡੀ ਤਾਕਤ ਗਿਣੀ ਜਾਂਦੀ ਸੀ।[3]

**ਸਰ ਲੈਪਲ ਗ੍ਰਿਫਨ ਲਿਖਦਾ ਹੈ :-**

ਮਾਈ ਸਦਾ ਕੌਰ ਇਸਤ੍ਰੀ ਸ਼੍ਰੇਣੀ ਵਿਚ ਅਦੁਤੀ ਬਹਾਦਰ ਅਤੇ ਅਸਾਧਾਰਨ ਯੋਗਤਾ ਦੀ ਮਾਲਕ ਸੀ। ਇਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਉੱਚਾ ਕਰਨ ਵਿਚ ਬਹੁਤ ਕੁਝ ਕੁਰਬਾਨੀਆਂ ਕੀਤੀਆਂ ਸਨ[4]।

**ਪ੍ਰਿੰਸਪ ਲਿਖਦਾ ਹੈ :-**

ਸਰਦਾਰਨੀ ਸਦਾ ਕੌਰ ਇਕ ਵੱਡੀ ਬਹਾਦਰ ਤੇ ਸੁਘੜ ਇਸਤ੍ਰੀ ਸੀ, ਇਸੇ ਦੀ ਤਾਕਤ ਤੇ ਸਹਾਇਤਾ ਨਾਲ (ਮਹਾਰਾਜਾ) ਰਣਜੀਤ ਸਿੰਘ ਨੇ ਇੰਨੀ ਛੇਤੀ ਖਾਲਸਾ ਰਾਜ ਕਾਇਮ ਕਰ ਲਿਆ[5]।

---

1. ਸ: ਮੁ: ਲਤੀਫ, ਹਿਸਟਰੀ ਔਫ਼ ਦੀ ਪੰਜਾਬ ਸਫਾ ੪੨੪।
2. ਪ੍ਰੋਫੈਸਰ ਨਰਿੰਦਰ ਕ੍ਰਿਸ਼ਨ ਸਿਨਾਹ ਰਣਜੀਤ ਸਿੰਘ ਸਫਾ ੧੯।
3. ਪੰਜਾਬ ਐਜ਼ੇ ਸਾਵਰਨ ਸਟੇਟ ਸਫਾ ੧੦।
4. ਰਈਸਾਨੇ ਪੰਜਾਬ, ਸਰ ਲੈਪਲ ਗ੍ਰਿਫਨ ਸਫਾ ੨੦੭।
5. ਉਰੀਜਨ ਔਫ ਦੀ ਸਿੱਖ ਪਾਵਰ ਇਨ ਦੀ ਪੰਜਾਬ ਪ੍ਰਿੰਸਪ ਸਫਾ ੧੦੧-੨ ।

# ਸਦਾ ਕੌਰ ਦੇ ਜੀਵਨ ਪਰ ਇੱਕ ਨਜ਼ਰ

ਇਸਤ੍ਰੀ ਜ਼ਾਤੀ ਦੇ ਇਤਿਹਾਸ ਨੂੰ ਗੌਹ ਨਾਲ ਵਾਚਿਆਂ ਕਈਆਂ ਉੱਚ ਹਸਤੀਆਂ ਦੇ ਜੀਵਨ ਪੜ੍ਹਨ ਵਿਚ ਆਉਂਦੇ ਹਨ, ਪਰ ਇਸ ਸ਼ਰੇਣੀ ਵਿਚ ਜੋ ਉੱਚਾ ਮੁਰਾਤਬਾ ਮਾਨਯੋਗ ਸਰਦਾਰਨੀ ਸਦਾ ਕੌਰ ਜੀ ਨੂੰ ਪ੍ਰਾਪਤ ਹੈ ਉਹ ਹੋਰਥੇ ਕਿਤੇ ਨਹੀਂ ਮਿਲਦਾ। ਜੇ ਆਪ ਜੀ ਦੇ ਵਰਯਾਮਤਾ ਤੇ ਨਿਰਭੈਤਾ ਦੇ ਕਾਰਨਾਮੇ ਦੇਖੀਏ ਤਾਂ ਹੈਰਾਨ ਰਹਿ ਜਾਈਦਾ ਹੈ। ਆਪਣੀ ਆਬਦਾਰ ਤਲਵਾਰ ਧੂਹ ਕੇ ਸਾਰੀ ਫੌਜ ਤੋਂ ਅੱਗੇ ਹੋ ਆਪਣੇ ਨਾਲੋਂ ਕਈ ਗੁਣਾ ਵਧ ਵੈਰੀਆਂ ਪਰ ਰਣਤਤਿਆਂ ਵਿਚ ਫਤਹਯਾਬੀਆਂ ਪਾਉਣੀਆਂ ਇਹ ਆਪ ਦਾ ਹੀ ਕਮਾਲ ਸੀ। ਜੇ ਸੁਘੜਤਾ, ਦੂਰ-ਦ੍ਰਿਸ਼ਟੀ, ਪ੍ਰਬੰਧਕ ਸ਼ਕਤੀ ਤੇ ਦਬਦਬੇ ਦੇ ਗੁਣਾਂ ਵਲ ਦ੍ਰਿਸ਼ਟੀ ਦੇਈਏ ਤਾਂ ਹੋਰ ਵੀ ਅਸਰਚਜ਼ ਹੋ ਕੇ ਰਹਿ ਜਾਈਦਾ ਹੈ। ਦੇਸ਼ ਵਿਚ ਆਮ ਦੇਖਣ ਵਿਚ ਆਉਂਦਾ ਹੈ ਕਿ ਵਿਚਾਰੀਆਂ ਵਿਧਵਾਵਾਂ ਆਪਣੇ ਮਾਲਕ ਦੇ ਵਿਛੋੜੇ ਵਿਚ ਅਧ-ਬਲੀ ਜਵਾਲਾ ਵਾਂਗ ਧੁਖ ਧੁਖ ਕੇ ਸੁਆਹ ਹੋ ਜਾਂਦੀਆਂ ਹਨ ਪਰ ਆਪ ਨੇ ਜਿਸ ਸਮੇਂ ਮੈਦਾਨ ਜੰਗ ਵਿਚ ਆਪਣੇ ਪ੍ਰਾਣਪਿਯ ਨੂੰ ਲਹੂ ਵਿਚ ਡੁੱਬਿਆ ਹੋਇਆ ਡਿੱਠਾ ਤਾਂ ਬਜਾਏ ਇਸ ਦੇ ਕਿ ਉਹ ਵੈਣ ਪਾਉਂਦੀ ਤੇ ਧਰੂਸੀਆਂ ਲੈਂਦੀ, ਆਪ ਦੇ ਸਿੱਖੀ ਜੋਸ਼ ਨੇ ਹੁਲਾਰਾ ਖਾਧਾ ਤੇ ਸ਼ੇਰਨੀ ਦੀ ਤਰ੍ਹਾਂ ਉਸੇ ਮੈਦਾਨ ਵਿਚ ਆਪਣੇ ਪਤੀ ਦੇ ਸ਼ਸਤ੍ਰ ਪਹਿਨ ਲਏ ਅਤੇ ਜਿਵੇਂ ਇਕ ਪਹਿਰਦਾਰ ਪਹਿਰੇ ਦਾ ਸਮਾਂ ਪੂਰਾ ਹੋ ਜਾਏ ਤਾਂ ਉਸ ਦੀ ਬਦਲੀ ਪਰ ਹੋਰ ਸੰਤਰੀ ਆ ਖਲੋਂਦਾ ਹੈ, ਠੀਕ ਤਿਵੇਂ ਹੀ ਇਸ ਨੇ ਆਪਣੇ ਜੀਵਨ-ਸਾਥੀ ਤੇ ਸਾਰੇ ਕੰਮਾਂ ਦੇ ਭਾਰ ਨੂੰ ਵਿਛੋੜੇ ਦੇ ਪਹਿਲੇ ਦਿਨ ਤੋਂ ਹੀ ਆਪਣੇ ਮੋਢਿਆਂ ਪਰ ਲੈ ਲਿਆ ਤੇ ਉਹ ਕੁਝ ਕਰ ਕੇ ਦੱਸ ਦਿਤਾ ਜਿਸ ਦੀ ਨਜ਼ੀਰ ਕੋਈ ਨਹੀਂ ਮਿਲਦੀ। ਕਈ ਹਜਾਰ ਖੁਦਸਰ ਫੌਜ ਨੂੰ ਇੰਨੇ ਵਧੀਆ ਪ੍ਰਬੰਧ ਵਿਚ ਰੱਖਣਾ ਅਤੇ ਲੱਖਾਂ ਦੀ ਜਾਇਦਾਦ ਦੀ ਸੌਂਪਣੀ ਦਾ ਭਾਰ ਚੁੱਕਣਾਂ ਤੇ ਇਸ ਨੂੰ ਪੂਰਨ ਸਫ਼ਲਤਾ ਨਾਲ ਨਿਬਾਹੁਣਾ, ਇਹ ਕੇਵਲ ਆਪ ਦਾ ਹੀ ਕੰਮ ਸੀ। ਨੌਜਵਾਨ ਗੁਰਬਖ਼ਸ਼ ਸਿੰਘ ਦੀ ਮੌਤ ਨੇ ਬ੍ਰਿੱਧ ਸਰਦਾਰ ਜੈ ਸਿੰਘ ਦਾ ਲੱਕ ਤੋੜ ਦਿੱਤਾ ਸੀ; ਉਸ ਦੇ ਜੀਵਨ ਦੀਆਂ ਸਾਰੀਆਂ ਆਸਾਂ ਉਸ ਦੇ ਨਾਲ ਉਸੇ ਦਿਨ ਹੀ ਮੁੱਕ ਗਈਆਂ ਸਨ, ਪਰ ਇਹ ਕਿਸੇ ਬੀਰ ਸਰਦਾਰਨੀ ਜੀ ਦਾ ਕੰਮ ਸੀ ਕਿ ਇੰਨੇ ਭਾਰੀ ਬੋਝ ਨੂੰ ਆਪਣੇ ਸਿਰ ਤੇ ਚੁੱਕ ਕੇ ਸਭ ਦੀਆਂ ਚਿੰਤਾਵਾਂ ਨਵਿਰਤ ਕਰ ਦਿੱਤੀਆਂ।

ਇਸ ਦਾ ਪਹਿਲਾ ਫੈਸਲਾ - ਸਰਦਾਰ ਮਹਾਂ ਸਿੰਘ ਦੇ ਸਪੁੱਤ੍ਰ ਰਣਜੀਤ ਸਿੰਘ ਨਾਲ ਸੰਬੰਧ ਜੋੜਨਾ - ਕਿੰਨਾ ਸਿਆਣਪ ਭਰਿਆ ਸੀ, ਜਿਸ ਨਾਲ ਕੇਵਲ ਮੁੱਦਤਾਂ ਤੋਂ ਦੋਵੇਂ ਮਿਸਲਾਂ, ਜੋ ਆਪਸ ਵਿਚ ਲੜ ਲੜਕੇ ਆਪਣੀ ਸ਼ਕਤੀ ਵਿਅਰਥ ਗਵਾ ਰਹੀਆਂ ਸਨ, ਸਦਾ ਲਈ ਵੈਰ ਦੀ ਥਾਂ ਮਿੱਤ੍ਰਤਾ ਦੇ ਰੂਪ ਵਿਚ ਪਲਟ ਗਈਆਂ, ਸਗੋਂ ਅੱਗੇ ਜਾਕੇ ਇਸ ਮੇਲ ਦੇ ਕਿੰਨੇ ਲਾਭਦਾਇਕ ਨਤੀਜੇ ਪ੍ਰਗਟ ਹੋਏ। ਇਸ ਗਲ ਵਿਚ ਜ਼ਰਾ ਵੀ ਸੰਦੇਹ ਨਹੀਂ ਕਿ ਪੰਜਾਬ ਵਿਚ ਖਾਲਸਾ ਰਾਜ ਦੀ ਉਸਾਰੀ ਲਈ ਇਸ ਸੰਬੰਧ ਨੇ ਨੀਂਹ ਦੇ ਪੱਥਰ ਦਾ ਕੰਮ ਦਿੱਤਾ।

ਲਾਹੌਰ ਦੀ ਫਤਹ ਸਮੇਂ ੧੫ ਹਾੜ ਸੰਮਤ ੧੮੫੬ ਬਿ: ਦੇ ਦਿਨ ਸਭ ਤੋਂ ਕਠਨ ਮੋਰਚਾ ਦਿੱਲੀ ਦਰਵਾਜ਼ੇ ਦਾ ਆਪ ਨੇ ਹੀ ਆਪਣੀ ਬੀਰਤਾ ਤੇ ਨਿਡਰਤਾ ਦੇ ਜੌਹਰ ਦੱਸਕੇ ਸਫ਼ਲਤਾ ਤੱਕ ਪਹੁੰਚਾ ਦਿੱਤਾ ਸੀ ਤੇ ਇੱਕੋ ਹੱਲੇ ਨਾਲ ਪੰਜਾਬ ਦੀ ਰਾਜਧਾਨੀ ਪਰ ਕਬਜ਼ਾ ਕਰ ਲੈਣਾ ਅਤੇ ਇੰਨਾ ਘਟ ਜਾਨੀ ਤੇ ਮਾਲੀ ਨੁਕਸਾਨ ਹੋਣਾ, ਇਹ ਆਪ ਦੇ ਜੰਗੀ ਹੁਨਰ ਦਾ ਪ੍ਰਤੱਖ ਸਬੂਤ ਸੀ। ਇਸ ਸਮੇਂ ਲਾਹੌਰ ਨੂੰ ਵਿਜਈ ਫੌਜ ਦੀ ਲੁੱਟਮਾਰ ਤੋਂ ਬਚਾਕੇ ਪਰਜਾ-ਪਿਆਰ ਦਾ ਇਕ ਐਸਾ ਨਮੂਨਾ ਕਾਇਮ ਕੀਤਾ ਗਿਆ ਜੋ ਇਸ ਤੋਂ ਪਹਿਲਾਂ ਇੱਥੋਂ ਦੇ ਵਸਨੀਕਾਂ ਨੇ ਕਦੇ ਵੀ ਨਾ ਸੀ ਡਿੱਠਾ। ਇਸ ਦਾ ਅਸਰ ਇੱਥੋਂ ਦੇ ਨਿਵਾਸੀਆਂ ਪੁਰ ਇਹ ਹੋਇਆ ਕਿ ਉਨ੍ਹਾਂ ਸਾਰਿਆਂ ਦੇ ਮਨ

ਆਪ ਜੀ ਨੇ ਆਪਣੇ ਹਥ ਵਿਚ ਕਰ ਲਏ ਤੇ ਉਹ ਐਸੇ ਕ੍ਰਿਤੱਗਯ ਹੋਏ ਕਿ ਇਨ੍ਹਾਂ ਨਵੇਂ ਹਾਕਮਾਂ ਨੂੰ 'ਜੀ ਆਇਆਂ ਨੂੰ' ਕਿਹਾ ਅਤੇ ਇਸ ਖੁਸ਼ੀ ਵਿਚ ਕਈ ਦਿਨਾਂ ਤੱਕ ਹਰ ਮਜ਼੍ਹਬ ਤੇ ਹਰ ਫਿਰਕੇ ਦੇ ਲੋਕਾਂ ਨੇ ਮਿਲਕੇ ਆਪੋ ਆਪਣੇ ਮਕਾਨਾਂ ਪਰ ਦੀਪਮਾਲਾਂ ਕੀਤੀਆਂ। ਲਾਹੌਰ ਦੇ ਕਿਲ੍ਹੇ ਨੂੰ ਸ਼ੇਰਿ ਪੰਜਾਬ ਦੀਆਂ ਤੋਪਾਂ ਦੀ ਤਬਾਹੀ ਤੋਂ ਬਚਾਕੇ ਕਿਲ੍ਹੇ ਵਾਲਿਆਂ ਲਈ ਇੰਨੀ ਖੁਲ੍ਹਦਿਲੀ ਦਾ ਵਰਤਾਰਾ ਤੇ ਉਨ੍ਹਾਂ ਲਈ ਬਹੁਤ ਬੜੀ ਜਾਗੀਰ ਆਪਣੇ ਜਵਾਈ ਮਹਾਰਾਜਾ ਰਣਜੀਤ ਸਿੰਘ ਤੋਂ ਪ੍ਰਵਾਨ ਕਰਵਾਈ, ਇਹ ਸਭ ਕੁਝ ਆਪ ਦੇ ਉੱਚ ਦਿਲ ਤੇ ਦਿਮਾਗ਼ ਦਾ ਕੰਮ ਸੀ।

ਸ਼ੇਰਿ ਪੰਜਾਬ ਲਈ ਮਹਾਰਾਜਾ ਦੀ ਪਦਵੀ ਤਜਵੀਜ਼ ਕਰਨੀ ਤੇ ਇਸ ਕੰਮ ਨੂੰ ਸਿਰੇ ਚੜ੍ਹਾਣਾ ਆਪ ਦਾ ਹੀ ਯੋਗਤਾ ਦਾ ਲਖਾਇਕ ਸਿੱਧ ਹੁੰਦਾ ਹੈ।

ਸੰਨ ੧੮੦੨ ਈ: ਵਿਚ ਸ੍ਰੀ ਅੰਮ੍ਰਿਤਸਰ ਜੀ ਨੂੰ ਖਾਲਸਾ ਰਾਜ ਨਾਲ ਮਿਲਾਣ ਸਮੇਂ, ਇਸ ਪਾਵਨ ਗੁਰਧਾਮ ਦੇ ਸਤਿਕਾਰ ਨੂੰ ਕਾਇਮ ਰੱਖਣ ਲਈ, ਜਿਹੜੀ ਵਿਉਂਤ ਆਪ ਜੀ ਨੂੰ ਸੁੱਝੀ ਉਹ ਬੜੀ ਵਚਿੱਤ੍ਰ ਸੀ, ਜਿਵੇਂ ਕਿ ਆਪ ਪਿੱਛੇ ਪੜ੍ਹ ਆਏ ਹੋ ਕਿ ਗੁਰੂ-ਧਾਮ ਦੀ ਪ੍ਰਕਰਮਾਂ ਕਰਦਿਆਂ ਤੇ ਜੈਕਾਰੇ ਗਜਾਂਦਿਆਂ, ਟਾਕਰਾ ਕਰਨ ਵਾਲਿਆਂ ਪਰ ਇੰਨਾ ਦਬਾਉ ਪਾਇਆ ਕਿ ਬਿਨਾਂ ਇੱਕ ਤੁਪਕਾ ਲਹੂ ਡੋਲ੍ਹੇ ਤੇ ਇਕ ਜਾਨ ਦੇ ਵਿਅਰਥ ਗੁਆਉਣ ਦੇ ਆਪ ਨੇ ਇਸ ਕਾਰਜ ਵਿਚ ਪੂਰਨ ਸਫ਼ਲਤਾ ਪ੍ਰਾਪਤ ਕਰ ਲਈ। ਸਰਦਾਰਨੀ ਸੁਖਾਂ ਜੀ ਤੇ ਉਨ੍ਹਾਂ ਦੇ ਸਪੁੱਤ੍ਰ ਸ: ਗੁਰਦਿਤ ਸਿੰਘ ਆਦਿ ਦੇ ਗੁਜ਼ਾਰੇ ਲਈ ਇੱਕ ਵੱਡੀ ਜਾਗੀਰ ਪ੍ਰਵਾਨ ਕਰਵਾਣੀ ਇਹ ਆਪ ਦੀ ਹੀ ਸਿਆਣਪ ਦਾ ਕੰਮ ਸੀ।

ਸ਼ੇਰਿ ਪੰਜਾਬ ਇਆਣੀਂ ਉਮਰ ਵਿਚ ਆਪਣੇ ਪਿਤਾ ਥੀਂ ਵਿਰਵਾ ਹੋ ਇੱਕਲਾ ਰਹਿ ਗਿਆ ਅਤੇ ਕਦਮ ਕਦਮ ਪਰ ਉਸ ਦੀ ਜਾਨ ਲੈਣ ਲਈ ਵੈਰੀ ਤਾੜ ਵਿਚ ਸਨ, ਤਾਂ ਇਸ ਨਾਜ਼ਕ ਸਮੇਂ ਇਹ ਇਸੇ ਸ਼ੇਰਨੀ ਦਾ ਕੰਮ ਸੀ ਕਿ ਨਾ ਕੇਵਲ ਇਸ ਦੀ ਰਖਿਆ ਹੀ ਕੀਤੀ, ਸਗੋਂ ਉਸ ਦਾ ਜੀਵਨ ਐਸੇ ਸੱਚੇ ਵਿਚ ਢਾਲ ਕੇ ਇੰਨੇ ਉੱਚੇ ਗੁਣਾਂ ਨਾਲ ਭੂਸ਼ਿਤ ਕਰ ਦਿੱਤਾ ਕਿ ਜਦ ਉਹ ਸੰਨ ੧੭੯੯ ਵਿਚ 'ਸ਼ੇਰਿ ਪੰਜਾਬ' ਦੇ ਰੂਪ ਵਿਚ ਪੰਜਾਬ ਦੇ ਲੋਕਾਂ ਦੇ ਸਾਹਮਣੇ ਆਇਆ ਤਾਂ ਉਸ ਦੀ ਯੋਗਤਾ ਨੂੰ ਦੇਖਕੇ ਦੇਖਣ ਵਾਲੇ ਹੈਰਾਨ ਰਹਿ ਗਏ ਸਨ। ਇੱਥੇ ਬੱਸ ਨਹੀਂ, ਮਹਾਰਾਜਾ ਰਣਜੀਤ ਸਿੰਘ ਤੋਂ ਛੁੱਟ ਸ਼ਾਹਜ਼ਾਦਾ ਸ਼ੇਰ ਸਿੰਘ ਨੂੰ ਜਿਸ ਯੋਗ ਤਰੀਕੇ ਨਾਲ ਆਪ ਨੇ ਵਡੀਰਿਆ ਆਪ ਨੂੰ ਸਦੀਵੀ ਵਡਿਆਈ ਦਾ ਭਾਗ ਬਣਾਇਆ ਗਿਆ।

ਸਰਦਾਰਨੀ ਸਦਾ ਕੌਰ ਨੂੰ ਕੁਦਰਤ ਵਲੋਂ ਇਕ ਐਸੀ ਸ਼ਕਤੀ ਪ੍ਰਾਪਤ ਸੀ ਕਿ ਆਪ ਦੀ ਸੰਗਤ ਤੇ ਛੋਹ ਤੋਂ ਬੀਰਤਾ ਤੇ ਨਿਰਭੈਤਾ ਸੁਤੇ ਸਿੱਧ ਮਨੁੱਖਾਂ ਵਿਚ ਆ ਜਾਂਦੀ ਸੀ। ਮਾਈ ਦੇਸਾਂ ਨਾਮੀ ਆਪ ਦੀ ਇੱਕ ਦਾਸੀ ਸੀ, ਜਿਹੜੀ ਆਪ ਨੂੰ ਕੱਪੜੇ ਪਹਿਨਾਉਂਦੀ ਹੁੰਦੀ ਸੀ। ਰਾਣੀ ਜੀ ਨਾਲ ਰਹਿਣ ਬਹਿਣ ਦੇ ਕਾਰਨ ਉਸ ਵਿਚ ਐਸੀ ਵਰਯਾਮਤਾ ਆ ਗਈ ਕਿ ਇਕ ਸਮੇਂ ਉਸ ਨੇ ਇਕ ਬੜੇ ਪ੍ਰਸਿੱਧ ਜਰਨੈਲ ਨੂੰ ਉਹ ਫੁਲਾਦੀ ਚਣੇ ਚਬਾਏ ਕਿ ਉਹ ਆਪਣੇ ਸਾਰੇ ਜੀਵਨ ਵਿਚ ਮਾਈ ਦੇਸਾਂ ਦੀ ਬੀਰਤਾ ਦੀ ਸ਼ਲਾਘਾ ਕਰਦਾ ਰਿਹਾ। ਆਪ ਦਾ ਆਚਰਨ ਉੱਚਤਾ ਦਾ ਇੱਕ ਉੱਤਮ ਨਮੂਨਾ ਸੀ, ਆਪ ਦੀ ਅਵਾਜ਼ ਬੜੀ ਗਰਜਵੀਂ ਸੀ। ਜਦ ਖਾਲਸਾ ਫੌਜ ਨੂੰ ਕਿਸੇ ਤਰ੍ਹਾਂ ਦਾ ਹੁਕਮ ਸੁਣਾਉਂਦੇ ਹੁੰਦੇ ਸਨ ਤਾਂ ਦੂਰ ਤੱਕ ਧਰਤਿ ਅਕਾਸ਼ ਗੂੰਜ ਉੱਠਦੇ ਸਨ। ਮੁਕਦੀ ਗੱਲ ਇਹ ਕਿ ਇਸਤ੍ਰੀ ਜ਼ਾਤੀ ਦੀ ਇਸ ਮਹਾਨ ਹਸਤੀ ਪਰ ਖਾਲਸਾ ਕੌਮ ਜਿੰਨਾ ਭੀ ਮਾਨ ਕਰੇ ਉੱਨਾ ਹੀ ਥੋੜ੍ਹਾ ਹੈ।

# ਸਰਦਾਰ ਫਤਹ ਸਿੰਘ ਜੀ ਆਹਲੂਵਾਲੀਆ

ਸਰਦਾਰ ਫਤਹ ਸਿੰਘ ਜੀ ਦੇ ਜੀਵਨ ਇਤਿਹਾਸ ਲਿਖਣ ਤੋਂ ਪਹਿਲਾਂ ਇਹ ਜ਼ਰੂਰੀ ਜਾਪਦਾ ਹੈ ਕਿ ਉਸ ਦੇ ਪੂਜਨੀਕ ਬਜ਼ੁਰਗ ਨਵਾਬ ਜੱਸਾ ਸਿੰਘ ਆਹਲੂਵਾਲੀਏ ਦਾ ਸੰਖੇਪ ਹਾਲ ਇੱਥੇ ਦਿੱਤਾ ਜਾਏ।

ਖਾਲਸਾ ਪੰਥ ਦੀ ਰਤਨਾਂ ਦੀ ਖਾਨ ਵਿੱਚੋਂ ਨਵਾਬ ਜੱਸਾ ਸਿੰਘ ਜੀ ਇਕ ਐਸਾ ਅਮੋਲਕ ਲਾਲ ਸੀ, ਜਿਸ ਦੇ ਨਾਮ ਪਰ ਖਾਲਸੇ ਦੀਆਂ ਆਉਣ ਵਾਲੀਆਂ ਨਸਲਾਂ ਰਹਿੰਦੀ ਦੁਨੀਆਂ ਤਕ ਮਾਣ ਕਰਿਆ ਕਰਨਗੀਆਂ। ਆਪ ਦੀਵਾਨਾਂ ਵਿਚ ਪ੍ਰਮਾਰਥ ਦਾ ਉੱਚ ਨਮੂਨਾ, ਮੈਦਾਨ ਜੰਗ ਵਿਚ ਅਜਿਤ ਜੋਧਾ, ਆਪਦਾ ਸਮੇਂ ਨਿਡਰ ਸੂਰਮਾ ਸਨ, ਜੋ ਵੰਡ ਛਕਣ ਤੇ ਗੁਰਧਾਮਾਂ ਦੀ ਸੇਵਾ ਵਿਚ ਆਪਣਾ ਸਰਬੰਸ ਤੱਕ ਲੱਗਾ ਦੇਣ ਵਿਚ ਆਪਣੀ ਵੱਡੀ ਖੁਸ਼ੀ ਸਮਝਦੇ ਸਨ।

ਆਪ ਦੇ ਜੀਵਨ ਪਰ ਨਜ਼ਰ ਮਾਰਿਆਂ ਨਿਰੇ ਗੁਣ ਹੀ ਗੁਣ ਦਿੱਸਣਗੇ। ਆਪ ਖਾਲਸਾ ਧਰਮ ਦੇ ਵਾਧੇ ਲਈ ਆਪਣੇ ਸੀਨੇ ਵਿਚ ਅਗਾਧ ਪਿਆਰ ਰੱਖਦੇ ਸਨ। ਉਸ ਸਮੇਂ ਖਾਲਸਾ ਪੰਥ ਵਿਚ ਇਹ ਇਕ ਆਮ ਖਿਆਲ ਸੀ ਕਿ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਤੋਂ ਛੁਟ ਜਿੰਨੇ ਵਧ ਪ੍ਰਾਣੀਆਂ ਨੂੰ ਆਪਣੇ ਹੱਥਾਂ ਨਾਲ ਨਵਾਬ ਜੱਸਾ ਸਿੰਘ ਜੀ ਨੇ ਪਾਵਨ ਅੰਮ੍ਰਿਤ ਛਕਾਇਆ ਸ਼ਾਇਦ ਹੀ ਕਿਸੇ ਇਕ ਜੀਵ ਨੇ ਛਕਾਇਆ ਹੋਵੇ। ਆਪ ਇੰਨੇ ਉੱਚੇ ਪ੍ਰਮਾਰਥੀ ਤੇ ਧਰਮੀ ਹੁੰਦੇ ਹੋਏ ਵੀ ਕੇਵਲ ਮਾਲਾਧਾਰੀ ਸੰਤ ਨਹੀਂ ਸਨ, ਬਲਕਿ ਖੜਗਧਾਰੀ ਮਹਾਂਪੁਰਖ ਸਨ ਆਪ ਮਾਲਾ ਫੇਰਨਾ ਤੇ ਤਲਵਾਰ ਚਲਾਣਾ, ਦੋਹਾਂ ਦੀ ਉੱਚ ਵਰਤੋਂ ਦੇ ਭੇਦ ਨੂੰ ਅਸਲ ਅਰਥਾਂ ਵਿਚ ਜਾਣਦੇ ਸਨ। ਮਾਲਾ ਫੇਰਨ ਸਮੇਂ ਇਨ੍ਹਾਂ ਵਰਗਾ ਰਸਨੀਕ ਭਜਨੀਕ ਭੀ ਸੰਸਾਰ ਪਰ ਕੋਈ ਵਿਰਲਾ ਹੀ ਮਿਲੇਗਾ ਅਤੇ ਖੜਗ ਚਲਾਣ ਸਮੇਂ ਐਸਾ ਵਰਯਾਮ ਸੂਰਮਾਂ ਭੀ ਜਗਤ ਪਰ ਬਹੁਤ ਘਟ ਆਇਆ ਹੋਣਾ ਹੈ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੂਰਨ ਆਦਰਸ਼ 'ਖਾਲਸਾ ਸੰਤ' ਸੀ। ਆਪ ਜੀ ਦੇ ਸਰੀਰ ਪਰ ਛੱਤੀ ਫੱਟ ਸਨ, ਜਿਹੜੇ ਆਪ ਜੀ ਨੂੰ ਕੌਮੀ ਤੇ ਧਰਮ ਯੁੱਧਾਂ ਵਿਚ ਲੱਗੇ ਸਨ[1]।

## ਘਰਾਣਾ

ਨਵਾਬ ਜੱਸਾ ਸਿੰਘ ਜੀ ਦਾ ਜਨਮ ਸਰਦਾਰ ਬਦਰ ਸਿੰਘ ਦੇ ਘਰ ਸੰਨ ੧੭੧੮ ਈ: ਵਿਚ ਖ਼ਾਸ ਸ੍ਰੀ ਕਲਗੀਧਰ ਜੀ ਦੀ ਅਸੀਸ ਨਾਲ ਹੋਇਆ ਸੀ। ਇਸ ਬਾਰੇ ਕਪੂਰਥਲਾ ਘਰਾਣੇ ਦੇ ਪੁਰਾਤਨ ਰੀਕਾਰਡ ਦੇ ਪਰਚੋਲਿਆਂ ਲਿਖਤਾਂ ਮਿਲਦੀਆਂ ਹਨ ਕਿ ਸਰਦਾਰ ਬਦਰ ਸਿੰਘ ਦਾ ਵਿਆਹ ਸਰਦਾਰ ਬਾਗ ਸਿੰਘ ਜੀ ਦੀ ਭੈਣ ਨਾਲ ਹੋਇਆ। ਵਿਆਹ ਹੋਇਆਂ ਜਦ ਕਈ ਸਾਲ

---

1. ਤਵਾਰੀਖ ਰਿਆਸਤ ਕਪੂਰਥਲਾ ਦੀਵਾਨ ਰਾਮਜਸ ੧੧੨।

ਹੋ ਗਏ ਤੇ ਇਸ ਜੋੜੀ ਨੂੰ ਸੰਤਾਨ ਦਾ ਫਲ ਨਾ ਲੱਗਾ ਤਾਂ ਇਹ ਆਪਣੇ ਜੀਵਨ ਤੋਂ ਕੁਝ ਨਿਰਾਸ ਜਿਹੇ ਹੋ ਗਏ। ਇਸ ਦਸ਼ਾ ਵਿਚ ਉਹ ਉਸ ਦਵਾਰੇ ਪਹੁੰਚੇ ਜਿੱਥੇ ਕਦੇ ਕੋਈ ਸਿਦਕੀ ਨਿਰਾਸ ਹੋ ਕੇ ਨਹੀਂ ਆਇਆ। ਇਹ ਦੰਪਤੀ ਵੀ ਸ੍ਰੀ ਦਸ਼ਮੇਸ਼ ਪਿਤਾ ਜੀ ਦੀ ਹਜ਼ੂਰੀ ਵਿਚ ਪਹੁੰਚੇ ਤੇ ਯੋਗ ਸਮਾਂ ਦੇਖ ਕੇ ਗਰੀਬ ਨਿਵਾਜ ਜੀ ਅੱਗੇ ਆਪਣਾ ਸੱਧਰਾਂ ਭਰਿਆ ਦਿਲ ਖੋਲ੍ਹ ਕੇ ਰੱਖ ਦਿੱਤਾ। ਇਨ੍ਹਾਂ ਦੀ ਬੇਨਤੀ ਪੁਰ ਸਤਿਗੁਰੂ ਜੀ ਰੀਝ ਪਏ ਤੇ ਅਸੀਸਾਂ ਦੇ ਕੇ ਨਿਹਾਲ ਕਰ ਦਿੱਤਾ। ਇਸ ਤਰ੍ਹਾਂ ਇਹ ਜੋੜੀ ਮਨ ਬਾਂਛਤ ਦਾਤਾਂ ਪ੍ਰਾਪਤ ਕਰਕੇ 'ਆਹਲੂ' ਪਿੰਡ ਵਲ ਪਰਤ ਆਈ। ਇੱਥੇ ਕੁਝ ਸਮਾਂ ਬੀਤ ਜਾਣ ਦੇ ਉਪਰੰਤ ਇਨ੍ਹਾਂ ਦੇ ਘਰ ਬੱਚੇ ਦਾ ਜਨਮ ਹੋਇਆ, ਜਿਸ ਦਾ ਨਾਮ ਜੱਸਾ ਸਿੰਘ ਰੱਖਿਆ ਗਿਆ। ਇਹ ਗੱਲ ਸੰਮਤ ੧੭੭੫ ਬਿ: (੧੭੧੮ ਈ:)[1] ਦੀ ਹੈ।

ਸਰਦਾਰ ਬਦਰ ਸਿੰਘ ਆਪਣੇ ਮੁਖਾਂਲਧੇ ਲਾਲ ਨੂੰ ਵਧਦਾ ਫੁਲਦਾ ਦੇਖ ਕੇ ਖੁਸ਼ੀ ਨਾਲ ਜਾਮੇ ਵਿਚ ਨਹੀਂ ਸੀ ਸਮਾਉਂਦਾ, ਪਰ ਕਾਦਰ ਦੀ ਕੁਦਰਤ ਕੁਝ ਅਸਚਰਜ ਜਿਹੀ ਬਣੀ ਹੈ, ਇਸ ਤੋਂ ਪਹਿਲਾਂ ਹੀ - ਕਿ ਉਹ ਆਪਣੇ ਇਸ ਹੋਨਹਾਰ ਸਪੁਤ੍ਰ ਦੀਆਂ ਸਾਰੀਆਂ ਸਫ਼ਲਤਾਈਆਂ ਆਪਣੀ ਅੱਖੀਂ ਵੇਖਦਾ-ਧੁਰ ਦਰਗਾਹੋਂ ਸੱਦਾ ਆਇਆ ਤੇ ਸਰਦਾਰ ਬਦਰ ਸਿੰਘ ਥੋੜ੍ਹੇ ਦਿਨ ਬੀਮਾਰ ਰਹਿ ਕੇ ਸੰਨ ੧੭੨੩ ਈ: ਵਿਚ ਪਰਲੋਕ ਗਮਨ ਕਰ ਗਿਆ।

## ਮਾਤਾ ਸੁੰਦਰੀ ਜੀ ਦੇ ਦੁਆਰੇ

ਸਰਦਾਰ ਬਦਰ ਸਿੰਘ ਦੇ ਚਲਾਣੇ ਦੇ ਉਪਰੰਤ ਕਾਕਾ ਜੱਸਾ ਸਿੰਘ ਦੀ ਮਾਤਾ ਦੀ ਇਹ ਤੀਬਰ ਇੱਛਾ ਸੀ ਕਿ ਉਹ ਇਸ ਗੁਰੂ-ਬਖਸ਼ਸ਼ ਨਾਲ ਜਨਮੇ ਬਾਲਕ ਨੂੰ ਗੁਰ-ਚਰਨਾਂ ਵਿਚ ਹਾਜ਼ਰ ਕਰ ਕੇ ਇਸ ਦਾ ਦਸਵੰਧ ਚੁਕਾਏ, ਪਰ ਇਸ ਦੀ ਇਹ ਰੀਝ ਪੂਰੀ ਨਾ ਹੋ ਸਕੀ, ਕਿਉਂਕਿ ਇਨ੍ਹੀਂ ਦਿਨੀਂ ਸਾਡੇ ਸੱਚੇ ਪਾਤਸ਼ਾਹ ਸ੍ਰੀ ਅਬਚਲ ਨਗਰ ਵਿਚ 'ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ' ਦਾ ਖੇਲ ਖੇਲ ਗਏ ਸਨ।

ਹੁਣ ਕੁਛ ਦਿਨਾਂ ਦੇ ਬਾਅਦ ਜਦ ਇਹ ਪਤਾ ਲੱਗਾ ਕਿ ਵਾਲੀ ਦੋ ਜਹਾਨ ਦੀ ਧਰਮ ਪਤਨੀ ਜਗਤ ਮਾਤਾ ਸ੍ਰੀ ਸੁੰਦਰੀ ਜੀ ਦਿੱਲੀ ਵਿਚ ਬਿਰਾਜਦੇ ਹਨ। ਤਾਂ ਘਰ ਦੇ ਸਭ ਕੰਮ ਧੰਦੇ ਛੱਡ ਗੁਰੂ-ਪਤਨੀ ਨੂੰ ਗੁਰ ਤੁਲ ਜਾਣ ਕੇ ਦਰਸ਼ਨਾਂ ਲਈ ਆਪਣੇ ਭ੍ਰਾਤਾ ਬਾਗ ਸਿੰਘ ਤੇ ਨਾਲ ਜੱਸਾ ਸਿੰਘ ਨੂੰ ਨਾਲ ਲੈ ਕੇ ਸਿੱਧੀ ਦਿੱਲੀ ਪਹੁੰਚੀ ਤੇ ਮਾਤਾ ਜੀ ਦੇ ਚਰਨਾਂ ਵਿਚ ਬਾਲਕ ਨੂੰ ਹਾਜ਼ਰ ਕਰਕੇ ਕ੍ਰਿਤ ਕ੍ਰਿਤ ਹੋਈ।

ਬੱਚੇ ਨੂੰ ਗੁਰੂ ਬਖਸ਼ਸ਼ ਦੀ ਦਾਤ ਸੁਣਕੇ ਮਾਤਾ ਸੁੰਦਰੀ ਜੀ ਇਸ ਨੂੰ ਦੇਖ ਦੇਖ ਕੇ ਅਤਿ ਪ੍ਰਸੰਨ ਹੁੰਦੇ ਅਤੇ ਆਪਣੇ ਬਚਿਆਂ ਤੁਲ ਇਸ ਨੂੰ ਲਾਡ ਲਡਾਉਂਦੇ[2]। ਇਸ ਤਰ੍ਹਾਂ ਲਗਪਗ ਪੰਜ ਸਾਲ ਮਾਤਾ ਜੀ ਨੇ ਇਕ ਡਾਢੇ ਪਿਆਰ ਨਾਲ ਇਸ ਲਾਲ ਨੂੰ ਆਪਣੇ ਪਾਸ ਦਿੱਲੀ ਵਿਚ ਰੱਖਿਆ। ਇਸਦੇ ਉਪਰੰਤ ਜਦ ਹੁਣ ਸਰਦਾਰ ਜੱਸਾ ਸਿੰਘ ਦੀ ਅੰਮੀ ਨੇ ਮਾਤਾ ਸੁੰਦਰੀ ਜੀ ਤੋਂ ਘਰ ਜਾਣ ਲਈ ਵਿਦੈਗੀ ਮੰਗੀ ਤਾਂ ਮਾਤਾ ਜੀ ਨੇ ਇਕ ਬਹੁਮੁੱਲਾ ਪੁਸ਼ਾਕਾਂ ਆਪਣੇ ਹੱਥ ਨਾਲ ਕਾਕਾ ਜੀ ਨੂੰ ਪਹਿਨਾਇਆ ਤੇ ਖੁਸ਼ੀਆਂ ਬਖਸ਼ਦਿਆਂ ਆਖਿਆ ਕਿ ਇਹ ਬੱਚਾ ਬੜੇ ਮੁਰਾਤਬੇ ਵਾਲਾ ਹੋਵੇਗਾ। ਇਹ ਪੰਥ ਖਾਲਸੇ ਦਾ ਮਾਣ ਤੇ ਤ੍ਰਾਣ ਹੋਵੇਗਾ। ਇਸਦੇ ਨਾਲ ਹੀ ਇਕ ਚਾਂਦੀ ਦਾ ਆਸਾ

---

1. ਕਪੂਰਥਲਾ ਸਟੇਟ ਇਟਸ ਪਾਸਟ ਐਂਡ ਪ੍ਰੈਜ਼ੰਟ ਸਫਾ ੧।
2. ਰੋਜ਼ਨਾਮਚਾ ਰਿਆਸਤ ਕਪੂਰਥਲਾ ਸਫ਼ਾ ੧੭੨।

ਅਤੇ ਸ੍ਰੀ ਕਲਗੀਧਰ ਜੀ ਦੇ ਕਰ ਕਮਲਾਂ ਦਾ ਗੁਰਜ ਵੀ ਜੱਸਾ ਸਿੰਘ ਨੂੰ ਬਖਸ਼ਿਆ ਤੇ ਅਸੀਸ ਦਿੱਤੀ ਕਿ ਮੇਰੇ ਇਸ ਬੱਚੇ ਤੇ ਇਸਦੇ ਜਾਨਸ਼ੀਨਾਂ ਦੀਆਂ ਅਰਦਲਾਂ ਵਿਚ ਸਦਾ ਹੀ ਆਸਾ ਬਰਦਾਰ (ਚੋਬਦਾਰ) ਰਿਹਾ ਕਰਨਗੇ।[1]

## ਨਵਾਬ ਕਪੂਰ ਸਿੰਘ ਦੀ ਸੰਗਤ

ਮਾਤਾ ਸੁੰਦਰੀ ਜੀ ਨੇ ਉੱਪਰ ਲਿਖੀਆਂ ਬਖਸ਼ਸ਼ਾਂ ਤੋਂ ਛੁੱਟ ਇੱਕ ਹੁਕਮਨਾਮਾ ਨਵਾਬ[2] ਕਪੂਰ ਸਿੰਘ ਜੀ ਦੇ ਨਾਮ ਪਰ ਦਿੱਤਾ, ਜੋ ਇਸ ਸਮੇਂ ਜਲੰਧਰ ਵਿਚ ਟਿਕੇ ਹੋਏ ਸਨ, ਇਸ ਵਿਚ ਲਿਖਤ ਸੀ ਕਿ ਇਹ ਹੋਨਹਾਰ ਬੱਚਾ ਗੁਰੂ ਘਰ ਦਾ ਨਿਵਾਜਿਆ ਹੋਇਆ ਹੈ, ਇਸ ਨੂੰ ਆਪਣੀ ਹੱਥੀਂ ਅੰਮ੍ਰਿਤ ਪਾਨ ਕਰਵਾਉਣਾ ਤੇ ਗੁਰੂ-ਬਾਣੀ ਅਰ ਸ਼ਸਤ੍ਰ ਵਿਦਿਆ ਵਿਚ ਨਿਪੁੰਨਤਾ ਬਖਸ਼ਣੀ।

ਜੱਸਾ ਸਿੰਘ ਜਦ ਜਲੰਧਰ ਪਹੁੰਚੇ ਤੇ ਮਾਤਾ ਜੀ ਦਾ ਹੁਕਮਨਾਮਾ ਨਵਾਬ ਕਪੂਰ ਸਿੰਘ ਜੀ ਨੂੰ ਦਿੱਤਾ ਤਾਂ ਆਪ ਜੀ ਬੜੇ ਪ੍ਰਸੰਨ ਹੋਏ ਤੇ ਜੱਸਾ ਸਿੰਘ ਨੂੰ ਅੰਮ੍ਰਿਤ ਛਕਾ ਕੇ ਸਿਖੀ ਜੀਵਨ ਆਰੰਭ ਕਰਵਾ ਦਿੱਤਾ। ਥੋੜੇ ਦਿਨਾਂ ਵਿਚ ਹੀ ਨੌਜਵਾਨ ਜੱਸਾ ਸਿੰਘ ਦੀ ਰਹਿਣੀ ਬਹਿਣੀ ਪਰ ਸ੍ਰੀ ਕਪੂਰ ਸਿੰਘ ਜੀ ਇੰਨੇ ਪ੍ਰਸੰਨ ਹੋਏ ਕਿ ਆਪਣੀ ਮਿਸਲ ਦੇ ਤੋਸ਼ਖਾਨੇ ਦੀਆਂ ਕੁੰਜੀਆਂ ਇਸਨੂੰ ਸੌਂਪ ਦਿੱਤੀਆਂ। ਇਸ ਕਾਰਜ ਨੂੰ ਜੱਸਾ ਸਿੰਘ ਨੇ ਥੋੜ੍ਹੇ ਸਮੇਂ ਵਿਚ ਹੀ ਇੰਨੀ ਯੋਗਤਾ ਨਾਲ ਚਲਾਇਆ ਕਿ ਸਾਰੀ ਮਿਸਲ ਵਿਚ ਆਪ ਲਈ ਪਿਆਰ ਤੇ ਸਤਿਕਾਰ ਖਿਲਰ ਗਿਆ।

ਇਸ ਤਰ੍ਹਾਂ ਸੇਵਾ ਕਰਦਿਆਂ ਸੰਮਤ ੧੮੧੧ ਬਿ: ਵਿਚ ਜਦ ਨਵਾਬ ਸਾਹਿਬ ਦੇ ਦਿਹਾਂਤ ਦਾ ਸਮਾਂ ਨੇੜੇ ਆਇਆ ਤਾਂ ਆਪ ਨੇ ਜੱਸਾ ਸਿੰਘ ਨੂੰ ਸ੍ਰੀ ਅੰਮ੍ਰਿਤਸਰ ਵਿਚ ਖਾਲਸੇ ਦੇ ਇੱਕ ਵੱਡੇ ਇਕੱਠ ਵਿਚ ਆਪਣਾ ਨਵਾਬੀ ਖਿਤਾਬ ਅਤੇ ਸ਼੍ਰੀ ਕਲਗੀਧਰ ਜੀ ਦੀ ਸ਼ਮਸ਼ੇਰ ਸਿਰੋਪਾ ਦੇ ਨਾਲ ਦੇ ਦਿੱਤੀ[3]। ਇਸ ਤੋਂ ਅਗਲੇ ਦਿਨ ਸ੍ਰੀ ਕਪੂਰ ਸਿੰਘ ਜੀ ਸੰਸਾਰ ਯਾਤਰਾ ਪੂਰਨ ਕਰਕੇ ਪਰਲੋਕ ਜਾ ਵੱਸੇ। ਆਪ ਜੀ ਦਾ ਅੰਤਮ ਸੰਸਕਾਰ ਆਪ ਦੀ ਸ਼ਾਨ ਅਨੁਸਾਰ ਕੀਤਾ ਗਿਆ।

ਕੁਝ ਸਮੇਂ ਦੇ ਬਾਅਦ ਨਵਾਬ ਜੱਸਾ ਸਿੰਘ ਜੀ ਨੇ ਆਪਣੇ ਸਿਖਯਾ ਦਾਤਾ ਜੀ ਦੀ ਸਮਾਧ, ਬਾਬਾ ਅਟੱਲ ਰਾਏ ਜੀ ਦੇ ਨੌਛਤੇ ਗੁਰਦੁਆਰੇ ਦੇ ਪੂਰਬ ਵਲ ਦੇ ਦਰਵਾਜ਼ੇ ਦੇ ਲਾਗੇ ਸੰਗਮਰਮਰ ਦੀ ਸੋਹਣੀ ਗੁੰਮਟੀ ਦਾਰ ਬਣਵਾਈ, ਜਿਸ ਪਰ ਹੇਠ ਲਿਖੀ ਲਿਖਤ ਗੁਰਮੁਖੀ ਤੇ ਉਰਦੂ ਅੱਖਰਾਂ ਵਿਚ ਉਕਰੀ ਹੋਈ ਸੀ :-

ੴ

ਸਮਾਧ ਨਵਾਬ ਕਪੂਰ ਸਿੰਘ ਜੀ ਬਹਾਦਰ ਬਜ਼ੁਰਗ
ਮਹਾਰਾਜਾ ਸਾਹਿਬ ਬਹਾਦਰ ਵਾਲੀਏ ਕਪੂਰਥਲਾ।

ਇਹ ਸਮਾਧ ਦੀ ਰੱਖਿਆ ਲਈ ਇਸ ਦੇ ਚੌਗਿਰਦੇ ਜੰਗਲਾ ਲੱਗ ਹੋਇਆ ਸੀ[4]।

---

1. ਦੀ ਰਾਜਾਜ਼ ਔਫ਼ ਦੀ ਪੰਜਾਬ, ਗ੍ਰਿਫ਼ਨ ਸਫ਼ਾ ੪੫੫। ਤਵਾਰੀਖ ਰਿਆਸਤ ਕਪੂਰਥਲਾ, ਰਾਮਜਸ, ਸਫਾ ੧੦੨।
2. ਸੰਮਤ ੧੭੯੭ ਬਿ: ਵਿਚ ਖਾਲਸੇ ਦੇ ਧਾਵਿਆਂ ਤੋਂ ਤੰਗ ਆ ਕੇ ਜ਼ਕਰੀਆ ਖਾਨ ਸੂਬਾ ਲਾਹੌਰ ਨੇ ਨਵਾਬੀ ਦਾ ਖਿਤਾਬ, ਇਕ ਲਖ ਰੁਪਏ ਜਾਗੀਰ ਅਤੇ ਵਡਮੁਲਾ ਖ਼ਿਲਤ ਅੰਮ੍ਰਿਤਸਰ ਖਾਲਸੇ ਨੂੰ ਭੇਜਿਆ ਤਾਂ ਕਿ ਪਰਸਪਰ ਮੇਲ ਹੋ ਜਾਵੇ। ਇਹ ਗੱਲ ਅਜੇ ਤਕ ਇਕ ਇਤਿਹਾਸਕ ਬੁਝਾਰਤ ਚਲੀ ਆਈ ਹੈ ਕਿ ਰਾਜਾ ਯਾ ਮਹਾਰਾਜਾ ਦੀ ਥਾਂ ਉਸ ਸਮੇਂ ਦੀ ਹਕੂਮਤ ਵਲੋਂ ਖਾਲਸੇ ਨੂੰ ਨਵਾਬੀ ਦਾ ਖਿਤਾਬ ਦੇਣਾ। ਮਾਲੂਮ ਹੁੰਦਾ ਹੈ ਕਿ ਇਸਲਾਮੀ ਹਕੂਮਤ ਖਾਲਸੇ ਨੂੰ ਹਿੰਦੂਆਂ ਤੋਂ ਨਿਆਰਾ ਸਮਝਦੀ ਸੀ, ਇਸ ਲਈ ਰਾਜਾ ਦੀ ਥਾਂ ਨਵਾਬੀ ਦਾ ਪਦ ਦਿੱਤਾ।
3. ਇਹ ਸਿਰੀ ਸਾਹਿਬ ਇਸ ਸਮੇਂ ਤਕ ਰਿਆਸਤ ਕਪੂਰਥਲਾ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ।
4. ਨਵਾਬ ਕਪੂਰ ਸਿੰਘ ਜੀ ਦੀ ਜਮਾਧ ਸੰਨ ੧੯੨੩ ਈ: ਤੱਕ ਇਸੇ ਥਾਂ ਪਰ ਮੌਜੂਦ ਸੀ, ਜਿਸਦੀ ਲਿਖਤ ਤੇ ਫੋਟੋ ਦਾ ਉਤਾਰਾ ਲੇਖਕ ਨੇ ਲੈ ਲਿਆ ਸੀ। ਇਹ ਗੱਲ ਬੜੇ ਦੁਖਿਤ ਹਿਰਦੇ ਨਾਲ ਲਿਖਣੀ ਪੈਂਦੀ ਹੈ ਕਿ ੧੨-੧੩ ਅਪ੍ਰੈਲ ੧੯੨੩ ਦੀ ਵਿਚਲੀ ਰਾਤ ਨੂੰ ਸਾਡੇ ਕੁਝ ਵੀਰਾਂ ਨੇ ਬਿਨਾਂ ਇਸ ਬਹੁਮੁਲੀ ਇਤਿਹਾਸਕ ਯਾਦਗਾਰ ਦੀ ਮਹਾਨਤਾ ਦੇ ਵਿਚਾਰੇ ਇਸ ਨੂੰ ਇਥੋਂ ਹਟਾ ਦਿੱਤਾ।

# ਕੌਮੀ ਜੀਵਨ

ਨਵਾਬ ਜੱਸਾ ਸਿੰਘ ਜੀ ਨੇ ਆਪਣੇ ਸਿਖਯਾ ਦਾਤਾ ਜੀ ਦੀਆਂ ਲੀਹਾਂ ਉੱਪਰ ਤੁਰਦੇ ਹੋਏ ਪੰਥ ਵਿਚ ਵੱਡਾ ਨਾਮ ਤੇ ਮਾਨ ਪ੍ਰਾਪਤ ਕੀਤਾ। ਆਹਲੂਵਾਲੀਆ ਮਿਸਲ ਨਾਲ ਆਪ ਨੇ ਖਾਲਸਾ ਪੰਥ ਦੀ ਬਹੁਤ ਬੜੀ ਸੇਵਾ ਕੀਤੀ। ਆਪ ਜੀ ਦੇ ਅਨੇਕਾਂ ਕਾਰਨਾਮਿਆਂ ਵਿਚੋਂ ਕੁਝ ਕੁ ਦਾ ਸੰਖੇਪ ਇੱਥੇ ਦਿੱਤਾ ਜਾਂਦਾ ਹੈ :-

## ਸ੍ਰੀ ਅੰਮ੍ਰਿਤਸਰ ਨੂੰ ਆਜ਼ਾਦ ਕਰਵਾਉਣਾ

ਸਲਾਬਤ ਖਾਨ ਨੇ ਸ੍ਰੀ ਅੰਮ੍ਰਿਤਸਰ ਦੀ ਹਕੂਮਤ ਸਮੇਂ ਬੜੇ ਬੜੇ ਆਯੋਗ ਕਾਰੇ ਕੀਤੇ। ਖਾਲਸਾ ਇਸ ਦੇ ਇਨ੍ਹਾਂ ਜ਼ੁਲਮਾਂ ਨੂੰ ਲਹੂ ਭਰੀ ਨਿਗਾਹ ਨਾਲ ਦੇਖ ਰਿਹਾ ਸੀ। ਹੁਣ ਸਮਾਂ ਕੁਝ ਆਪਣੇ ਹੱਕ ਵਿਚ ਵੇਖਕੇ ਨਵਾਬ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਪੰਥਕ ਇਕੱਠ ਕੀਤਾ, ਜਿਸ ਵਿਚ ਇਹ ਗੁਰਮਤਾ ਸੋਧਿਆ ਗਿਆ ਕਿ ਛੇਤੀ ਤੋਂ ਛੇਤੀ ਗੁਰੂ-ਨਗਰੀ ਨੂੰ ਗ਼ੈਰਾਂ ਤੋਂ ਆਜ਼ਾਦ ਕਰਾਇਆ ਜਾਏ ਇਸ ਮਹਾਨ ਕਾਰਜ ਦੀ ਸੇਵਾ ਨਵਾਬ ਜੱਸਾ ਸਿੰਘ ਜੀ ਨੇ ਆਪਣੇ ਆਪ ਨੂੰ ਵਡਭਾਗੀ ਜਾਣਕੇ ਆਪਣੇ ਜ਼ਿੰਮੇ ਲੈ ਲਈ। ਥੋੜ੍ਹੇ ਦਿਨਾਂ ਵਿਚ ਹੀ ਖਾਲਸਾ ਦਲ ਨੇ ਆਪਣੇ ਵਰਯਾਮ ਜੋਧੇ ਦੀ ਅਗਵਾਈ ਵਿਚ ਸਲਾਬਤ ਖਾਨ ਪਰ ਚੜ੍ਹਾਈ ਕਰ ਦਿੱਤੀ ਅਗੋਂ ਖਾਨ ਨੂੰ ਜਦ ਸਿੰਘਾਂ ਦੇ ਕੂਚ ਦੀ ਕਿਸੇ ਸੂਹ ਆ ਦਿੱਤੀ। ਤਾਂ ਉਸ ਨੇ ਤੁਰਤ ਫੁਰਤ ਆਪਣੀ ਬਹੁਤ ਸਾਰੀ ਫੌਜ ਇਕੱਠੀ ਕਰਕੇ ਖਾਲਸੇ ਦੇ ਹੱਲੇ ਨੂੰ ਠੱਲਣ ਲਈ ਮੈਦਾਨ ਵਿਚ ਲੈ ਆਂਦੀ। ਇਸ ਸਮੇਂ ਖਾਲਸਾ ਜੀ ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤ੍ਰਤਾ ਨੂੰ ਕਾਇਮ ਰੱਖਣ ਦੇ ਜੋਸ਼ ਵਿਚ ਆਪਣੀ ਜਾਨਾਂ ਤੋਂ ਹੱਥ ਧੋ ਕੇ ਵੈਰੀ ਪਰ ਅਜਿਹਾ ਸ਼ੇਰਵਾਈ ਹੱਲਾ ਕੀਤਾ ਕਿ ਸਲਾਬਤ ਖਾਨ ਆਪਣੀ ਫੌਜ ਨੂੰ ਲੱਖ ਦਿਲਬਰੀਆਂ ਦਿੰਦਾ ਹੋਇਆ ਵੀ ਖਾਲਸੇ ਦੇ ਅਗਾਧ ਜੋਸ਼ ਅੱਗੇ ਇੰਞ ਰੁੜ ਗਿਆ ਜਿਵੇਂ ਹੜ੍ਹ ਅੱਗੇ ਕੱਖ ਕਾਨ। ਇਸ ਨਾਜ਼ਕ ਸਮੇਂ ਖਾਨ ਆਪਣੀ ਨੱਸੀ ਜਾਂਦੀ ਫੌਜ ਦੇ ਰੋਕਣ ਲਈ ਅੱਗੇ ਆਇਆ ਹੀ ਸੀ ਕਿ ਨਵਾਬ ਜੱਸਾ ਸਿੰਘ ਜੀ ਨੇ ਇਸਨੂੰ ਵੇਖ ਲਿਆ ਅਤੇ ਇਸ ਪਰ ਐਸਾ ਤੇਜ਼ੀ ਨਾਲ ਵਾਰ ਕੀਤਾ ਕਿ ਸਲਾਬਤ ਖਾਨ ਦਾ ਸੀਸ ਤਨ ਤੋਂ ਵੱਖ ਕਰ ਦਿੱਤਾ। ਹੁਣ ਵੈਰੀ ਦੀ ਫੌਜ ਨੇ ਜਦ ਆਪਣੇ ਆਗੂ ਨੂੰ ਇਸ ਤਰ੍ਹਾਂ ਤੜਫ਼ਦਾ ਡਿੱਠਾ ਤਾਂ ਉਨ੍ਹਾਂ ਦਾ ਰਿਹਾ ਖਿਹਾ ਦਮ ਵੀ ਟੁੱਟ ਗਿਆ ਤੇ ਜਿਧਰ ਕਿਸੇ ਨੂੰ ਰਾਹ ਲੱਭਾ, ਆਪਣੀ ਪਿਆਰੀ ਜਾਨ ਖਾਲਸੇ ਦੀਆਂ ਤੇਗਾਂ ਤੋਂ ਬਚਾਉਣ ਲਈ, ਉੱਧਰ ਹੀ ਉੱਠ ਨੱਠਾ। ਖਾਲਸੇ ਨੇ ਭਗੌੜਿਆਂ ਦਾ ਦੂਰ ਤੱਕ ਪਿੱਛਾ ਕੀਤਾ ਤੇ ਬਹੁਤ ਵੱਡੀ ਗਿਣਤੀ ਵਿਚ ਵੈਰੀਆਂ ਦੇ ਸ਼ਸਤ੍ਰ ਘੋੜੇ ਖੋਹ ਲਏ। ਹੁਣ ਖਾਲਸੇ ਨੇ ਫਤਹ ਦੇ ਨਗਾਰੇ ਵਜਾਉਂਦਿਆਂ ਹੋਇਆਂ ਸ਼੍ਰੀ ਦਰਬਾਰ ਸਾਹਿਬ ਵਿਖੇ ਜਾ ਡੇਰੇ ਲਾਏ। ਇਹ ਗੱਲ ਸੰਨ ੧੭੪੮ ਦੀ ਹੈ[1]। ਇਸ ਫਤਹ ਦੇ ਨਾਲ ਨਵਾਬ ਸਾਹਿਬ ਦਾ ਸਤਿਕਾਰ ਸਾਰੇ ਪੰਥ ਵਿਚ ਬਹੁਤ ਵਧ ਗਿਆ।

---

1. ਕਪੂਰਥਲਾ ਸਟੇਟ, ਇਟਸ ਪਾਸਟ ਐਂਡ ਪ੍ਰੈਜ਼ੰਟ ਸ: ੩: ਸਯਦ ਮੁਹੰਮਦ ਲਤੀਫ, ਹਿਸਟਰੀ ਔਫ ਦੀ ਪੰਜਾਬ ਸ: ੩੧੫, ਰਾਜਾਜ਼ ਔਫ ਦੀ ਪੰਜਾਬ ਸਫਾ ੪੫੭।

ਇਸ ਸਮੇਂ ਆਪ ਜੀ ਨਾਲ ਮਿਲਕੇ ਭਾਈ ਤਾਰਾ ਸਿੰਘ ਵਾਈਆਂ ਤੇ ਭਾਈ ਚੂਹੜ ਸਿੰਘ ਭਕਣੀਏ ਨੇ ਵੀ ਖ਼ੂਬ ਸੇਵਾ ਕੀਤੀ।

## ਮਹਾਰਾਜਾ ਕੌੜਾ ਮੱਲ ਨੂੰ ਮਿੱਠਾ ਮੱਲ ਦਾ ਖਿਤਾਬ ਦੇਣਾ

ਦਿੱਲੀ ਦਾ ਵਜ਼ੀਰ ਸਫਦਰ ਜੰਗ ਮੀਰ ਮੰਨੂੰ ਨਾਲ ਦਿਲੋਂ ਵਿਰੋਧ ਰੱਖਦਾ ਸੀ। ਪੰਜਾਬ ਵਿਚ ਇਸ ਦੀ ਤਾਕਤ ਨੂੰ ਘਟਾਉਣ ਲਈ ਸੰਨ ੧੭੪੯ ਵਿਚ ਸਫਦਰ ਜੰਗ ਨੇ ਸ਼ਾਹ ਨਿਵਾਜ਼ ਖਾਨ ਨੂੰ ਮੁਲਤਾਨ ਦਾ ਸੂਬਾ ਮੁਕੱਰਰ ਕਰਵਾ ਦਿੱਤਾ। ਇਸ ਗੱਲ ਨੂੰ ਮੀਰ ਮੰਨੂੰ ਚੰਗੀ ਤਰ੍ਹਾਂ ਜਾਣਦਾ ਸੀ ਕਿ ਮੁਲਤਾਨ ਦੀ ਸੂਬੇਦਾਰੀ ਸ਼ਾਹ ਨਿਵਾਜ਼ ਖਾਨ ਦੇ ਹੱਥ ਹੋਣੀ ਉਸਦੀ ਸਲਾਮਤੀ ਲਈ ਕਿਨੀ ਕੁ ਹਾਨੀਕਾਰਕ ਸੀ। ਇਸ ਖਤਰੇ ਨੂੰ ਦੂਰ ਕਰਨ ਲਈ ਮੀਰ ਮੰਨੂੰ ਨੇ ਮੁਲਤਾਨ ਪਰ ਚੜ੍ਹਾਈ ਕਰਨ ਲਈ ਇਕ ਮੁਹਿੰਮ ਤਿਆਰ ਕੀਤੀ, ਜਿਸ ਦੀ ਅਗਵਾਈ ਉਸ ਨੇ ਦੀਵਾਨ ਕੌੜਾ ਮੱਲ ਜੀ ਦੇ ਹੱਥ ਸੌਂਪ ਦਿੱਤੀ, ਪਰ ਆਪਣੀ ਫੌਜ ਦਾ ਵਧੇਰਾ ਭਾਗ ਉਸਨੇ ਲਾਹੌਰ ਵਿਚ ਅਮਨ ਰੱਖਣ ਲਈ ਆਪਣੇ ਪਾਸ ਰੱਖ ਲਿਆ ਤੇ ਬਾਕੀ ਦੀ ਥੋੜ੍ਹੀ ਜੇਹੀ ਫੌਜ ਦੀਵਾਨ ਜੀ ਨਾਲ ਤੋਰੀ; ਨਾਲ ਹੀ ਦੀਵਾਨ ਜੀ ਨੂੰ ਇਹ ਖੁਲ੍ਹ ਦੇ ਦਿੱਤੀ ਕਿ ਉਹ ਆਪਣੇ ਆਪ ਜਿੰਨੀ ਸਹਾਇਤਾ ਖਾਲਸਾ ਦਲ ਤੋਂ ਲੈਣੀ ਚਾਹੇ ਪ੍ਰਾਪਤ ਕਰ ਲਏ ਅਤੇ ਇਸਦੇ ਰਸਦ ਪਾਣੀ ਆਦਿ ਦਾ ਖਰਚ ਲਾਹੌਰ ਦੇ ਖਜ਼ਾਨੇ ਤੋਂ ਤਾਰਿਆ ਜਾਏਗਾ।

ਦੀਵਾਨ ਕੌੜਾ ਮਲ ਜੀ ਚੂੰਕਿ ਖਾਲਸੇ ਵਿਚ ਪਿਆਰਿਆ ਜਾਂਦਾ ਸੀ, ਇਸ ਨੇ ਇਸ ਸਮੇਂ ਆਪਣੀ ਸਫਲਤਾ ਲਈ ਖਾਲਸੇ ਤੋਂ ਮਦਦ ਮੰਗੀ ਤੇ ਖਾਲਸੇ ਦੀ ਵਧੇਰੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਨਾਲ ਹੀ ਇਹ ਅਰਦਾਸਾ ਵੀ ਕਰਵਾਇਆ ਕਿ ਇਸ ਮੁਹਿੰਮ ਦੀ ਫ਼ਤਹ ਦੇ ਉਪਰੰਤ ਉਹ ਆਪਣੇ ਆਪ ਨੂੰ ਵਡਭਾਗੀ ਸਮਝਕੇ ਤਿੰਨ ਲੱਖ ਰੁਪਯਾ ਲਗਾਕੇ ਸ੍ਰੀ ਨਨਕਾਣਾ ਸਾਹਿਬ ਵਿਖੇ ਬਾਲ ਲੀਲ੍ਹਾ ਦੇ ਗੁਰਦਵਾਰੇ ਦੀ ਸੇਵਾ ਕਰਵਾਏਗਾ। ਦੀਵਾਨ ਜੀ ਦੀ ਗੁਰੂ ਘਰ ਲਈ ਇੱਨੀ ਸ਼ਰਧਾ ਦੇਖ ਕੇ ਨਵਾਬ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਦਸ ਹਜ਼ਾਰ ਖਾਲਸੇ ਨਾਲ ਮੁਲਤਾਨ ਵਲ ਕੂਚ ਕਰ ਦਿੱਤਾ। ਉਧਰ ਸ਼ਾਹ ਨਿਵਾਜ਼ ਖ਼ਾਨ ਨੂੰ ਜਦ ਇਸ ਫੌਜ ਦੇ ਮੁਲਤਾਨ ਵਲ ਕੂਚ ਕਰਨ ਦਾ ਪਤਾ ਲਗਾ ਤਾਂ ਉਸ ਨੇ ਇਨ੍ਹਾਂ ਦੇ ਟਾਕਰੇ ਲਈ ਬਹੁਤ ਸਾਰੀ ਫੌਜ ਨਾਲ ਦੁਰਾਣਾ ਪਿੰਡ ਦੇ ਲਾਗੇ ਦੀਵਾਨ ਜੀ ਦੀ ਫੌਜ ਨੂੰ ਆ ਰੋਕਿਆ। ਹੁਣ ਲੱਗੀ ਹੱਥੋ ਹੱਥ ਸਿਰੀ ਸਾਹਿਬ ਚਲਣ। ਇਸ ਸਮੇਂ ਸ਼ਾਹ ਨਿਵਾਜ਼ ਖਾਨ ਬੜੀ ਬਹਾਦਰੀ ਨਾਲ ਮੈਦਾਨ ਵਿਚ ਲੜਿਆ, ਇੱਨੇ ਨੂੰ ਜਦ ਕਿ ਲੜਾਈ ਗਹਿਗੱਚ ਹੋ ਰਹੀ ਸੀ, ਖਾਲਸੇ ਨੇ ਫੌਜ ਦੇ ਉਸ ਹਿੱਸੇ ਨੂੰ ਘੇਰੇ ਵਿਚ ਰੱਖ ਲਿਆ, ਜਿੱਥੇ ਸ਼ਾਹ ਨਿਵਾਜ਼ ਖਾਨ ਆਪ ਆਪਣੀਆਂ ਫੌਜਾਂ ਦੇ ਹੌਂਸਲੇ ਵਧਾ ਰਿਹਾ ਸੀ। ਇੱਥੇ ਨਵਾਬ ਜੱਸਾ ਸਿੰਘ ਜੀ ਦੀ ਅੜਦਲ ਦਾ ਇਕ ਜਵਾਨ ਭੀਮ ਸਿੰਘ ਨਾਮੀ ਸ਼ਾਹ ਨਿਵਾਜ਼ ਨੂੰ ਸਾਹਮਣੇ ਦੇਖ ਕੇ ਉਸ ਪਰ ਟੁੱਟ ਪਿਆ ਤੇ ਉਸਨੇ ਆਪਣੇ ਤੇਗੇ ਦੀ ਇਕੋ ਸੱਟ ਨਾਲ ਉਸ ਦੀ ਅਲਖ ਮੁਕਾ ਦਿੱਤੀ। ਸਿਪਾਹ ਸਲਾਰ ਦੇ ਮਰਨ ਬਾਅਦ ਹੁਣ ਕਿਸੇ ਕੀ ਲੜਨਾ ਸੀ ? ਮੁਲਤਾਨੀ ਫੌਜ ਮੈਦਾਨ

ਦੀਵਾਨ ਕੌੜਾ ਮੱਲ ਜੀ ਦੇ ਹੱਥ ਛੱਡ ਕੇ ਖਿੰਡ ਗਈ ਤੇ ਦੀਵਾਨ ਜੀ ਦਾ ਮੁਲਤਾਨ ਪੁਰ ਪੂਰੀ ਤਰ੍ਹਾਂ ਕਬਜ਼ਾ ਹੋ ਗਿਆ[1]।

ਚੂੰਕਿ ਸ਼ਾਹ ਨਿਵਾਜ਼ ਖਾਨ ਇਸ ਲੜਾਈ ਵਿਚ ਬੜੀ ਬਹਾਦਰੀ ਨਾਲ ਲੜਿਆ ਸੀ, ਇਸ ਲਈ ਦੀਵਾਨ ਕੌੜਾ ਮੱਲ ਜੀ ਨੇ ਬਹਾਦਰਾਂ ਤੇ ਉੱਚਕੋਟੀ ਦੇ ਨੀਤੀਵਾਨਾਂ ਦੀ ਤਰ੍ਹਾਂ ਨਿਰਵੈਰ ਹੋ ਕੇ ਇਸ ਦੀ ਲਾਸ਼ ਨੂੰ ਬਹੁਤ ਬੜੀ ਫੌਜੀ ਸ਼ਾਨ ਨਾਲ[2] ਸ਼ ਮਸ਼ ਦੀਨ ਤਬਰੇਜ਼ੀ ਦੀ ਖਾਨਗਾਹ ਵਿਚ ਦਫ਼ਨਵਾ ਦਿੱਤਾ[3]।

ਮੁਲਤਾਨ ਦੇ ਯੋਗ ਪ੍ਰਬੰਧ ਬਾਅਦ ਜਦ ਦੀਵਾਨ ਕੌੜਾ ਮੱਲ ਜੀ ਖਾਲਸਾ ਦਲ ਨਾਲ ਲਾਹੌਰ ਪੁੱਜੇ ਤਾਂ ਮੀਰ ਮੰਨੂੰ ਨੇ ਇਸ ਮੁਹਿਮ ਦੀ ਸਫਲਤਾ ਲਈ ਇਨ੍ਹਾਂ ਨੂੰ 'ਮਹਾਰਾਜਾ ਬਹਾਦਰ' ਦਾ ਖਿਤਾਬ ਦਿੱਤਾ[4] ਅਤੇ ਖਾਲਸੇ ਨਾਲ ਦੀਵਾਨ ਜੀ ਇਸ ਸਮੇਂ ਬਹੁਤ ਮਿੱਠਾ ਹੋਕੇ ਵਰਤੇ ਸੀ, ਇਸ ਲਈ ਪੰਥ ਵੱਲੋਂ ਨਵਾਬ ਜੱਸਾ ਸਿੰਘ ਜੀ ਨੇ ਇਨ੍ਹਾਂ ਨੂੰ ਬਜਾਏ ਕੌੜਾ ਮੱਲ ਦੇ ਮਿੱਠਾ ਮੱਲ ਦਾ ਪਦ ਬਖਸ਼ਿਆ[5]।

ਦੀਵਾਨ ਜੀ ਨੇ ਆਪਣੀ ਮੰਨਤ ਅਨੁਸਾਰ ਤਿੰਨ ਲੱਖ ਤੋਂ ਵੱਧ ਰੁਪਿਆ ਖਰਚ ਕੇ ਬਾਲ ਲੀਲ੍ਹਾ ਦਾ ਗੁਰਦੁਆਰਾ ਅਤੇ ਇਸ ਦੇ ਨਾਲ ਲਗਵਾਂ ਸਰੋਵਰ ਬਣਵਾਇਆ[6] ਜਿਹੜਾ ਅਜ ਤੱਕ ਆਪ ਜੀ ਦੀ ਯਾਦ ਚੇਤੇ ਕਰਾ ਰਿਹਾ ਹੈ।

## ਬੰਦੀ ਛੋੜ ਜੱਸਾ ਸਿੰਘ

ਸੰਨ ੧੭੬੧ ਈ: ਵਿਚ ਅਹਿਮਦ ਸ਼ਾਹ ਦੁਰਾਨੀ ਨੇ ਮੁੜ ਹਿੰਦ ਪਰ ਧਾਵਾ ਕੀਤਾ। ਇਸ ਵਾਰੀ ਕੋਈ ਤੀਹ ਹਜ਼ਾਰ ਦੇ ਲਗ-ਭਗ ਹਿੰਦੂ ਪੁਰਖ ਇਸਤ੍ਰੀਆਂ ਬੰਦੀਵਾਨ ਬਣਾ ਕੇ ਅਫ਼ਗਾਨਿਸਤਾਨ ਵਲ ਮੁੜ ਪਿਆ। ਇਹ ਦੁਖ ਭਰੀ ਖਬਰ ਜਦ ਨਵਾਬ ਜੱਸਾ ਸਿੰਘ ਜੀ ਤੱਕ ਪਹੁੰਚੀ ਤਾਂ ਆਪ ਦੀ ਅਣਖ ਇਸ ਨੂੰ ਨਾ ਸਹਾਰ ਸਕੀ ਤੇ ਆਪ ਦੇ ਦੇਸ਼-ਪਿਆਰ ਦੇ ਜੋਸ਼ ਨੇ ਐਸਾ ਹੁਲਾਰਾ ਖਾਧਾ ਕਿ ਆਪ ਉਸੇ ਵਕਤ ਆਪਣੇ ਕਈ ਹਜ਼ਾਰ ਸਿਰਲੱਥ ਸੂਰਮਿਆਂ ਨੂੰ ਆਪਣੇ ਨਾਲ ਲੈ ਕੇ ਦੁਰਾਨੀ ਦੇ ਡੇਰੇ ਪਰ ਟੁੱਟ ਪਏ। ਇਸ ਸਮੇਂ ਜਿਹੜਾ ਵੀ ਰਾਹ ਰੋਕਣ ਲਈ ਆਇਆ ਉਸੇ ਨੂੰ ਤਲਵਾਰ ਦੀ ਧਾਰ ਤੋਂ ਪਾਰ ਕੀਤਾ ਤੇ ਆਪ ਰਵਾਂ ਰਵੀਂ ਸਿੱਧਾ ਉੱਥੇ ਪਹੁੰਚ ਗਏ ਜਿੱਥੇ ਦੁਰਾਨੀ ਨੇ ਨਿਮਾਣੇ ਕੈਦੀਆਂ ਨੂੰ ਡਕਿਆ ਹੋਇਆ ਸੀ। ਆਪਨੇ ਆਪਣੇ ਜੁਆਨਾਂ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਦੀ ਬੰਦ ਖਲਾਸ ਕਰਕੇ ਸਭ ਨੂੰ ਆਪਣੇ ਨਾਲ ਲੈ ਚੱਲੋ। ਇਹ ਸਭ

---

1. ਹਾਲਾਤ ਮੁਲਤਾਨ ਸ਼ੇਖ ਮੁਹੰਮਦ ਯੂਸਫ਼, ਸਫਾ ੫੩-੫੪; ਇਬਰਤ ਨਾਮਾ ਅਲੀਉਦੀਨ ਸ: ੨੩੮; ਤਵਾਰੀਖ ਕਪੂਰਥਲਾ, ਰਾਮ ਜਸ ਸਫਾ ੧੪੩-੧੪੪।
2. ਤਵਾਰੀਖ ਅਲੀ ਸਫਾ ੧੭੫-੧੭੬, ਹਾਲਾਤ ਮੁਲਤਾਨ ਸ਼ੇਖ ਮੁਹੰਮਦ ਯੂਸਵ ਸ: ੫੩-੫੪।
3. ਸ਼ਮਸ਼ ਤਰਬੇਜ਼ ਦੇ ਮਕਬਰੇ ਵਿਚ ਸ਼ਾਹ ਨਿਵਾਜ਼ ਦੀ ਕਬਰ ਅਜੇ ਤੱਕ ਮੌਜੂਦ ਹੈ।
4. ਇਬਰਤਨਾਮਾ, ਅਲੀਉਦੀਨ ਸਫਾ ੨੩੧-੨੩੨; ਹਿਸਟਰੀ ਔਫ ਦੀ ਸਿਖਜ਼ ਕਨਿੰਘਮ ਸ: ੧੦੨; ਤਵਾਰੀਖ ਸਿਖਾਂ ਖੁਸ਼ਵਕਤ ਰਾਏ ਸ: ੬੯।
5. ਤਵਾਰੀਖ ਰਿਆਸਤ ਕਪੂਰਥਲਾ, ਰਾਮਜਸ ਸ: ੧੪੩।
6. ਤਵਾਰੀਖ ਰਿਆਸਤ ਕਪੂਰਥਲਾ ਦਾ ਲੇਖਕ ਸਫਾ ੧੪੪ ਪਰ ਲਿਖਦਾ ਹੈ ਕਿ ਬਾਲ ਲੀਲ੍ਹਾ ਦੇ ਗੁਰਦੁਆਰੇ ਦੀ ਇਕ ਦੀਵਾਰ ਪਰ ਦੀਵਾਨ ਕੌੜਾ ਮੱਲ ਜੀ ਦੀ ਇਕ ਬੜੀ ਸ਼ਾਨਦਾਰ ਤਸਵੀਰ ਚਿਤਰੀ ਹੋਈ ਸੀ। ਅਸੀਂ ਇਸ ਤਸਵੀਰ ਦੀ ਇੱਥੇ ਭਾਲ ਕੀਤੀ, ਪਰ ਅਫਸੋਸ ਹੈ ਕਿ ਖਾਲਸੇ ਦੀ ਆਪਣੇ ਇਤਿਹਾਸ ਵਲੋਂ ਅਣਗਹਿਲੀ ਦੇ ਕਾਰਨ ਇਹ ਤਸਵੀਰ ਉਸ ਥਾਂ ਤੋਂ ਮਿਟਾ ਦਿੱਤੀ ਗਈ ਹੈ।

ਕੁਝ ਇੰਨੀ ਤੇਜ਼ੀ ਨਾਲ ਕੀਤਾ ਗਿਆ ਕਿ ਜਦ ਤੱਕ ਅਫ਼ਗਾਨੀ ਫੌਜ ਤਿਆਰ ਹੁੰਦੀ ਰਹੀ ਇਹ ਸਭ ਵਿੱਚੋਂ ਵਾਲ ਦੀ ਤਰ੍ਹਾਂ ਇਨ੍ਹਾਂ ਦੀ ਮਾਰ ਤੋਂ ਨਿਕਲ ਗਏ। ਇਹ ਕਰਤਵ ਨਵਾਬ ਜੱਸਾ ਸਿੰਘ ਜੀ ਨੇ ਆਪਣਾ ਸੀਸ ਤਲੀ ਪਰ ਰੱਖ ਕੇ ਕੀਤਾ ਸੀ। ਇਸ ਮਹਾਨ ਉਪਕਾਰ ਦੇ ਕਾਰਨ ਆਪ ਦਾ ਨਾਮ ਸਾਰੇ ਦੇਸ਼ ਵਿਚ 'ਬੰਦੀ ਛੋੜ' ਪ੍ਰਸਿੱਧ ਹੋਇਆ[1]।

## ਖਾਲਸੇ ਦਾ ਪਹਿਲਾ ਸਿੱਕਾ

ਸੰਨ ੧੭੭੪ ਈ: ਵਿਚ ਨਵਾਬ ਜੱਸਾ ਸਿੰਘ ਜੀ ਨੇ ਰਾਏ ਈਬਰਾਹੀਮ ਭੱਟੀ ਤੋਂ ਕਪੂਰਥਲਾ ਫਤਹ ਕਰਕੇ ਆਪਣੀ ਰਾਜਧਾਨੀ ਕਾਇਮ ਕੀਤੀ। ਖਾਲਸੇ ਵਿਚ ਇਹ ਪਹਿਲਾ ਗੁਰਸਿਖ ਸੀ, ਜਿਸ ਦੇ ਨਾਮ ਸਿੱਕਾ ਚੱਲਿਆ। ਸਿੱਕੇ ਪਰ ਇਹ ਲਿਖਤ ਸੀ :-

ਸਿਕਾ ਜ਼ਦ ਦਰ ਜਹਾਂ ਬਫ਼ਜ਼ਲੇ ਅਕਾਲ।
ਮੁਲਕੇ ਅਹਿਮਦ ਗਰਿਫਤ ਜੱਸਾ ਕਲ਼ਾਲ[2]।

## ਚਲਾਣਾ

ਇਸ ਤਰ੍ਹਾਂ ਬਹਾਦਰ ਜੱਸਾ ਸਿੰਘ ਜੀ ਆਪਣਾ ਸਾਰਾ ਜੀਵਨ ਪੰਥ ਤੇ ਦੇਸ਼ ਦੀ ਸੇਵਾ ਵਿਚ ਲਾਉਂਦੇ ਹੋਏ ਸੰਨ ੧੭੮੩ ਵਿਚ ਸ੍ਰੀ ਅੰਮ੍ਰਿਤਸਰ ਗੁਰ-ਚਰਨਾ ਵਿਚ ਜਾ ਵੱਸੇ। ਆਪ ਜੀ ਦਾ ਸੰਸਕਾਰ ਬਾਬਾ ਅਟੱਲ ਸਾਹਿਬ ਜੀ ਦੇ ਹਾਤੇ ਵਿਚ ਹੋਇਆ[3]। ਸਰਦਾਰ ਫਤਹ ਸਿੰਘ ਜੀ ਨੇ ਉਸੇ ਥਾਂ ਪਰ ਆਪ ਜੀ ਦੀ ਸਮਾਧ ਬਣਵਾਈ ਜੋ ਇਸ ਵਕਤ (ਸੰਨ ੧੯੪੨) ਤੱਕ ਉਸੇ ਸ਼ਕਲ ਵਿਚ ਮੌਜੂਦ ਹੈ[4] ਜਿਸ ਪਰ ਗੁਰਮੁਖੀ ਤੇ ਫਾਰਸੀ ਅੱਖਰਾਂ ਵਿਚ ਇਹ ਲਿਖਤ ਲਿਖੀ ਹੋਈ ਹੈ :-

ੴ

ਸਮਾਧ ਨਵਾਬ ਜੱਸਾ ਸਿੰਘ ਸਾਹਿਬ ਬਾਨੀ ਰਿਆਸਤ ਕਪੂਰਥਲਾ

ਜਨਮ ਸੰਨ ੧੭੧੮ ਕਾਲ ਸੰ: ੧੭੮੩

## ਸ: ਫਤਹ ਸਿੰਘ ਦੀ ਖਾਲਸਾ ਰਾਜ ਲਈ ਪਹਿਲੀ ਕੁਰਬਾਨੀ

ਸਰਦਾਰ ਜੱਸਾ ਸਿੰਘ ਜੀ ਦੇ ਘਰ ਸੰਤਾਨ ਨਹੀਂ ਸੀ, ਇਸ ਲਈ ਰਿਆਸਤ ਦਾ ਮਾਲਕ

---

1. ਤਵਾਰੀਖ ਰਿਆਸਤ ਕਪੂਰਥਲਾ, ਰਾਮਜਸ, ਸਫਾ ੧੮੪ ਰੋਜ਼ਨਾਮਚਾ ਬਾਬਾ ਰਾਜਿੰਦਰ ਸਿੰਘ ਸਫ਼ਾ ੬੫।
2. ਤਵਾਰੀਖ ਰਿਆਸਤ ਕਪੂਰਥਲਾ, ਰਾਮਜਸ ਸਫਾ ੧੭੪, ਜੱਸਾ ਸਿੰਘ ਬਿਨੋਦ। ਸਿੱਕੇ ਦੀ ਇਸ ਲਿਖਿਤ ਬਾਰੇ ਗਨੇਸ਼ ਦਾਸ ਵਡੇਰਾ ਆਪਣੀ ਕਲਮੀ ਲਿਖਤ ਤਵਾਰੀਖ 'ਚਹਾਰ ਬਾਗ ਪੰਜਾਬ' ਦੇ ਪੰਨਾ ੨੧੦ ਪਰ ਲਿਖਦਾ ਹੈ ਹਕੀਕਤ ਵਿਚ ਜਿਹੜਾ ਸਿੱਕਾ ਸਰਦਾਰ ਜੱਸਾ ਸਿੰਘ ਨੇ ਚਲਾਇਆ ਸੀ ਉਸ ਪੁਰ ਉਪ੍ਰੋਕਤ ਲਿਖਤ ਨਹੀਂ ਸੀ, ਸਗੋਂ ਹੇਠ ਲਿਖੀ ਸੀ :-

   'ਦੇਗ ਵ ਤੇਗ ਫਤਹ ਵ ਨਸਰਤ ਬੇਦਰੰਗ,
   ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

   ਪਹਿਲੀ ਲਿਖਤ ਦੇ ਕੁਝ ਸਿੱਕੇ ਪਖਪਾਤੀ ਉਲਮਾਵਾਂ ਨੇ ਜਾਹਲੀ ਤਿਆਰ ਕਰਵਾਕੇ ਅਹਿਮਦਸ਼ਾਹ ਅਬਦਾਲੀ ਨੂੰ ਖਾਲਸੇ ਵਿਰੁਧ ਭੜਕਾਉਣ ਲਈ ਕਾਬਲ ਦੁਰਾਨੀ ਕੋਲ ਭੇਜ ਦਿਤੇ ਸਨ ਤਾਕਿ ਉਹ ਕ੍ਰੋਧ ਵਿਚ ਆ ਕੇ ਮੁੜ ਪੰਜਾਬ ਪਰ ਚੜ੍ਹਾਈ ਕਰੇ ਅਤੇ ਇਹ ਲੋਕ ਆਪਣੀਆਂ ਗਰਜ਼ਾਂ ਪੂਰੀਆਂ ਕਰਨ।
3. ਤਵਾਰੀਖ ਰਿਆਸਤ ਕਪੂਰਥਲਾ ਦਾ ਲੇਖਕ ਸਫ਼ਾ ੨੮੧ ਪਰ ਲਿਖਦਾ ਹੈ ਮਹਾਰਾਜਾ ਜੱਸਾ ਸਿੰਘ ਨੇ ਸਰਗਵਾਸ ਹੋਣ ਤੋਂ ਪਹਿਲਾਂ ਇਹ ਹੁਕਮ ਦਿਤਾ ਸੀ ਕਿ ਮੇਰਾ ਸੰਸਕਾਰ ਨਵਾਬ ਕਪੂਰ ਸਿੰਘ ਜੀ ਦੀ ਸਮਾਧ ਦੇ ਲਾਗੇ ਬਾਬਾ ਅੱਟਲ ਰਾਏ ਦੇ ਗੁਰਦਵਾਰੇ ਦੇ ਹਾਤੇ ਵਿਚ ਕਰਨਾ, ਸੋ ਇਸੇ ਤਰ੍ਹਾਂ ਕੀਤਾ ਗਿਆ।
4. ਰਿਆਸਤ ਕਪੂਰਥਲਾ ਵਲੋਂ ਇਸ ਸਮਾਧ ਦੇ ਗ੍ਰੰਥੀ ਦੇ ਗੁਜ਼ਾਰੇ ਤੇ ਮੁਰੰਮਤ ਲਈ ਜਾਗੀਰ ਮੁਕੱਰਰ ਹੈ, ਜਿਸ ਦੀ ਆਮਦਨੀ ਇਸ ਪੁਰ ਖਰਚ ਹੁੰਦੀ ਹੈ। ਸਮਾਧ ਗੁੰਬਜ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।

ਸਰਦਾਰ ਭਾਗ ਸਿੰਘ ਥਾਪਿਆ ਗਿਆ। ਸਰਦਾਰ ਭਾਗ ਸਿੰਘ ਦਾ ਦੇਹਾਂਤ ਸਨ ੧੮੦੧ ਵਿਚ ਕਪੂਰਥਲੇ ਹੋਇਆ[1] ਅਤੇ ਉਸ ਦਾ ਪੁਤਰ ਫਤਹ ਸਿੰਘ, ਜਿਸ ਦਾ ਜਨਮ ਸੰਨ ੧੭੮੪ ਵਿਚ ਹੋਇਆ ਸੀ; ਨਵਾਬ ਜੱਸਾ ਸਿੰਘ ਦੀ ਗੱਦੀ ਪਰ ਬੈਠਾ। ਇਸ ਬਹਾਦਰ ਸੂਰਮੇ ਦਾ ਦਿਲ ਕੌਮੀ ਪਿਆਰ ਨਾਲ ਸੁਭਰ ਭਰਿਆ ਹੋਇਆ ਸੀ, ਇਸ ਦੇ ਨਾਲ ਹੀ ਉਹ ਬੜਾ ਨੀਤੀਵਾਨ ਤੇ ਦੂਰਦ੍ਰਿਸ਼ਟਾ ਮੰਨਿਆ ਜਾਂਦਾ ਸੀ। ਇਹ ਸਰਦਾਰ ਅਜੇ ਭਰ ਜਵਾਨੀ ਵਿਚ ਹੀ ਸੀ ਕਿ ਇਸ ਨੂੰ ਖਬਰ ਮਿਲੀ ਕਿ ਸ਼ੇਰਿ ਪੰਜਾਬ ਨੇ ਖਾਲਸਾ ਰਾਜ ਦੀ ਲਾਹੌਰ ਵਿਚ ਨੀਂਹ ਰੱਖੀ ਹੈ। ਸਰਦਾਰ ਫਤਹ ਸਿੰਘ ਦੀ ਪਾਰਖੂ ਅੱਖ ਨੇ ਉਸ ਸਮੇਂ ਤਾੜ ਲਿਆ ਕਿ ਜੇ ਕਦੇ ਇਸ ਖਾਲਸਾ ਰਾਜ ਦੇ ਹੁਣੇ ਉਗਮੇਂ ਨਿਕੇ ਜਿਹੇ ਪੌਦੇ ਦੀ ਮਿਲ ਕੇ ਸਾਂਝੀ ਸਹਾਇਤਾ ਕੀਤੀ ਜਾਏ ਤਾਂ ਹੋ ਸਕਦਾ ਹੈ ਕਿ ਇਹ ਕਿਸੇ ਦਿਨ ਇਤਨਾ ਵੱਡਾ ਤੇ ਸ਼ਾਨਦਾਰ ਫਲਦਾਰ ਬ੍ਰਿਛ ਬਣ ਜਾਏ, ਜਿਸਤੋਂ ਸਾਰੀ ਖਾਲਸਾ ਕੌਮ ਲਾਭ ਪ੍ਰਾਪਤ ਕਰ ਸਕੇ। ਆਪਣੇ ਇਸ ਅਤਿ ਉੱਚੇ ਤੇ ਸੱਵਛ ਇਰਾਦੇ ਨੂੰ ਅਮਲੀ ਤੌਰ ਪੁਰ ਵਰਤੋਂ ਵਿਚ ਲਿਆਉਣ ਲਈ ਉਹ ਕਪੂਰਥਲਿਓਂ ਚਾਲੇ ਪਾ ਕੇ ਸਿੱਧਾ ਲਾਹੌਰ ਸ਼ੇਰਿ ਪੰਜਾਬ ਨੂੰ ਆ ਮਿਲਿਆ। ਇੱਥੇ ਇਸ ਨੇ ਬਿਨਾਂ ਕਿਸੇ ਸੰਕੋਚ ਦੇ ਆਪਣਾ ਖਿਆਲ ਸਾਫ ਸਾਫ ਮਹਾਰਾਜਾ ਸਾਹਿਬ ਅੱਗੇ ਪ੍ਰਗਟ ਕਰ ਦਿੱਤਾ। ਸਰਦਾਰ ਫਤਹ ਸਿੰਘ ਜੀ ਦੇ ਇਨ੍ਹਾਂ ਅਮੋਲਕ ਖਿਆਲਾਂ ਨੂੰ ਸੁਣਕੇ ਮਹਾਰਾਜਾ ਸਾਹਿਬ ਜੀ ਦੇ ਕੌਮੀ ਪਿਆਰ ਨੇ ਇਤਨਾ ਉਛਾਲਾ ਖਾਧਾ ਜਿਸਦੀ ਕੋਈ ਹਦ ਨਾ ਰਹੀ। ਇਸ ਖੁਸ਼ੀ ਭਰੇ ਜੋਸ਼ ਵਿਚ ਆਪ ਨੇ ਸਰਦਾਰ ਜੀ ਨੂੰ ਆਪਣੀ ਛਾਤੀ ਨਾਲ ਲਾ ਲਿਆ ਅਤੇ ਆਪ ਦੇ ਪੰਥਕ ਪਿਆਰ ਦੀ ਵੱਡੀ ਸ਼ਲਾਘਾ ਕੀਤੀ।

## ਸ਼ੇਰਿ ਪੰਜਾਬ ਨਾਲ ਪੱਗ ਵਟਾਂਦਰਾ

ਸ਼ੇਰਿ ਪੰਜਾਬ ਨੂੰ ਇਸ ਸਮੇਂ ਖਾਲਸਾ ਰਾਜ ਦੀ ਉਸਾਰੀ ਲਈ ਇਸ ਤਰ੍ਹਾਂ ਦੇ ਸੱਚੇ ਸਹਾਇਕਾਂ ਤੇ ਸਿਦਕੀ ਸਾਥੀਆਂ ਦੀ ਡਾਢੀ ਲੋੜ ਸੀ, ਸੋ ਸਰਦਾਰ ਫਤਹ ਸਿੰਘ ਦੇ ਮਿਲਾਪ ਨੇ ਇਸ ਕਮੀ ਨੂੰ ਪੂਰਾ ਕਰ ਦਿੱਤਾ। ਸ਼ੇਰਿ ਪੰਜਾਬ ਨੇ ਇਸ ਗੈਬੀ ਸਹਾਇਤਾ ਲਈ ਸਤਿਗੁਰ ਦੇ ਚਰਨਾਂ ਪੁਰ ਅਨੇਕ ਵਾਰੀ ਸੀਸ ਝੁਕਾਇਆ ਅਤੇ ਇਸ ਪਿਆਰ ਦੀ ਗੰਢ ਨੂੰ ਹੋਰ ਵੀ ਪੀਡਿਆਂ ਕਰਨ ਲਈ ਦੋਵੇਂ ਸਰਦਾਰਾਂ ਨੇ ਸ੍ਰੀ ਤਰਨਤਾਰਨ ਸਾਹਿਬ ਜੀ ਦੇ ਦਰਬਾਰ ਵਿਚ ਹਾਜ਼ਰ ਹੋ, ਅਰਦਾਸਾ ਸੋਧ, ਆਪਸ ਵਿਚ ਪੱਗ ਵਟਾਂਦਰਾ ਕੀਤਾ[2], ਅਤੇ ਅੱਗੋਂ ਲਈ ਪ੍ਰਣ ਕੀਤਾ ਕਿ ਦੋਹਾਂ ਦੇ ਮਿੱਤ੍ਰ ਭੀ ਸਾਂਝੇ ਹੋਣਗੇ ਤੇ ਵੈਰੀ ਭੀ ਸਾਂਝੇ। ਇਹ ਗੱਲ ਸੰਨ ੧੮੦੨ ਈ: ਦੇ ਅਰੰਭ ਦੀ ਹੈ।

ਸਰਦਾਰ ਫਤਹ ਸਿੰਘ ਦੀ ਖਾਲਸਾ ਰਾਜ ਦੇ ਵਾਧੇ ਲਈ ਇਹ ਕੁਰਬਾਨੀ ਕੋਈ ਨਿੱਕੀ ਜਿਹੀ ਕੁਰਬਾਨੀ ਨਹੀਂ ਸੀ, ਸਗੋਂ ਅਸੀਂ ਇਸਦੇ ਬਾਅਦ ਦੇਖਦੇ ਹਾਂ ਕਿ ਇਹ ਸਰਦਾਰ ਆਪਣੀ ਜ਼ਾਤੀ ਰਿਆਸਤ ਕਪੂਰਥਲਾ ਦੇ ਵਧਾਉਣ ਦੀ ਥਾਂ, ਸਿਆਪਣ ਬਹਾਦਰੀ ਤੇ ਫੌਜੀ ਤਾਕਤ ਅਤੇ ਹੋਰ ਆਪਣੇ ਸਾਰੇ ਵਸੀਲੇ ਕੇਵਲ ਖਾਲਸਾ ਰਾਜ ਦੇ ਭਲੇ ਤੇ ਪਕਿਆਈ ਲਈ ਵਰਤਣ ਲੱਗ ਪਿਆ।

---

1. ਸਰਦਾਰ ਭਾਗ ਸਿੰਘ ਦੀ ਸਮਾਧ ਦੇਵੀ ਤਲਾ ਦੇ ਲਾਗੇ ਕਪੂਰਥਲੇ ਵਿਚ ਅਜ ਤਕ ਮੌਜੂਦ ਹੈ।
2. ਪੱਗ ਵਟਾਂਦਰੇ ਦੀ ਰਸਮ ਖਾਲਸੇ ਵਿਚ ਬੜੀ ਮਹੱਤਤਾ ਰੱਖਦੀ ਸੀ, ਪਗ ਵਟਾਊ ਆਪਸ ਵਿਚ ਸਕੇ ਭਾਈਆਂ ਤੁਲ ਸਮਝੇ ਜਾਂਦੇ ਸਨ।

## ਖਾਲਸਾ ਰਾਜ ਲਈ ਪਹਿਲੀ ਸਹਾਇਤਾ

ਸ: ਫਤਹ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਤੋਂ ਵਿਦਾ ਹੋਕੇ ਕਪੂਰਥਲੇ ਪਹੁੰਚਿਆਂ ਅਜੇ ਬਹੁਤਾ ਸਮਾਂ ਨਹੀਂ ਸੀ ਬੀਤਿਆ ਕਿ ਸ਼ੇਰਿ ਪੰਜਾਬ ਵੱਲੋਂ ਸੱਦਾ ਪੁੱਜਾ ਕਿ ਆਪ ਸਣੇ ਆਪਣੀ ਫੌਜ ਦੇ ਬਹੁਤ ਛੇਤੀ ਸਾਡੇ ਪਾਸ ਪਹੁੰਚ ਜਾਓ, ਕਿਉਂਕਿ ਇਸ ਸਮੇਂ ਅਸੀਂ ਸ੍ਰੀ ਅੰਮ੍ਰਿਤਸਰ ਨੂੰ ਖਾਲਸਾ ਰਾਜ ਨਾਲ ਸਮਿਲਤ ਕਰਨਾ ਜ਼ਰੂਰੀ ਸਮਝਦੇ ਹਾਂ। ਇਸ ਪੱਤ੍ਰਕਾ ਦੇ ਪਹੁੰਚਦੇ ਸਾਰ ਸਰਦਾਰ ਜੀ, ਸਣੇ ਆਪਣੀ ਬਲਵਾਨ ਫੌਜ ਦੇ, ਮਹਾਰਾਜਾ ਪਾਸ ਪਹੁੰਚ ਗਏ। ਇਸਦੇ ਉਪਰੰਤ ਜੋ ਯੋਗਤਾ ਤੇ ਸਿਆਣਪ ਸਰਦਾਰਨੀ ਸਦਾ ਕੌਰ ਤੇ ਸਰਦਾਰ ਫਤਹ ਸਿੰਘ ਜੀ ਨੇ ਇਸ ਨਾਜ਼ਕ ਸਮੇਂ ਵਰਤੀ ਉਸ ਦੇ ਇੱਥੇ ਦੁਹਰਾਣ ਦੀ ਲੋੜ ਨਹੀਂ, ਸਰਦਾਰਨੀ ਸਦਾ ਕੌਰ ਦੇ ਜੀਵਨ ਵਿਚ ਸਾਰੇ ਸਮਾਚਾਰ ਆ ਚੁੱਕੇ ਹਨ।

## ਸਰਦਾਰ ਫਤਹ ਸਿੰਘ ਦੀ ਬੀਰਤਾ ਦੀ ਝਾਕੀ

ਸੰਨ ੧੮੦੩ ਈ: ਦੇ ਅਰੰਭ ਵਿਚ ਕਸੂਰੀਆਂ ਦੇ ਕਸੂਰ ਇੱਥੋਂ ਤੱਕ ਵਧ ਗਏ ਸਨ ਕਿ ਹੁਣ ਇਨ੍ਹਾਂ ਵੱਲੋਂ ਅੱਖਾਂ ਚੁਰਾਣੀਆਂ ਅਸੰਭਵ ਹੋ ਗਈਆਂ। ਇਨ੍ਹਾਂ ਨੂੰ ਪੂਰੀ ਸਿਖਿਆ ਦੇਣ ਲਈ ਸ਼ੇਰਿ ਪੰਜਾਬ ਨੇ ਸਰਦਾਰ ਫਤਹ ਸਿੰਘ ਜੀ ਤੇ ਆਪਣੇ ਹੋਰ ਸਰਦਾਰਾਂ ਨਾਲ ਇਸ ਬਾਰੇ ਵਿਚਾਰ ਕੀਤੀ ਤਾਂ ਫੈਸਲਾ ਹੋਇਆ ਕਿ ਬਜਾਏ ਇਸਦੇ ਵੈਰੀ ਨੂੰ ਮੌਕਾ ਦਿੱਤਾ ਜਾਏ ਕਿ ਉਹ ਖਾਲਸੇ ਪਰ ਹੱਲਾ ਕਰੇ, ਸਗੋਂ ਸਿਆਣਪ ਇਹ ਹੈ ਕਿ ਉਸਦੇ ਇਸ ਇਰਾਦੇ ਤੋਂ ਪਹਿਲਾਂ ਹੀ ਉਸ ਪਰ ਧਾਵਾ ਕਰ ਦਿੱਤਾ ਜਾਏ। ਇਸ ਵਿਚਾਰ ਅਨੁਸਾਰ ਹੁਣ ਸਾਰੀਆਂ ਜ਼ਰੂਰੀ ਤਿਆਰੀਆਂ ਹੋ ਗਈਆਂ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਆਪਣੀ ੫੦੦੦ ਫੌਜ ਅਤੇ ਸ੍ਰਦਾਰ ਫਤਹ ਸਿੰਘ ਆਹਲੂਵਾਲੀਏ ਦੇ ੧੫੦੦ ਬਹਾਦਰ ਸਵਾਰਾਂ ਨਾਲ ਮਿਲਕੇ ਕਸੂਰ ਪਰ ਚੜ੍ਹਾਈ ਕਰ ਦਿੱਤੀ। ਕਸੂਰ ਪਹੁੰਚਕੇ ਪੰਜ ਕੋਹ ਦੀ ਵਿਥ ਪਰ ਖਾਲਸਾ ਫੌਜ ਨੇ ਡੇਰੇ ਲਗਾ ਦਿੱਤੇ। ਅਗਲਾ ਦਿਨ ਧਾਵੇ ਲਈ ਨੀਯਤ ਕੀਤਾ ਗਿਆ ਅਤੇ ਹੁਣ ਸਾਰੀ ਰਾਤ ਸ਼ੇਰਿ ਪੰਜਾਬ ਸਰਦਾਰ ਫਤਹ ਸਿੰਘ ਦੀ ਸਲਾਹ ਨਾਲ ਤਿਆਰੀਆਂ ਕਰਦੇ ਰਹੇ। ਅਜੇ ਪਹੁ ਫੁਟਾਲੇ ਵਿਚ ਕੁਝ ਸਮਾਂ ਬਾਕੀ ਸੀ ਕਿ ਖਾਲਸੇ ਨੇ ਅਜੀਤ ਨਗਾਰੇ ਨੂੰ ਚੋਟ ਲਗਾ ਦਿੱਤੀ ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਅਕਾਸ਼ ਗੂੰਜ ਉੱਠਿਆ। ਅੱਗੋਂ ਕਸੂਰੀਆਂ ਭੀ – ਜੋ ਪ੍ਰਸਿੱਧ ਬਹਾਦਰ ਅਤੇ ਲੜਾਕੇ ਪਠਾਣ ਸਨ ਜਦ ਖਾਲਸੇ ਦੀਆਂ ਫੌਜਾਂ ਦਾ ਰੁਖ ਆਪਣੇ ਵਲ ਡਿੱਠਾ ਤਾਂ ਤੁਰਤ ਫੁਰਤ ਖਾਲਸੇ ਦੇ ਟਾਕਰੇ ਲਈ ਤਿਆਰੀ ਕਰਕੇ ਕੋਈ ਸਤ ਹਜ਼ਾਰ ਦਾ ਟਿਕਾਣਾ ਲਸ਼ਕਰ ਇੱਕਠਾ ਕਰ ਲਿਆ ਤੇ ਖਾਲਸੇ ਦਾ ਰਾਹ ਸ਼ਹਿਰੋਂ ਬਾਹਰੋਂ ਰੋਕ ਲਿਆ। ਖਾਲਸਾ ਫੌਜ ਅੱਗੇ ਵਧਦੀ ਹੋਈ ਇਨ੍ਹਾਂ ਦੇ ਮੋਰਚਿਆਂ ਤਕ ਚਲੀ ਗਈ। ਕਸੂਰੀਆਂ ਬੜੇ ਜੋਸ਼ ਨਾਲ ਅੱਗੋਂ ਮੁਕਾਬਲੇ ਲਈ ਤਿਆਰ ਹੋ ਗਹਿਗਚ ਲੜਾਈ ਸ਼ੁਰੂ ਕਰ ਦਿੱਤੀ। ਹੁਣ ਦੋਹਾਂ ਧਿਰਾਂ ਦੇ ਸੂਰਮਿਆਂ ਦੀਆਂ ਲੋਥਾਂ ਤੇ ਲੋਥਾਂ ਚੜ੍ਹਨ ਲਗੀਆਂ, ਧਰਤੀ ਲਹੂ ਨਾਲ ਲਾਲੋ ਲਾਲ ਹੋ ਗਈ। ਇਸ ਸਮੇਂ ਸਰਦਾਰ ਫਤਹ ਸਿੰਘ ਜੀ ਨੇ ਆਪਣੇ ਖਾਲਸਈ ਜੋਸ਼ ਵਿਚ ਉਹ ਸੂਰਮਤਾ ਦੱਸੀ ਕਿ ਮਹਾਰਾਜਾ ਸਾਹਿਬ ਹੈਰਾਨ ਰਹਿ ਗਏ। ਇਹ ਆਪਣੇ ਨਾਮੀ ਘੋੜੇ ਨੂੰ ਉਡਾਕੇ ਵੈਰੀ ਦੇ ਦਲਾਂ ਵਿਚ ਜਾ ਧੱਸਦਾ ਅਤੇ ਜੋ ਭੀ ਸਾਹਮਣੇ ਆਉਂਦਾ ਉਸ ਨੂੰ ਆਪਣੀ ਅਸਫਹਾਨੀ ਤਲਵਾਰ ਦੀ ਧਾਰ ਨਾਲ ਪਾਰ ਬੁਲਾਂਦਾ। ਇਸ ਤਰ੍ਹਾਂ ਸੱਥਰਾਂ ਪਰ ਸੱਥਰ ਲਾਹੁੰਦਾ ਹੋਇਆ, ਸਣੇ ਆਪਣੇ ਸਵਾਰਾਂ ਦੇ, ਸਭ ਤੋਂ ਅੱਗੇ ਨਿਕਲ ਗਿਆ। ਮਹਾਰਾਜਾ ਸਾਹਿਬ ਆਪ ਵੀ ਵੱਧ ਚੜ੍ਹ ਕੇ ਸਿਰੀ ਸਾਹਿਬ

ਵਾਹੁੰਦੇ ਰਹੇ, ਅੱਗੋਂ ਕਸੂਰੀਏ ਜਾਨਬਾਜ਼ਾਂ ਨੇ ਵੀ ਬਹਾਦਰੀ ਦੀ ਹੱਦ ਮੁਕਾ ਦਿੱਤੀ, ਪਰ ਦਿਨ ਢਲਨੇ ਨਾਲ ਹੀ ਇਨ੍ਹਾਂ ਦੇ ਹੌਸਲੇ ਢਲ ਗਏ ਅਤੇ ਖਾਲਸੇ ਦੇ ਅਗਾਧ ਜੋਸ਼ ਅਗੇ ਨਾ ਠਹਿਰ ਸਕੇ ਤੇ ਮੈਦਾਨ ਖਾਲਸੇ ਦੇ ਹੱਥ ਛੱਡ ਕੇ ਆਪਣੇ ਵੱਡੇ ਤੇ ਪੱਕੇ ਕਿਲੇ ਵਿਚ ਜਾ ਪਨਾਹ ਲਈ। ਹੁਣ ਖਾਲਸੇ ਲਈ ਕਿਲ੍ਹੇ ਦਾ ਫਤਹ ਕਰਨਾ ਕੋਈ ਕਠਿਨ ਨਹੀਂ ਸੀ, ਉਹ ਬਿਨਾਂ ਕਿਸੇ ਲੰਮੀ ਲੜਾਈ ਦੇ ਸਰ ਹੋ ਗਿਆ। ਕਸੂਰੀਆਂ ਆਪਣੀ ਪੂਰੀ ਹਾਰ ਮੰਨ ਲੀਤੀ। ਚੂੰਕਿ ਕਸੂਰੀਏ ਬੜੀ ਜੀਦਾਰੀ ਨਾਲ ਲੜੇ ਸਨ ਤੇ ਮਹਾਰਾਜਾ ਸਾਹਿਬ ਜੀ ਭੀ ਸਦੀਵ ਬਹਾਦਰਾਂ ਦੀ ਕਦਰ ਕਰਦੇ ਹੁੰਦੇ ਸਨ ਅਤੇ ਹੁਣ ਨਾਲ ਹੀ ਸਰਦਾਰ ਫਤਹ ਸਿੰਘ ਜੀ ਨੇ ਸਫਾਰਸ਼ ਭੀ ਕੀਤੀ, ਇਸ ਲਈ ਮਹਾਰਾਜਾ ਸਾਹਿਬ ਨੇ ਉਨ੍ਹਾਂ ਪੁਰ ਵਧੇਰੀ ਸਖਤੀ ਕਰਨ ਯੋਗ ਨਾ ਸਮਝੀ, ਸਿਰਫ ਤਾਵਾਨ-ਜੰਗ ਤੇ ਯੋਗ ਜੁਰਮਾਨੇ ਦੀ ਰਕਮ, ਇਨ੍ਹਾਂ ਨੂੰ ਸਿਖਿਆ ਦੇਣ ਵਾਸਤੇ ਵਸੂਲ ਕਰ ਲਈ। ਹੁਣ ਕਸੂਰੀਆਂ ਨੇ ਅੱਗੋਂ ਨੂੰ ਖਾਲਸੇ ਦੇ ਅਨੁਸਾਰੀ ਰਹਿਣ ਦਾ ਅਹਿਦਨਾਮਾ ਲਿਖ ਦਿੱਤਾ ਸੀ[1] ਇਸ ਲਈ ਇਹ ਮਾਮਲਾ ਇਥੇ ਹੀ ਮੁਕ ਗਿਆ।

ਇਸ ਲੜਾਈ ਵਿਚ ਪਹਿਲੀ ਵਾਰੀ ਮਹਾਰਾਜਾ ਸਾਹਿਬ ਨੂੰ ਸਰਦਾਰ ਫਤਹ ਸਿੰਘ ਦੀ ਬੀਰਤਾ, ਨਿਡਰਤਾ ਤੇ ਰਾਜਸੀ ਯੋਗਤਾ ਦੇਖਣ ਦਾ ਸਮਾਂ ਮਿਲਿਆ ਸੀ, ਜਿਸ ਦਾ ਸ਼ੇਰਿ ਪੰਜਾਬ ਦੇ ਮਨ ਪਰ ਬੜਾ ਡੂੰਘਾ ਅਸਰ ਹੋਇਆ ਜੋ ਅੱਗੇ ਨੂੰ ਸਦਾ ਲਈ ਵਧਦਾ ਗਿਆ। ਸਰਦਾਰ ਫਤਹ ਸਿੰਘ ਖਾਲਸਾ ਰਾਜ ਲਈ ਸ੍ਰੀ ਅੰਮ੍ਰਿਤਸਰ ਦੇ ਬਾਅਦ ਇਹ ਦੂਜੀ ਜਿੱਤ ਸੀ।

## ਹੁਲਕਰ ਦਾ ਪੰਜਾਬ ਆਵਣਾ ਤੇ ਸ: ਫਤਹ ਸਿੰਘ ਦੀ ਸਿਆਣਪ

ਸਰਦਾਰ ਫਤਹ ਸਿੰਘ ਜੀ ਆਹਲੂਵਾਲੀਆ ਜਿੱਥੇ ਮੈਦਾਨ ਜੰਗ ਵਿਚ ਖਾਲਸਾ ਰਾਜ ਦੇ ਵਾਧੇ ਲਈ ਆਪਣੀ ਤਲਵਾਰ ਦੇ ਜੌਹਰ ਦਿਖਾਣ ਵਿਚ ਆਪਣੀ ਨਜ਼ੀਰ ਆਪ ਸਨ ਉੱਥੇ ਆਪ ਰਾਜਸੀ ਪੁਲੀਟੀਕਲ ਉਲਝਨਾਂ ਨੂੰ ਭੀ ਵੱਡੀ ਦੂਰਦ੍ਰਿਸ਼ਟੀ ਤੇ ਸਿਆਣਪ ਨਾਲ ਨਜਿੱਠਿਆ ਕਰਦੇ ਸਨ, ਪਰ ਆਪ ਦੀ ਸਿਆਣਪ ਦੀ ਪਰੀਖਿਆ ਦਾ ਸਮਾਂ ਤਾਂ ਉਦੋਂ ਆਇਆ ਸੀ ਜਦ ਨਵੰਬਰ ਸੰਨ ੧੮੦੫ ਈ: ਵਿਚ ਜਸਵੰਤ ਰਾਏ ਹੁਲਕਰ, ਰਾਏ ਇੰਦੌਰ, ਕਰਨਲ ਬਰਨ ਤੇ ਲਾਰਡ ਲੇਕ ਦੀਆਂ ਅੰਗਰੇਜ਼ੀ ਫੌਜਾਂ ਤੋਂ ਹਾਰ ਖਾਕੇ ਪੰਜਾਬ ਵੱਲ ਮਹਾਰਾਜਾ ਰਣਜੀਤ ਸਿੰਘ ਤੋਂ ਸਹਾਇਤਾ ਪ੍ਰਾਪਤ ਕਰਨ ਲਈ ਸ੍ਰੀ ਅੰਮ੍ਰਿਤਸਰ ਜੀ ਆਇਆ ਸੀ।

ਇਸ ਸਮੇਂ ਲਾਰਡ ਲੇਕ ਬਹੁਤ ਸਾਰੀ ਅੰਗਰੇਜ਼ੀ ਫੌਜ ਨਾਲ ਇਸਦਾ ਪਿੱਛਾ ਕਰਦਾ ਹੋਇਆ ਬਿਆਸ ਤੱਕ ਆਇਆ। ਹੁਲਕਰ ਜਦ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਅੰਮ੍ਰਿਤਸਰ ਮਿਲਿਆ ਤਾਂ ਇਸ ਨੇ ਸ਼ੇਰਿ ਪੰਜਾਬ ਤੋਂ ਅੰਗਰੇਜ਼ਾਂ ਦੇ ਟਾਕਰੇ ਲਈ ਖਾਲਸਾ ਫੌਜ ਦੀ ਸਹਾਇਤਾ ਮੰਗੀ। ਮਹਾਰਾਜਾ ਸਾਹਿਬ ਨੇ ਇਸ ਮਾਮਲੇ ਪਰ ਰਾਏ ਲੈਣ ਲਈ ਆਪਣੇ ਨਾਮੀ ਸਰਦਾਰਾਂ ਦਾ ਇਕ ਇਕੱਠ ਕੀਤਾ। ਵਿਚਾਰ ਤੋਂ ਪਹਿਲਾਂ ਕਈ ਸਰਦਾਰਾਂ ਦੀ ਰਾਏ ਦਾ ਝੁਕਾਂਉ ਇਸ ਪਾਸੇ ਸੀ ਕਿ ਅੰਗਰੇਜ਼ਾਂ ਨਾਲ ਜ਼ੋਰ-ਅਜ਼ਮਾਈ ਕੀਤੀ ਜਾਏ, ਪਰ ਸਰਦਾਰ ਫਤਹ ਸਿੰਘ ਆਹਲੂਵਾਲੀਏ ਨੇ ਵਿਚਾਰ ਪੇਸ਼ ਕੀਤੀ ਕਿ ਇਸ ਗੱਲ ਲਈ ਆਪਣੇ ਦੇਸ਼ ਨੂੰ ਰਣਭੂਮੀ ਬਣਾਇਆ ਜਾਏ, ਦੂਜਿਆਂ ਦੀ ਲੜਾਈ ਬਿਨਾਂ ਕਿਸੇ ਲਾਭ ਦੇ ਆਪਣੇ ਗਲ ਪਾਣੀ ਮੂਲੋਂ ਹਾਨੀਕਾਰਕ ਹੈ; ਹਾਂ ਸ਼ਰਨ ਆਏ

---

1. ਸੱਯਦ ਮੁੰਹਮਦ ਲਤੀਫ਼, ਹਿਸਟਰੀ ਔਫ ਦੀ ਪੰਜਾਬ, ਸਫਾ ੩੫੯।

ਦੀ ਕਿਸੇ ਹੋਰ ਯੋਗ ਤਰੀਕੇ ਨਾਲ ਸਹਾਇਤਾ ਕਰਨੀ ਲੜਾਈ ਲੜਨ ਨਾਲੋਂ ਵਧ ਲਾਭਦਾਇਕ ਹੋ ਸਕਦੀ ਹੈ; ਜਿਹਾ ਕਿ ਕੋਸ਼ਸ਼ ਕਰਕੇ ਹੁਲਕਰ ਤੇ ਅੰਗਰੇਜ਼ਾਂ ਵਿਚਕਾਰ ਬਾਇਜ਼ਤ ਢੰਗ ਨਾਲ ਸੁਲਹ ਸਫਾਈ ਕਰਾ ਦਿੱਤੀ ਜਾਏ।

ਮਹਾਰਾਜਾ ਸਾਹਿਬ ਨੇ ਜਦ ਵਿਚਾਰਿਆ ਤਾਂ ਸਰਦਾਰ ਫਤਹ ਸਿੰਘ ਦੀ ਰਾਏ ਬਹੁਤ ਲਾਭਵੰਦੀ ਦਿੱਸੀ। ਇਸ ਉੱਤਮ ਰਾਏ ਨੂੰ ਨਾ ਕੇਵਲ ਮਹਾਰਾਜਾ ਸਾਹਿਬ ਨੇ ਹੀ ਪਸੰਦ ਕੀਤਾ, ਸਗੋਂ ਸਾਰੇ ਸਰਦਾਰ ਇਸ ਨਾਲ ਸਹਿਮਤ ਹੋ ਗਏ ਅਤੇ ਇਸੇ ਤਰ੍ਹਾਂ ਫੈਸਲਾ ਕੀਤਾ ਗਿਆ। ਸ਼ੇਰਿ ਪੰਜਾਬ ਨੇ ਹੁਲਕਰ ਦੀ ਸੁਲਹ ਕਰਵਾਣ ਦੀ ਸੇਵਾ ਭੀ ਸਰਦਾਰ ਫਤਹ ਸਿੰਘ ਨੂੰ ਸੌਂਪ ਦਿੱਤੀ ਕਿ ਜਿਸ ਤਰ੍ਹਾਂ ਆਪ ਯੋਗ ਸਮਝੋ ਇਸਨੂੰ ਸਿਰੇ ਚਾੜ੍ਹ ਦੇਵੋ।

ਹੁਣ ਸਰਦਾਰ ਫਤਹ ਸਿੰਘ ਨੇ ਜਰਨੈਲ ਲੇਕ ਅਤੇ ਹੁਲਕਰ ਨੂੰ ਮਿਲ ਮਿਲਾਕੇ ਇਨ੍ਹਾਂ ਵਿਚ ਸੁਲਾਹ ਕਰਵਾ ਦਿੱਤੀ। ਤੇ ੨੪ ਦਸੰਬਰ ਸੰਨ ੧੮੦੫ ਨੂੰ ਦੋਹਾਂ ਧਿਰਾਂ ਵਿਚ ਇੱਕ ਅਹਿਦਨਾਮਾ ਲਿਖਿਆ ਗਿਆ, ਜਿਸ ਅਨੁਸਾਰ ਦਰਿਆ ਚੰਬਲ ਦੇ ਦੱਖਣ ਦਾ ਸਾਰਾ ਖੁੱਸਾ ਹੋਇਆ ਇਲਾਕਾ, ਸਣੇ ਰਿਆਸਤ ਇੰਦੌਰ ਦੇ, ਹੁਲਕਰ ਨੂੰ ਦਿਵਾ ਦਿੱਤਾ[1] ਅਤੇ ਸਰਦਾਰ ਫਤਹ ਸਿੰਘ ਦੀ ਘਾਲ ਤੇ ਯੋਗਤਾ ਨਾਲ ਰੋਜ਼ ਰੋਜ਼ ਦੀਆਂ ਲੜਾਈਆਂ ਤੇ ਭਾਜੜਾਂ ਇਕਦਮ ਮੁਕ ਗਈਆਂ।

ਇਸ ਫੈਸਲੇ ਨਾਲ ਜਸਵੰਤ ਰਾਏ ਹੁਲਕਰ ਇਨ੍ਹਾਂ ਪ੍ਰਸੰਨ ਹੋਇਆ ਕਿ ਵਿਦੈਗੀ ਸਮੇਂ ਉਸਨੇ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਫਤਹ ਸਿੰਘ ਨੂੰ ਆਖਿਆ ਕਿ ਮੇਰੀ ਖੁਸੀ ਹੋਈ ਰਿਆਸਤ ਆਪ ਨੇ ਮੈਨੂੰ ਮੁੜ ਬਖ਼ਸ਼ੀ ਹੈ, ਮੈਂ ਆਪ ਦਾ ਇਹ ਇਹਸਾਨ ਕਦੇ ਨਹੀਂ ਭੁਲਾਵਾਂਗਾ, ਆਪਦੇ ਆਪਣੇ ਸ਼ਬਦ, ਜੋ ਉਸੇ ਸਮੇਂ ਆਪਨੇ ਕਹੇ, ਇਹ ਸਨ –

"ਆਪਨੇ ਯਹ ਅਹਿਦਨਾਮਾ ਕਰਾਕਰ ਗੋਯਾ ਮੇਰੀ ਰਿਆਸਤ ਅਜ ਸਰ ਨੌ ਕਾਇਮ ਕਰਦੀ ਹੈ । ਮੈਂ ਔਰ ਮੇਰਾ ਖਾਨਦਾਨ ਯਹ ਹਕ ਦੋਸਤੀ ਕਭੀ ਫਰਾਮੋਸ਼ ਨਹੀਂ ਕਰੇਗਾ ।"

ਮਹਾਰਾਜਾ ਰਣਜੀਤ ਸਿੰਘ ਸਰਦਾਰ ਫਤਹ ਸਿੰਘ ਦੀ ਬੀਰਤਾ ਤਾਂ ਕਸੂਰ ਦੇ ਮੈਦਾਨ ਜੰਗ ਵਿਚ ਆਪਣੀ ਅੱਖੀਂ ਦੇਖ ਹੀ ਚੁੱਕੇ ਸਨ, ਪਰ ਹੁਲਕਰ ਦਾ ਯੋਗ ਫੈਸਲਾ ਕਰਾ ਦੇਣ ਨਾਲ ਰਾਜਸੀ ਗੁੰਝਲਾਂ ਨੂੰ ਨਿਖੇੜਨ ਦੀ ਸਿਆਣਪ ਨੂੰ ਹੁਣ ਇਸ ਸਮੇਂ ਦੇਖ ਕੇ ਸਰਕਾਰ ਦਾ ਮਨ ਆਪ ਲਈ ਪਿਆਰ ਤੇ ਸਤਿਕਾਰ ਨਾਲ ਹੋਰ ਭੀ ਵਧ ਗਿਆ। ਉੱਧਰ ਲਾਰਡ ਲੇਕ ਦੇ ਦਿਲ ਪਰ ਸਰਦਾਰ ਫਤਹ ਸਿੰਘ ਦੀ ਯੋਗਤਾ ਦਾ ਇਨਾਂ ਚੰਗਾ ਪ੍ਰਭਾਵ ਪਿਆ ਕਿ ਉਸ ਨੇ ਜਾਂਦੀ ਵਾਰੀ ਸਰਦਾਰ ਫਤਹ ਸਿੰਘ ਨੂੰ ਦੋਸਤੀ ਦੇ ਸਬੂਤ ਵਜੋਂ ਇਕ ਸ਼ਿਕਾਰ ਮਾਰਨ ਵਾਲਾ ਚੀਤਾ ਪੇਸ਼ ਕੀਤਾ। ਅਤੇ ਸਰਦਾਰ ਜੀ ਨੇ ਉਸਨੂੰ ਇਕ ਕਟਾਬਾਜ਼ ਦਿੱਤਾ[2]। ਲਾਰਡ ਲੇਕ ਦੀ ਆਪ ਜੀ ਬਾਰੇ ਬੜੀ ਉੱਚੀ ਰਾਏ ਸੀ।

## ਝੰਗ ਦੀ ਲੜਾਈ

ਸੰਨ ੧੮੦੮ ਦੇ ਅਰੰਭ ਵਿਚ ਸਰਦਾਰ ਫਤਹ ਸਿੰਘ ਨੇ ਸ਼ੇਰਿ ਪੰਜਾਬ ਨਾਲ ਇਲਾਕਾ ਝੰਗ ਪੁਰ ਬੜਾ ਕਾਮਯਾਬ ਧਾਵਾ ਕੀਤਾ, ਜਿਸ਼ ਵਿਚ ਖਾਲਸੇ ਨੂੰ ਪੂਰੀ ਪੂਰੀ ਸਫ਼ਲਤਾ ਹੋਈ। ਅਹਿਮਦ ਖਾਨ ਸਿਆਲ ਦਾ ਸਾਰਾ ਇਲਾਕਾ ਖਾਲਸਾ ਰਾਜ ਨਾਲ ਮਿਲਾ ਲੀਤਾ ਗਿਆ[4]।

1. ਐਚੀਸਨਜ਼, ਏ ਕਾਲੈਕਸਨ ਔਫ ਟ੍ਰੀਟੀਜ਼, ਇੰਗੇਜਮੈਂਟਜ਼, ਜਿਲਦ ੯ ਸਫਾ ੨੨ ।
2. ਤਵਾਰੀਖ ਕਪੂਰਥਲਾ; ਰਚਿਤ ਦੀਵਾਨ ਰਾਮ ਜਸ, ਜਿ: ੮: ਸਫਾ ੩੭੪।
3. ਸੱਯਦ ਮੁਹੰਮਦ ਲਤੀਫ, ਹਿਸਟਰੀ ਔਫ ਦੀ ਪੰਜਾਬ, ਸਫਾ ੩੭੭।
4. ਸਰ ਲੈਪਲ ਗ੍ਰਿਫਨ, ਰਾਜਾਜ਼ ਔਫ ਦੀ ਪੰਜਾਬ, ਸਫਾ ੩੬।

## ਮਿ: ਮਿਟਕਾਫ ਦਾ ਪੰਜਾਬ ਆਉਣਾ ਤੇ ਸਰਦਾਰ ਫਤਹ ਸਿੰਘ

ਸਤੰਬਰ ਸੰਨ ੧੮੦੮ ਨੂੰ ਮਿਸਟਰ ਮਿਟਕਾਫ. ਗੂਰਨਮੈਂਟ ਅੰਗਰੇਜ਼ੀ ਵੱਲੋਂ ਸਫ਼ੀਰ ਬਣ ਕੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਆਇਆ। ਮਹਾਰਾਜੇ ਵੱਲੋਂ ਇਸਦੀ ਅਗਵਾਈ ਤੇ ਉਤਾਰੇ ਦੇ ਪ੍ਰਬੰਧ ਲਈ ਸਰਦਾਰ ਫਤਹ ਸਿੰਘ ਆਲੂਵਾਲੀਆ ਚੁਣਿਆ ਗਿਆ। ਆਪਨੇ ਇਸ ਸਮੇਂ ਵਾਹਿਗੁਰੂ ਦੀ ਬਖਸ਼ੀ ਹੋਈ ਸਿਆਣਪ ਨੂੰ ਇੰਨੀ ਯੋਗਤਾ ਨਾਲ ਵਰਤਿਆ, ਜਿਸਦਾ ਸਿੱਕਾ ਮਿਸਟਰ ਮਿਟਕਾਫ਼ ਦੇ ਦਿਲ ਪਰ ਸਦਾ ਲਈ ਜੰਮ ਗਿਆ।

ਇਸ ਸਮੇਂ ਕੁਝ ਸ਼ਰਤਾਂ ਦੋਵੇਂ ਧਿਰਾਂ ਵੱਲੋਂ ਐਸੀਆਂ ਪੇਸ਼ ਹੋਈਆਂ, ਜਿਨ੍ਹਾਂ ਨੂੰ ਦੋਵੇਂ ਨਾ ਸਨ ਮੰਨਦੇ। ਇਸ ਸਿਲਸਿਲੇ ਵਿਚ ਇੱਕ ਮੌਕਾ ਤਾਂ ਐਸਾ ਨਾਜ਼ਕ ਆ ਗਿਆ ਸੀ ਜਦ ਸ਼ੇਰਿ ਪੰਜਾਬ ਨੇ ਆਪਣੇ ਨਾਮੀ ਜਰਨੈਲਾਂ ਤੇ ਸਰਦਾਰਾਂ ਨੂੰ ਹੁਕਮ ਦਿੱਤਾ ਕਿ ਬਾਕੀ ਸਾਰੇ ਕੰਮ ਜਿੱਥੇ ਹਨ ਉੱਥੇ ਹੀ ਛਡ ਕੇ ਆਪੋ ਆਪਣੀਆਂ ਫੌਜਾਂ ਨਾਲ ਦਰਿਆ ਸਤਲੁਜ ਵਲ ਤੇਜ਼ੀ ਨਾਲ ਪਹੁੰਚ ਜਾਓ। ਲਾਹੌਰ ਅਤੇ ਸ੍ਰੀ ਅੰਮ੍ਰਿਤਸਰ ਦਿਆਂ ਕਿਲ੍ਹਿਆਂ ਤੇ ਫਸੀਲਾਂ ਪਰ ਭਾਰੀ ਤੋਪਾਂ ਬੀੜ ਦਿਤੀਆਂ ਗਈਆਂ, ਅਨਾਜ ਅਤੇ ਜੰਗੀ ਸਮਿਆਨ ਦੇ ਭਾਰੀ ਜ਼ਖੀਰੇ ਥੋੜ੍ਹੇ ਦਿਨਾਂ ਦੇ ਅੰਦਰ ਅੰਦਰ ਇੱਕਠੇ ਕਰਵਾ ਲਏ ਗਏ। ਬਹਾਦਰ ਦੀਵਾਨ ਮੋਹਕਮ ਚੰਦ ਨੂੰ ਆਪਣੀ ਫਤਹਯਾਬ ਫੌਜ ਨਾਲ ਫਿਲੌਰ ਭੇਜ ਦਿੱਤਾ ਗਿਆ। ਆਪ ਨੂੰ ਹੁਕਮ ਮਿਲਿਆ ਕਿ ਜਾਂਦੇ ਹੀ ਦਰਿਆ ਸਤਲੁਜ ਦੇ ਘਾਟ ਪਰ ਕਬਜ਼ਾ ਕਰ ਲਏ। ਇਸ ਤਰ੍ਹਾਂ ਇਕ ਵੱਡੀ ਲੜਾਈ ਦੀਆਂ ਸਾਰੀਆਂ ਲੋੜੀਂਦੀਆਂ ਤਿਆਰੀਆਂ ਪੂਰੀ ਤਰ੍ਹਾਂ ਮੁਕੰਮਲ ਹੋ ਗਈਆਂ, ਹੁਣ ਛੇਕੜੇ ਹੁਕਮ ਦੀ ਕਮੀ ਬਾਕੀ ਸੀ।

ਉਧਰ ਜਦ ਲਾਰਡ ਮਿੰਟੂ ਗਵਰਨਰ ਜਨਰਲ ਹਿੰਦ ਨੂੰ ਖਾਲਸੇ ਦੀਆਂ ਇਨ੍ਹਾਂ ਜੰਗੀ ਤਿਆਰੀਆਂ ਦੀਆਂ ਖਬਰਾਂ ਪਹੁੰਚੀਆਂ ਤਾਂ ਉਸ ਨੇ ਵੀ ਕੁਝ ਫੌਜ ਸਰ ਡੇਵਡ ਅਕਟਰ ਲੋਨੀ ਦੀ ਤਾਇਤ ਵਿਚ ਪੰਜਾਬ ਵਲ ਤੋਰ ਦਿੱਤੀ। ਇਸ ਤੋਂ ਹੁਣ ਇਉਂ ਪ੍ਰਤੀਤ ਹੁੰਦਾ ਸੀ ਕਿ ਖਾਲਸਾ ਤੇ ਫਰੰਗੀਆਂ ਵਿਚ ਜੰਗ ਹੁਣੇ ਛਿੜੀ ਕਿ ਛਿੜੀ। ਇਹ ਮਾਮਲਾ ਜਦ ਇੰਨੀ ਨਾਜ਼ਕ ਸੂਰਤ ਅਖਤਿਆਰ ਕਰ ਗਿਆ ਤਾਂ ਹੁਣ ਕੇਵਲ ਸਰਦਾਰ ਫਤਹ ਸਿੰਘ ਜੀ ਆਹਲੂਵਾਲੀਏ ਦੇ ਉੱਚ ਦਿਮਾਗ਼ ਦਾ ਕੰਮ ਸੀ ਕਿ ਇਹ ਇਸ ਅਤਿ ਨਾਜ਼ਕ ਸਮੇਂ ਦੋਵਾਂ ਧਿਰਾਂ ਦੇ ਵਿਚਾਲੇ ਆ ਖਲੋਤਾ ਅਤੇ ਆਪਣੀ ਸਿਆਣਪ ਤੇ ਰਾਜਨੀਤਕ ਯੋਗਤਾ ਨਾਲ ਸਾਰੀਆਂ ਉਲਝਨਾਂ ਤੇ ਗ਼ਲਤ ਫਹਿਮੀਆਂ ਸਾਫ ਕਰ ਦਿੱਤੀਆਂ ਜਿੱਥੇ ਦੋਵੇਂ ਧਿਰਾਂ ਦੇ ਹਿਰਦਿਆਂ ਵਿਚ ਘ੍ਰਿਣਾ ਤੇ ਈਰਖਾ ਦੀ ਅਗਨੀ ਪ੍ਰਜ੍ਵਲਤ ਹੋ ਰਹੀ ਸੀ ਉਥੇ ਪਿਆਰ ਤੇ ਭਰੋਸੇ ਦੇ ਮਧੁਰ ਸੋਮੇ ਫੁੱਟ ਤੁਰੇ। ਦੋਹੀ ਪਾਸੀਂ ਹੁਣ ਪੂਰਨ ਸ਼ਾਂਤੀ ਵਰਤ ਗਈ ਅਤੇ ਇਸੇ ਦੇ ਯਤਨ ਨਾਲ ਛੇਕੜ ੨੫ ਅਪ੍ਰੈਲ ਸੰਨ ੧੮੦੯ ਦੀ ਦੁਪਹਿਰ ਨੂੰ ਸ੍ਰੀ ਅੰਮ੍ਰਿਤਸਰ ਵਿਚ ਸਰਦਾਰ ਫਤਹ ਸਿੰਘ ਦੀ ਮੌਜੂਦਗੀ ਵਿਚ ਇੱਕ ਸੰਧਿ-ਪਤ੍ਰ ਲਿਖਿਆ ਗਿਆ, ਜੋ ਇਤਿਹਾਸ ਵਿਚ 'ਮੈਟਕਾਫ ਦਾ ਅਹਿਦਨਾਮਾ' ਦੇ ਨਾਮ ਪਰ ਪ੍ਰਸਿੱਧ ਹੋਇਆ। ਸਰਦਾਰ ਫਤਹ ਸਿੰਘ ਦਾ ਕੇਵਲ ਇਹ ਇੱਕੋ ਕੰਮ ਇੰਨਾਂ ਮਹਾਨ ਸੀ ਜੋ ਖਾਲਸਾ ਰਾਜ ਦੇ ਇਤਿਹਾਸ ਵਿਚ ਸਦਾ ਲਈ ਉਜਾਗਰ ਰਹੇਗਾ। ਇਸ ਤਰ੍ਹਾਂ ਲਗ ਪਗ ਛਿੜੀ ਹੋਈ ਲੜਾਈ ਨੂੰ ਬੰਦ ਕਰਾਣ ਤੇ ਵਿੱਚ ਹੋ ਕੇ ਸੁਲਹ ਕਰਾਨ ਨਾਲ ਇਧਰ ਮਹਾਰਾਜਾ ਸਾਹਿਬ ਤੇ ਉਧਰ ਬ੍ਰਿਟਸ਼ ਗੂਰਨਮੈਂਟ ਦੋਵੇਂ ਆਪ ਦੇ ਅਹਿਸਾਨਮੰਦ ਸਨ।

ਇਸ ਅਹਿਦਨਾਮੇ ਦੇ ਹੋ ਜਾਣ ਨਾਲ ਸ਼ੇਰਿ ਪੰਜਾਬ ਨੂੰ ਪੂਰਬ ਵੱਲੋਂ ਅੰਗਰੇਜ਼ੀ ਤਾਕਤ ਤੋਂ, ਜਿਹੜੀ ਇਸ ਸਮੇਂ ਹਿੰਦ ਵਿਚ ਬੜੀ ਤੇਜ਼ੀ ਨਾਲ ਵਧ ਰਹੀ ਸੀ, ਪੂਰਨ ਨਿਸਚਿੰਤਤਾ ਹੋ ਗਈ ਅਤੇ ਹੁਣ ਆਪਣੀ ਫੌਜੀ ਸ਼ਕਤੀ ਪੰਜਾਬ ਦੇ ਬਾਕੀ ਰਹਿੰਦੇ ਸੂਬਿਆਂ ਨੂੰ ਫਤਹ ਕਰਨ ਵਲ ਲਗਾਉਣ ਦਾ ਮੌਕਾ ਮਿਲ ਗਿਆ, ਜਿਹਾ ਕਿ ਮੁਲਤਾਨ, ਕਸ਼ਮੀਰ, ਅਟਕ, ਧੰਨੀ, ਪੁਠੋਹਾਰ ਤੇ ਪਿਸ਼ਾਵਰ, ਦਰਾ ਖੈਬਰ ਅਫ਼ਗਾਨਿਸਤਾਨ ਤੱਕ ਫਤਹ ਕਰਕੇ ਖਾਲਸਾ ਰਾਜਾ ਨਾਲ ਮਿਲਾ ਲਿਆ, ਜਿਸ ਨਾਲ ਖਾਲਸੇ ਦੇ ਨਾਮ ਨੂੰ ਸਾਰੇ ਸੰਸਾਰ ਪੁਰ ਸੂਰਜ ਵਾਂਗ ਰੌਸ਼ਨ ਕਰ ਦਿੱਤਾ। ਦੂਜਾ ਵੱਡਾ ਲਾਭ ਜੋ ਕੌਮ ਨੂੰ ਇਸ ਅਹਿਦਨਾਮੇ ਤੋਂ ਪੁੱਜਾ ਉਹ ਇਹ ਸੀ ਕਿ ਇਸ ਦੇ ਕਾਰਨ ਸਤਲੁਜ ਪਾਰ ਦੀਆਂ ਸਿਖ ਰਿਆਸਤਾਂ-ਪਟਿਆਲਾ, ਨਾਭਾ, ਜੀਂਦ ਆਦਿ ਸਦਾ ਲਈ ਅੱਟਲ ਹੋ ਗਈਆਂ ਜੋ ਇਸ ਸਮੇਂ ਖਾਲਸਾ ਕੌਮ ਦੀ ਰੀੜ ਦੀ ਹੱਡੀ ਦਾ ਕੰਮ ਦੇ ਰਹੀਆਂ ਹਨ। ਇਨ੍ਹਾਂ ਸਿੱਖ ਰਿਆਸਤਾਂ ਦੀ ਮੌਜੂਦਗੀ ਦੇ ਕਾਰਨ ਖਾਲਸੇ ਦੀ ਪੁਲੀਟੀਕਲ ਵਿਸ਼ੇਸ਼ਤਾ ਨੂੰ ਦੂਜੀਆਂ ਕੌਮਾਂ ਦੇ ਟਾਕਰੇ ਪਰ ਖਾਸ ਤੁਲਨਾ ਦਿੱਤੀ ਜਾਂਦੀ ਹੈ ਅਤੇ ਹੋਰ ਅਨੇਕ ਤਰ੍ਹਾਂ ਦੇ ਲਾਭ ਪ੍ਰਾਪਤ ਹਨ।

## ਮਿ: ਮਿਟਕਾਫ ਦੀ ਸ: ਫਤਹ ਸਿੰਘ ਬਾਰੇ ਰਾਏ

ਮਿਸਟਰ ਮਿਟਕਾਫ ਨੂੰ ਸਰਦਾਰ ਫਤਹ ਸਿੰਘ ਦੀ ਸਿਆਣਪ ਤੇ ਯੋਗਤਾ ਦੇ ਦੇਖਣ ਦਾ ਲਾਹੌਰ ਵਿਚ ਨੇੜਿਓਂ ਸਮਾਂ ਮਿਲਦਾ ਰਿਹਾ। ਇਸਦੀ ਰਹਿਣੀ ਬਹਿਣੀ ਤੇ ਜੀਵਨ ਦੇ ਆਮ ਗੁਣਾਂ ਨੂੰ ਵੇਖ ਕੇ ਇਸ ਨੇ ਜੋ ਰਾਏ ਸਰਦਾਰ ਸਾਹਿਬ ਬਾਰੇ ਕਾਇਮ ਕੀਤੀ ਉਹ ਉਸ ਨੂੰ ਆਪਣੇ ਇਕ ਖਤ ਵਿਚ ਗਵਰਨਰ ਜਨਰਲ ਨੂੰ ਲਿਖ ਭੇਜੀ, ਉਸ ਦਾ ਸੁਤੰਤਰ ਖੁਲਾਸਾ ਅਸੀਂ ਇੱਥੇ ਦੇਂਦੇ ਹਾਂ (ਮਹਾਰਾਜਾ) ਰਣਜੀਤ ਸਿੰਘ ਅਤੇ ਫਤਹ ਸਿੰਘ ਆਹਲੂਵਾਲੀਆ ਦੀ ਮਿਤ੍ਰਤਾ ਦਾ ਸਿਲਸਿਲਾ ਇਨ੍ਹਾਂ ਦੋਹਾਂ ਦੀ ਪਹਿਲੀ ਉਮਰ ਤੋਂ ਹੀ ਚਲਾ ਆਉਂਦਾ ਹੈ। ਇਸੇ ਸਰਦਾਰ ਦੀ ਮਿਤ੍ਰਤਾ ਦੀ ਰਾਹੀਂ ਰਣਜੀਤ ਸਿੰਘ ਨੂੰ ਖਾਲਸਾ ਰਾਜ ਦੇ ਉਸਾਰਨ ਵਿਚ ਬਹੁਤ ਸਹਾਇਤਾ ਮਿਲੀ ਹੈ। ਫਤਹ ਸਿੰਘ ਆਪਣੀ ਸ਼ਖਸੀਅਤ ਅਤੇ ਮੁਰਾਤਬੇ ਦੇ ਲਿਹਾਜ਼ ਨਾਲ ਉਸ ਤੋਂ ਕਿਸੇ ਤਰ੍ਹਾਂ ਵੀ ਘਟ ਨਹੀਂ, ਪਰ ਉਹ ਆਪਣੇ ਭਲੇ ਸੁਭਾਉ ਦੇ ਕਾਰਨ ਉਸ ਨਾਲ ਕਦੇ ਵੀ ਬਰਾਬਰੀ ਨਹੀਂ ਕਰਦਾ, ਸਗੋਂ ਉਸ ਦੀ ਤਾਇਤ ਵਿਚ ਰਹਿੰਦਾ ਹੈ। ਇਸੇ ਸਰਦਾਰ ਨੇ (ਮਹਾਰਾਜਾ) ਰਣਜੀਤ ਸਿੰਘ ਨੂੰ ਉੱਨਤੀ ਪਰ ਪਹੁੰਚਾਣ ਵਿਚ ਵੱਡੀ ਸਹਾਇਤਾ ਦਿੱਤੀ ਹੈ, ਪਰ ਬਾਵਜੂਦ ਇੱਨੇ ਗੁਣਾਂ ਦੇ ਹੁੰਦੇ ਹੋਇਆਂ ਵੀ ਉਹ ਆਪਣੇ ਆਪ ਨੂੰ ਕਦੇ ਵੀ ਮਹਾਰਾਜਾ ਦੇ ਬਰਾਬਰ ਨਹੀਂ ਸਮਝਦਾ, ਸਗੋਂ ਉਹ ਆਪਣੇ ਤਾਈਂ ਉਸਦਾ ਇਕ ਮੁਸਾਹਿਬ ਜਾਣਦਾ ਹੈ। ਭਾਵੇਂ ਮਹਾਰਾਜਾ ਉਸ ਨਾਲ ਬੜਾ ਖੁਲ੍ਹਾ ਡੁਲਾ ਵਰਤਦਾ ਹੈ; ਪਰ ਉਹ ਕਦੇ ਵੀ ਉਸਦੇ ਅਦਬ ਸਤਿਕਾਰ ਨੂੰ ਹੱਥੋਂ ਨਹੀਂ ਜਾਣ ਦਿੰਦਾ। ਸ਼ੇਰਿ ਪੰਜਾਬ ਉਸ (ਫਤਹ ਸਿੰਘ) ਨੂੰ ਸਣੇ ਆਪਣੀਆਂ ਫੌਜਾਂ ਦੇ ਜਿੱਥੇ ਵੀ ਜਾਣ ਦਾ ਹੁਕਮ ਦਿੰਦਾ ਹੈ। ਉਹ ਅੱਗੋਂ ਇਸ ਗੱਲ ਨੂੰ ਕਦੇ ਨਹੀਂ ਪੁੱਛਦਾ ਕਿ ਆਪ ਮੈਨੂੰ ਕਿੱਥੇ ਤੇ ਕਿਉਂ ਉੱਧਰ ਭੇਜਣ ਲੱਗੇ ਹੋ, ਉਹ ਉਸੀ ਵਕਤ ਝੱਟ ਉਸਦੇ ਹੁਕਮ ਦੀ ਪਾਲਨਾ ਵਿਚ ਕੂਚ ਕਰ ਦਿੰਦਾ ਹੈ। ਸਰਦਾਰ ਫਤਹ ਸਿੰਘ ਆਪਣੇ ਮੁਰਾਤਬੇ, ਫੌਜੀ ਤਾਕਤ ਅਤੇ ਬਹੁਤ ਬੜੀ ਰਿਆਸਤ ਦੇ ਮਾਲਕ ਹੋਣ ਦੀ ਹੈਸੀਅਤ ਵਿਚ ਮਹਾਰਾਜਾ ਦੇ ਸਾਰੇ ਸਰਦਾਰਾਂ ਵਿੱਚੋਂ ਅੱਵਲ ਨੰਬਰ ਪਰ ਹੈ[1]।

---

1. ਮਿਸਟਰ ਮਿਟਕਾਫ ਦੀ ਚਿੱਠੀ ਤ੍ਰੀਕ ੮ ਨਵੰਬਰ ਸੰਨ ੧੮੦੮, ਗਵਰਨਮੈਂਟ ਔਫ ਇੰਡੀਆ ਵਲ, ਕੈਂਪ ਗੈਂਗਰਾਨਾ।

## ਸ: ਫਤਹ ਸਿੰਘ ਤੇ ਕਾਂਗੜਾ

ਸੰਨ ੧੮੦੯ ਦੇ ਛੇੜਕਲੇ ਦਿਨਾਂ ਵਿਚ ਗੋਰਖਿਆਂ ਨੇ ਅਮਰ ਸਿੰਘ ਥਾਪਾ ਦੀ ਸਰਦਾਰੀ ਵਿਚ ਕਾਂਗੜੇ ਦਾ ਇਲਾਕਾ ਫ਼ਤਹ ਕਰਕੇ ਰਾਜਾ ਸੰਸਾਰ ਚੰਦ ਨੂੰ ਕਿਲ੍ਹਾ-ਬੰਦ ਕਰ ਦਿੱਤਾ। ਹੁਣ ਜਦ ਕਾਂਗੜੇ ਵਾਲਿਆਂ ਨੂੰ ਆਪਣੀ ਤਾਕਤ ਨਾਲ ਗੋਰਖਿਆਂ ਦੇ ਹੱਥੋਂ ਛੁਟਕਾਰਾ ਪਾਉਣ ਦੀ ਕੋਈ ਆਸ ਨਾ ਰਹੀ ਤਾਂ ਰਾਜਾ ਸੰਸਾਰ ਚੰਦ ਵਾਲੀਏ ਕਾਂਗੜਾ ਨੇ ਆਪਣੇ ਭਾਈ ਫਤਹ ਚੰਦ ਨੂੰ ਮਹਾਰਾਜਾ ਰਣਜੀਤ ਪਾਸ ਸਹਾਇਤਾ ਲਈ ਭੇਜਿਆ। ਉਸ ਨੇ ਆ ਕੇ ਖਾਲਸਾ ਜੀ ਦੇ ਦਰਬਾਰ ਵਿਚ ਬੇਨਤੀ ਕੀਤੀ ਤੇ ਆਖਿਆ "ਹੇ ਉਪਕਾਰੀ ਖਾਲਸਾ ਜੀ! ਆਪਣੇ ਸਤਿਗੁਰੂ ਦੀ ਖਾਤਰ ਅਸਾਂ ਨੂੰ ਗੋਰਖਿਆਂ ਦੇ ਜ਼ੁਲਮ ਤੋਂ ਛੁਡਾ ਲਵੋ, ਅਸੀਂ ਸਾਰੀ ਆਯੂ ਖਾਲਸੇ ਦੇ ਅਨੁਸਾਰੀ ਰਹਾਂਗੇ ਅਤੇ ਕਾਂਗੜੇ ਦਾ ਕਿਲ੍ਹਾ ਉਨ੍ਹਾਂ ਤੋਂ ਛੁਡਾ ਕੇ ਬੇਸ਼ੱਕ ਆਪਣੇ ਕਬਜ਼ੇ ਵਿਚ ਕਰ ਲਵੋ ਤੇ ਬਾਕੀ ਦਾ ਸਾਡਾ ਇਲਾਕਾ ਫਤਹ ਕਰ ਕੇ ਸਾਨੂੰ ਬਖਸ਼ ਦੇਵੋ।"

ਇਸ ਮਾਮਲੇ ਵਿਚ ਸਰਦਾਰ ਫਤਹ ਸਿੰਘ ਨੇ ਮਹਾਰਾਜਾ ਸਾਹਿਬ ਅੱਗੇ ਕਾਂਗੜਾ ਵਾਲਿਆਂ ਦੀ ਸਫਾਰਸ਼ ਕੀਤੀ। ਇਸ ਕਾਰਜ ਨੂੰ ਸਫਲਤਾ ਤਕ ਪਹੁੰਚਾਣ ਲਈ ਆਪ ਖੁਦ ਸਣੇ, ਬਹੁਤ ਸਾਰੀ ਆਪਣੀ ਫੌਜ ਦੇ, ਗੋਰਖਿਆਂ ਦੇ ਟਾਕਰੇ ਪਰ ਜਾਣ ਲਈ ਤਿਆਰ ਹੋ ਗਿਆ।

ਸ਼ੇਰਿ ਪੰਜਾਬ, ਜਿਹੜੇ ਸਰਦਾਰ ਫਤਹ ਸਿੰਘ ਦੀ ਰਾਏ ਦੀ ਹਮੇਸ਼ਾ ਹੀ ਬੜੀ ਕਦਰ ਕਰਦੇ ਹੁੰਦੇ ਸਨ, ਸਰਦਾਰ ਜੀ ਦੀ ਇਹ ਸ਼ੁਭ ਇੱਛਾ ਜਾਣਕੇ ਝੱਟ ਉਸ ਨਾਲ ਆਪਣੀ ਫੌਜ ਨੂੰ ਲੋੜ ਅਨੁਸਾਰ ਦੇ ਕੇ ਕੂਚ ਦਾ ਹੁਕਮ ਦੇ ਦਿੱਤਾ। ਕਾਂਗੜੇ ਪਹੁੰਚ ਕੇ ਸਰਦਾਰ ਫਤਹ ਸਿੰਘ ਨੂੰ ਅਗਲੇ ਦਿਨ ਗੋਰਖਿਆਂ ਪਰ ਅਜਿਹਾ ਸ਼ੇਰਵਾਈ ਹੱਲਾ ਕੀਤਾ ਜੁ ਗੋਰਖਿਆਂ ਦੇ ਮੂੰਹ ਮੋੜ ਦਿੱਤੇ। ਇਸ ਵਿਚ ਸ਼ੱਕ ਨਹੀਂ ਕਿ ਗੋਰਖੇ ਭੀ ਅੱਗੋਂ ਬੜੀ ਜੀਦਾਰੀ ਨਾਲ ਲੜੇ, ਪਰ ਖਾਲਸੇ ਦੀਆਂ ਲੰਮੀਆਂ ਤਲਵਾਰਾਂ ਅੱਗੇ ਗੋਰਖੇ ਆਪਣੀਆਂ ਛੋਟੀਆਂ ਖੁਖਰੀਆਂ ਨਾਲ ਮੈਦਾਨ ਵਿਚ ਵਧੇਰੇ ਸਮਾਂ ਨਾ ਠਹਿਰ ਸਕੇ। ਬੱਸ, ਰਣਭੂਮੀ ਵਿੱਚੋਂ ਗੋਰਖਿਆਂ ਦੇ ਪੈਰ ਥਿੜਕਣ ਦੀ ਦੇਰ ਸੀ ਕਿ ਉੱਪਰੋਂ ਇਕ ਹੋਰ ਕਰੜਾ ਧਾਵਾ ਕੀਤਾ ਗਿਆ, ਜਿਸ ਨੂੰ ਗੋਰਖੇ ਨਾ ਝੱਲ ਸਕੇ ਅਤੇ ਉਹ ਆਪਣਾ ਬਹੁਤ ਸਾਰਾ ਜੰਗੀ ਸਾਮਾਨ ਖਾਲਸੇ ਲਈ ਰਣਭੂਮੀ ਵਿਚ ਛੱਡ ਕੇ ਪਹਾੜਾਂ ਵਿਚ ਨੱਸ ਵੜੇ।

ਹੁਣ ਪੂਰੀ ਕਾਮਯਾਬੀ ਦੇ ਉਪਰੰਤ ਪਹਿਲੇ ਹੋ ਚੁੱਕੇ ਫੈਸਲੇ ਅਨੁਸਾਰ ਕੋਟ ਕਾਂਗੜੇ ਪਰ ਖਾਲਸੇ ਨੇ ਕਬਜ਼ਾ ਕਰ ਲਿਆ ਤੇ ਬਾਕੀ ਖੁੱਸਾ ਹੋਇਆ ਇਲਾਕਾ ਜਿਹੜਾ ਹੁਣ ਖਾਲਸੇ ਨੇ ਗੋਰਖਿਆਂ ਤੋਂ ਛੁਡਾ ਲਿਆ ਸੀ, ਰਾਜਾ ਸੰਸਾਰ ਚੰਦ ਨੂੰ ਸਰਦਾਰ ਫਤਹ ਸਿੰਘ ਨੇ ਦਿਵਾ ਦਿੱਤਾ। ਇਸ ਤਰ੍ਹਾਂ ਪੂਰਨ ਸਫ਼ਲਤਾ ਪ੍ਰਾਪਤ ਕਰ ਕੇ ਸਰਦਾਰ ਫਤਹ ਸਿੰਘ ਜੀ, ਸਣੇ ਖਾਲਸਾ ਫੌਜ ਦੇ, ਕਪੂਰਥਲੇ ਵਲ ਪਰਤ ਆਏ।

## ਖਾਲਸਾ ਰਾਜ ਸ: ਫਤਹ ਸਿੰਘ ਦੀ ਸੌਂਪਣੀ ਵਿਚ

ਸੰਨ ੧੮੧੦ ਦੀ ਬਸੰਤੀ ਰੁੱਤੇ ਜਦ ਸ਼ੇਰਿ ਪੰਜਾਬ ਆਪਣੇ ਇਤਿਹਾਸਕ ਲੰਮੇ ਦੌਰੇ ਪਰ ਇਲਾਕਾ ਮੁਲਤਾਨ ਵੱਲ ਗਏ ਤਾਂ ਮਹਾਰਾਜਾ ਸਾਹਿਬ ਆਪਣੀ ਗ਼ੈਰ ਹਾਜ਼ਰੀ ਵਿਚ ਸਰਦਾਰ ਫਤਹ ਸਿੰਘ ਨੂੰ ਰਾਜਧਾਨੀ ਲਾਹੌਰ ਤੇ ਗੁਰੂ-ਨਗਰੀ ਸ੍ਰੀ ਅੰਮ੍ਰਿਤਸਰ ਦਾ ਸਾਰਾ ਪ੍ਰਬੰਧ ਸੌਂਪ ਗਏ[1]।

---

1. ਰਾਜਾਜ਼ ਔਫ ਦੀ ਪੰਜਾਬ, ਸਫ਼ਾ ੪੦।

ਇਸ ਸਮੇਂ ਜਿਸ ਯੋਗਤਾ ਤੇ ਨਿਆਇ-ਸ਼ੀਲਤਾ ਨਾਲ ਆਪ ਨੇ ਸਾਰੇ ਖਾਲਸਾ ਰਾਜ ਦਾ ਕੰਮ ਚਲਾਇਆ ਸਭ ਵਾਹ ਵਾਹ ਕਰ ਉੱਠੇ ਅਤੇ ਹਰ ਪਾਸੇ ਤੋਂ ਇਹੋ ਹੀ ਸੁਣਿਆਂ ਜਾਂਦਾ ਸੀ ਕਿ ਸਰਦਾਰ ਫਤਹ ਸਿੰਘ ਵਰਗਾ ਨੀਤੀਨਿਪੁੰਨ ਕਿਸੇ ਮਾਂ ਨੇ ਘੱਟ ਹੀ ਜਣਿਆ ਹੋਣਾ ਹੈ। ਮਹਾਰਾਜਾ ਸਾਹਿਬ ਜਦ ਦੌਰਿਓਂ ਪਰਤ ਕੇ ਆਏ ਤੇ ਸਰਦਾਰ ਫਤਹ ਸਿੰਘ ਦੇ ਚਲਾਏ ਪ੍ਰਬੰਧ ਨੂੰ ਡਿੱਠਾ ਤਾਂ ਅਤਯੰਤ ਪ੍ਰਸੰਨ ਹੋਏ ਅਤੇ ਪਿਆਰ ਨਾਲ ਆਪ ਨੂੰ ਛਾਤੀ ਨਾਲ ਲਾ ਲਿਆ। ਇਸੇ ਤਰ੍ਹਾਂ ਸੰਨ ੧੮੧੯ ਵਿਚ ਜਦ ਮਹਾਰਾਜਾ ਸਾਹਿਬ ਨੇ ਕਸ਼ਮੀਰ ਨੂੰ ਪੂਰੀ ਤਰ੍ਹਾਂ ਫਤਹ ਕਰਕੇ ਖਾਲਸਾ ਰਾਜ ਨਾਲ ਮਿਲਾਉਣ ਦਾ ਫੈਸਲਾ ਕੀਤਾ ਅਤੇ ਸ਼ੇਰਿ ਪੰਜਾਬ ਦਾ ਖੁਦ ਖਾਲਸਾ ਫੌਜ ਦੇ ਨਾਲ ਰਹਿਣਾ ਜ਼ਰੂਰੀ ਸਮਝਿਆ ਗਿਆ ਤਾਂ ਉਸ ਮੌਕੇ ਪਰ ਵੀ ਮਹਾਰਾਜਾ ਸਾਹਿਬ ਆਪਣੇ ਭਰੋਸੇ ਯੋਗ ਸਰਦਾਰ ਫਤਹ ਸਿੰਘ ਨੂੰ ਹੀ ਪਿੱਛੇ ਸਾਰੇ ਪੰਜਾਬ ਦਾ ਰਖਵਾਲਾ ਥਾਪ ਗਏ ਸਨ। ਇਸ ਕਾਰਜ ਨੂੰ ਜਿਸ ਸਿਆਣਪ ਤੇ ਨੀਤੀ ਨਾਲ ਆਪਨੇ ਨਿਬਾਹਿਆ ਉਹ ਕਦੇ ਨਾ ਭੁਲਣ ਵਾਲਾ ਸੀ; ਖਾਸ ਕਰ ਮਾਲੀਏ ਤੇ ਮਾਲਕਾਨੇ ਦੇ ਬਕਾਏ ਦੀ ਵਸੂਲੀ, ਅਨਾਜ ਆਦਿ ਦੇ ਵਡੇ ਜ਼ਖੀਰੇ ਇੱਕਠੇ ਕਰਕੇ ਤੇ ਖਾਲਸਾ ਫੌਜ ਲਈ ਕਸ਼ਮੀਰ ਵੱਲ ਲਗਾਤਾਰ ਭੇਜੇ ਜਾਣ ਦਾ ਐਸਾ ਪ੍ਰਬੰਧ ਕੀਤਾ ਕਿ ਉੱਥੇ ਕਿਸੇ ਲੋੜੀਂਦੀ ਵਸਤੂ ਦੀ ਕਮੀ ਨਾ ਹੋਣ ਦਿੱਤੀ। ਠੀਕ ਠੀਕ ਸਮੇਂ ਸਿਰ ਸਾਰੇ ਜੰਗੀ ਸਮਾਨ ਮੈਦਾਨ ਜੰਗ ਵਿਚ ਪਹੁੰਚਾਣ ਦਾ ਐਸਾ ਯੋਗ ਪ੍ਰਬੰਧ ਕੀਤਾ ਜਿਸਦੀ ਨਜ਼ੀਰ ਨਾ ਸੀ ਮਿਲਦੀ। ਕਸ਼ਮੀਰ ਦੀ ਫਤਹ ਦੇ ਬਾਅਦ ਜਦ ਸ਼ੇਰਿ ਪੰਜਾਬ ਲਾਹੌਰ ਪਹੁੰਚੇ ਤਾਂ ਸ੍ਰੀ ਹਜ਼ੂਰ ਜੀ ਇੱਨੇ ਪ੍ਰਸੰਨ ਸਨ ਜਿਸਦੀ ਕੋਈ ਹੱਦ ਨਹੀਂ ਸੀ। ਸਰਕਾਰ ਨੇ ਭਰੇ ਦਰਬਾਰ ਵਿਚ ਆਖਿਆ -"ਵੀਰ ਜੀ! ਤੇਰੇ ਹੁੰਦਿਆਂ ਮੈਂ ਪਿੱਛੇ ਪੰਜਾਬ ਵੱਲੋਂ ਪੂਰਾ ਨਿਸਚਿੰਤ ਹੁੰਦਾ ਹਾਂ।"

ਗਰਜ਼ ਇਹ ਕਿ ਆਪ ਦੀਆਂ ਘਾਲਾਂ ਖਾਲਸਾ ਰਾਜ ਦੇ ਵਾਧੇ ਲਈ ਨਾ ਕੇਵਲ ਮੈਦਾਨ ਜੰਗਾਂ ਵਿਚ ਹੀ ਸਨ, ਸਗੋਂ ਰਾਜਸੀ ਮਾਮਲਿਆਂ ਵਿਚ ਭੀ ਬੇਗਿਣਤ ਸਨ। ਜਦ ਕਦੇ ਨਾਜ਼ਕ ਤੋਂ ਨਾਜ਼ਕ ਸਮਾਂ ਸ਼ੇਰਿ ਪੰਜਾਬ ਦੇ ਸਾਹਮਣੇ ਆਇਆ, ਸਰਦਾਰ ਫਤਹ ਸਿੰਘ ਦੀ ਅਦੁਤੀ ਯੋਗਤਾ ਨਾਲ ਉਨ੍ਹਾਂ ਗੁੰਝਲਾਂ ਨੂੰ ਇਸ ਤਰ੍ਹਾਂ ਨਿਖੇੜਦਾ ਹੁੰਦਾ ਸੀ ਕਿ ਸਾਰੇ ਚਕ੍ਰਿਤ ਰਹਿ ਜਾਂਦੇ ਸਨ।

## ਦੁਵੈਖੀਆਂ ਦੀ ਸਾਜ਼ਸ਼

ਇਸ ਸਮੇਂ ਕੁਝ ਐਸੇ ਲੋਕ ਵੀ ਸਨ, ਜਿਨ੍ਹਾਂ ਨੂੰ ਸ਼ੇਰਿ ਪੰਜਾਬ ਤੇ ਸ: ਫਤਹ ਸਿੰਘ ਦਾ ਇੰਨਾ ਡੂੰਘਾ ਪਿਆਰ ਨਾ ਸੀ ਭਾਂਵਦਾ। ਇਨ੍ਹਾਂ ਨੇ ਚੌਧਰੀ ਕਾਦਰ ਬਖਸ਼ ਨੂੰ, ਜਿਹੜਾ ਲਾਹੌਰ ਦਰਬਾਰ ਵਿਚ ਸਰਦਾਰ ਫਤਹ ਸਿੰਘ ਦਾ ਵਕੀਲ ਸੀ, ਕਿਸੇ ਤਰ੍ਹਾਂ ਖਰੀਦ ਕੇ ਆਪਣੇ ਵੱਸ ਵਿਚ ਕਰ ਲਿਆ ਅਤੇ ਇਸ ਦੀ ਰਾਹੀਂ ਸਰਦਾਰ ਫਤਹ ਸਿੰਘ ਨੂੰ ਮਨੋਕਲਪਤ ਰਪੋਟਾਂ ਭਿਜਵਾਈਆਂ, ਤਾਂਕਿ ਇਨ੍ਹਾਂ ਦੋਹਾਂ ਮਿੱਤਰਾਂ ਦਾ ਆਪਸ ਦਾ ਪਿਆਰ ਟੁੱਟ ਜਾਏ। ਥੋੜ੍ਹੇ ਸਮੇਂ ਲਈ ਸ: ਫਤਹ ਸਿੰਘ ਦੇ ਮਨ ਪਰ ਇਸ ਦਾ ਪ੍ਰਭਾਵ ਭੀ ਪਿਆ, ਪਰ ਬਹੁਤ ਛੇਤੀ ਦੋਵੇਂ ਧਿਰਾਂ ਨੂੰ ਅਸਲੀਅਤ ਦਾ ਪਤਾ ਲਗ ਗਿਆ ਤੇ ਮਹਾਰਾਜਾ ਸਾਹਿਬ ਅਤੇ ਸਰਦਾਰ ਜੀ ਦਾ ਪਿਆਰ ਪਹਿਲਾਂ ਤੋਂ ਭੀ ਵਧੀਕ ਹੋ ਗਿਆ[1]।

---

1. ਇਸ ਘਟਨਾ ਬਾਰੇ ਵੇਰਵੇ ਹਾਲ, ਉਮਦਾਤੁਲ ਤਵਾਰੀਖ, ਜਿਲਦ ੨, ਸਫਾ ੩੪੩ ਅਤੇ ਮੇਰਾ ਲਿਖਤ ਜੀਵਨ ਮਹਾਰਾਜਾ ਰਣਜੀਤ ਸਿੰਘ ਵਿਚ ਪੜ੍ਹੋ।

## ਚਲਾਣਾ

ਇਸ ਤਰ੍ਹਾਂ ਸਰਦਾਰ ਫਤਹ ਸਿੰਘ ਆਪਣੇ ਜੀਵਨ ਦੇ ਬਹੁਮੁੱਲੇ ੩੫ ਸਾਲ, ਸਣੇ ਆਪਣੀ ਸਾਰੀ ਫੌਜੀ ਤਾਕਤ ਦੇ ਦਿਮਾਗੀ ਸ਼ਕਤੀ ਅਤੇ ਸਰੀਰਕ ਬਲ ਦੇ ਖਾਲਸਾ ਰਾਜ ਦੀ ਉਸਾਰੀ ਲਈ ਵਰਤ ਕੇ ਆਪ ਅੱਸੂ ਸੰਮਤ ੧੮੯੩ ਬਿ: ਮੁਤਾਬਕ ਸੰਨ ੧੮੩੬ ਈ: ਨੂੰ ਪਰਲੋਕ ਸਿਧਾਰ ਗਏ। ਆਪ ਦੀ ਸਮਾਧ ਕਪੂਰਥਲੇ ਵਿਚ ਮੌਜੂਦ ਹੈ।

## ਸ: ਫਤਹ ਸਿੰਘ ਦੇ ਜੀਵਨ ਪਰ ਇਕ ਨਜ਼ਰ

ਅਸਾਂ ਇੱਥੇ ਸਰਦਾਰ ਫ਼ਤਹ ਸਿੰਘ ਜੀ ਦੇ ਜੀਵਨ ਦੇ ਗੁਣਾਂ ਦੇ ਕੁਝ ਕੁ ਮੋਟੇ ਮੋਟੇ ਹਾਲ ਵੰਨਗੀ ਮਾਤਰ ਦਿੱਤੇ ਹਨ, ਨਹੀਂ ਤਾਂ ਖਾਲਸਾ ਰਾਜ ਦੇ ਵਾਧੇ ਲਈ ਸੰਨ ੧੮੦੨ ਤੋਂ ਲੈ ਕੇ ੧੮੩੬ ਤੱਕ ਕੋਈ ਐਸੀ ਮੁਹਿੰਮ ਨਹੀਂ ਜਿਸ ਵਿਚ ਸਰਦਾਰ ਫਤਹ ਸਿੰਘ ਆਹਲੂਵਾਲੀਆ ਨੇ ਸਣੇ ਆਪਣੀ ਬਹਾਦਰ ਫੌਜ ਦੇ ਵਧ ਚੜ੍ਹ ਕੇ ਤਲਵਾਰਾਂ ਨਾ ਮਾਰੀਆਂ ਹੋਣ ਯਾ ਇਸ ਸਮੇਂ ਵਿਚ ਕੋਈ ਰਾਜਸੀ ਉਲਝਣ ਸਾਹਮਣੇ ਆਈ ਹੋਵੇ ਅਤੇ ਇਸ ਦਾਨੇ ਸਰਦਾਰ ਨੇ ਆਪਣਾ ਦਿਮਾਗ਼ ਖਰਚ ਕੇ ਉਸ ਦੇ ਸੁਲਝਾਣ ਦਾ ਰਾਹ ਨਾ ਕੱਢ ਲਿਆ ਹੋਵੇ।

ਜਸਵੰਤ ਰਾਏ ਹੁਲਕਰ[1] ਦਾ ਅੰਗਰੇਜ਼ਾਂ ਤੋਂ ਭਜ ਕੇ ਮਹਾਰਾਜਾ ਰਣਜੀਤ ਸਿੰਘ ਕੋਲ ਪਨਾਹ ਲੈਣ ਦਾ ਮਾਮਲਾ ਬੜਾ ਗੁੰਝਲਦਾਰ ਬਣ ਗਿਆ ਸੀ, ਇਸ ਨੂੰ ਧਿੱਕਾ ਦੇ ਕੇ ਕੱਢਣਾ ਖਾਲਸੇ ਦੀ ਸ਼ਾਨ ਦੇ ਵਿਰੁੱਧ ਸੀ ਅਤੇ ਇਸ ਦੇ ਬਦਲੇ ਅੰਗਰੇਜ਼ਾਂ ਨਾਲ ਲੜਨਾ ਤੇ ਹਜ਼ਾਰਾਂ ਗੁਰਸਿੱਖਾਂ ਦਾ ਲਹੂ ਡੋਲ੍ਹਣਾ ਸਿਆਣਪ ਦੇ ਪ੍ਰਤੀਕੂਲ ਸੀ। ਇਸ ਸਮੇਂ ਜਦ ਸਾਰਾ ਪੰਥ ਸਣੇ ਮਹਾਰਾਜਾ ਸਾਹਿਬ ਦੇ ਬੜੀਆਂ ਡੂੰਘੀਆਂ ਸੋਚਾਂ ਵਿਚ ਪਏ ਹੋਏ ਸਨ ਤਾਂ ਇਸ ਚਾਤੁਰ ਸਰਦਾਰ ਨੇ ਇਸ ਮਾਮਲੇ ਨੂੰ ਐਸੀ ਦੂਰਦ੍ਰਿਸ਼ਟੀ ਤੇ ਯੋਗਤਾ ਨਾਲ ਨਜਿਠਿਆ ਕਿ ਜਿੱਥੇ ਜਸਵੰਤ ਰਾਏ ਖਾਲਸੇ ਦੇ ਅਹਿਸਾਨ ਥੱਲੇ ਸਦਾ ਲਈ ਦਬ ਗਿਆ ਉੱਥੇ ਲਾਰਡ ਲੇਕ ਵਰਗੇ ਬਹਾਦਰ ਜਰਨੈਲ ਪਰ ਖਾਲਸੇ ਦੀ ਸਿਆਣਪ ਤੇ ਰਾਜਸੀ ਯੋਗਤਾ ਦਾ ਇੰਨਾ ਪ੍ਰਭਾਵ ਪਿਆ ਜਿਸ ਨੂੰ ਉਹ ਕਦੇ ਨਾ ਸੀ ਭੁੱਲ ਸਕਿਆ। ਇਸ ਸਾਰੀ ਸਫ਼ਲਤਾ ਦਾ ਸਿਹਰਾ ਸਰਦਾਰ ਫ਼ਤਹ ਸਿੰਘ ਦੇ ਸਿਰ ਸੀ। ਸੰਨ ੧੮੦੮ ਵਿਚ ਪਹਿਲੇ ਅਹਿਦਨਾਮੇ ਸਮੇਂ ਮਾਮਲਾ ਐਸਾ ਵਿਗੜਿਆ ਕਿ ਜਿਸਦੇ ਸੁਧਰਨੇ ਦੀ ਦੋਹਾਂ ਧਿਰਾਂ ਨੂੰ ਕੋਈ ਆਸ ਬਾਕੀ ਨਾ ਸੀ ਰਹੀ। ਦੋਹਾਂ ਹਕੂਮਤਾਂ ਵੱਲੋਂ ਫੌਜਾਂ ਲੜਾਈ ਲਈ, ਕੀਲ ਕਾਂਟੇ ਨਾਲ ਤਿਆਰ ਹੋ ਕੇ ਮੈਦਾਨ ਵਿਚ ਕੁੱਦਣ ਲਈ, ਛੇਕੜਲੇ ਹੁਕਮ ਦੀ ਉਡੀਕ ਵਿਚ ਸਨ; ਇੱਥੋਂ ਤੱਕ ਕੁੜੱਤਣ ਵਧ ਗਿਆ ਸੀ ਕਿ ਮਿਸਟਰ ਮਿਟਕਾਫ ਦੀ ਡਾਕ ਦੀਵਾਨ ਮੋਹਕਮ ਚੰਦ ਨੇ ਰੋਕ ਲਈ[2]। ਤੋਪਾਂ ਵਿਚ ਗੋਲੇ ਭਰੇ ਗਏ, ਹੁਣ ਕੇਵਲ ਧੁਖੇ ਹੋਏ ਪਲੀਤਿਆਂ ਨੂੰ ਦਾਗ਼ ਦੇਣ ਦੀ ਦੇਰ ਸੀ, ਠੀਕ ਇਸ ਸਮੇਂ ਸੁਘੜ ਸਰਦਾਰ ਫਤਹ ਸਿੰਘ ਮੈਦਾਨ ਵਿਚ ਆਇਆ ਅਤੇ ਆਪਣੀ ਦੂਰਦ੍ਰਿਸ਼ਟਤਾ ਦੇ ਜੌਹਰ ਨੂੰ ਐਸੀ ਯੋਗਤਾ ਨਾਲ ਵਰਤਿਆ ਕਿ ਰਾਜਸੀ ਮੰਡਲ ਦੀ ਡਾਢੀ ਉਲਝੀ ਹੋਈ ਤਾਣੀ ਦੀ ਇਕ ਇਕ ਤੰਦ ਨਿਖੇੜ ਦਿੱਤੀ।

---

1. ਜਸਵੰਤ ਰਾਏ ਸੰਨ ੧੮੦੨ ਈ: ਵਿਚ ਇੰਦੌਰ ਦੀ ਰਾਜ ਗੱਦੀ ਪਰ ਬੈਠਾ। ਸੰਨ ੧੮੦੫ ਵਿਚ ਲਾਰਡ ਲੇਕ ਤੋਂ ਭਾਂਜ ਖਾ ਕੇ ਪੰਜਾਬ ਵਲ ਆਇਆ। ਖਾਲਸੇ ਦੀ ਸਹਾਇਤਾ ਨਾਲ ੧੧ ਜਨਵਰੀ ੧੮੦੬ ਦੇ ਅਹਿਦਨਾਮੇ ਅਨੁਸਾਰ ਇਸ ਨੂੰ ਮੁੜ ਇੰਦੌਰ ਦਾ ਰਾਜ ਪ੍ਰਾਪਤ ਹੋਇਆ ਤੇ ੧੧ ਅਕਤੂਬਰ ਸੰਨ ੧੮੧੧ ਵਿਚ ਚੜ੍ਹਾਈ ਕਰ ਗਿਆ।
2. ਰਾਜਗਾਨੇ ਪੰਜਾਬ ਸਫਾ ੧੪੪ ।

ਜਿੱਥੇ ਦਿਲਾਂ ਵਿਚ ਇਕ ਦੂਜੇ ਲਈ ਘ੍ਰਿਣਾ, ਈਰਖਾ ਵੈਰ ਤੇ ਵਿਰੋਧ ਪਲੋ ਪਲੀ ਵਧ ਰਹੇ ਸਨ, ਇਸ ਦਾਨੇ ਤੇ ਨੀਤੀਵਾਨ ਸਰਦਾਰ ਦੇ ਯਤਨ ਨਾਲ ਉਹ ਸਭ ਕੁਝ ਪਲਟ ਕੇ ਪਿਆਰ ਮਧੁਰਤਾ, ਮਿੱਤ੍ਰਤਾ ਤੇ ਭਰੋਸੇ ਦੇ ਰੂਪ ਵਿਚ ਉਗਮ ਪਿਆ। ਹੁਣ ਫੌਜਾਂ ਵਾਪਸ ਬੁਲਾ ਲਈਆਂ ਗਈਆਂ, ਤੋਪਾਂ ਦੇ ਮੂੰਹ ਮੋੜ ਲਏ ਗਏ ਤੇ ਇੱਕੋ ਮੰਡਪ ਵਿਚ, ਸਿਰਾਂ ਨਾਲ ਸਿਰ ਜੋੜ ਕੇ, ਮਿੱਤ੍ਰਤਾ ਦਾ ਅਹਿਦਨਾਮਾ ਲਿਖਿਆ ਗਿਆ, ਜਿਸ ਨਾਲ ਨਾਂ ਕੇਵਲ ਇਹ ਆਪਸ ਵਿਚ ਦੋਵੇਂ ਤਾਕਤਾਂ ਮਿੱਤ੍ਰਤਾ ਦੇ ਪ੍ਰੇਮ ਭਾਵ ਵਿਚ ਇੱਕ ਮਿੱਕ ਹੋ ਗਈਆਂ, ਸਗੋਂ ਇਕ ਦਾ ਸੱਜਣ ਦੂਜੇ ਦਾ ਮਿਤ੍ਰ ਤੇ ਉਸਦਾ ਵੈਰੀ ਇਸਦਾ ਸ਼ਤਰੂ ਸਮਝਿਆ ਜਾਣ ਲੱਗ ਪਿਆ। ਇਸ ਕਠਨ ਪ੍ਰੀਖਿਆ ਵਿਚ ਆਪ ਜੀ ਨੂੰ ਐਸੀ ਸਫ਼ਲਤਾ ਪ੍ਰਾਪਤ ਹੋਈ ਜੋ ਆਪ ਦੇ ਨਾਮ ਨੂੰ ਸਦਾ ਲਈ ਉਜਾਗਰ ਕਰ ਗਈ। ਇਸੇ ਤਰ੍ਹਾਂ ਹੋਰ ਸੈਂਕੜੇ ਗੁੰਝਲਾਂ ਖਾਲਸਾ ਰਾਜ ਦੇ ਮਾਮਲਿਆਂ ਵਿਚ ਸਾਹਮਣੇ ਆਉਂਦੀਆਂ ਰਹੀਆਂ ਜੋ ਉਨ੍ਹਾਂ ਸਾਰੀਆਂ ਨੂੰ ਆਪ ਰੱਬ ਦੀ ਬਖਸ਼ੀ ਹੋਈ ਯੋਗਤਾ ਨਾਲ ਨਜਿੱਠਦੇ ਰਹੇ। ਇਹ ਕਦੇ ਕਦੇ ਤੇ ਬਹੁਤ ਘੱਟ ਦੇਖਣ ਵਿਚ ਆਉਂਦਾ ਹੈ ਕਿ ਮੈਦਾਨ ਜੰਗ ਦੇ ਕਾਮਯਾਬ ਸੂਰਮੇ, ਰਾਜਸੀ ਬਰੀਕੀਆਂ ਦੇ ਸਮਝਣ ਵਿਚ ਵੀ ਉੱਨੇ ਹੀ ਸਫਲ ਸਾਬਤ ਹੋਏ ਹੋਣ ਜਿੰਨੇ ਕਿ ਉਹ ਰਣਤਤਿਆਂ ਵਿਚ ਅਰਥਾਤ ਰਣਭੂਮੀ ਦੇ ਵਿਜਈ ਤੇ ਰਾਜਸੀ ਅਖ਼ਾੜੇ ਦੇ ਖਿਡਾਰੀ ਆਮ ਤੌਰ ਪਰ ਦੋ ਵੱਖੋ ਵੱਖ ਹਸਤੀਆਂ ਹੁੰਦੀਆਂ ਹਨ, ਪਰ ਇਹ ਹੈਰਾਨ ਕਰਨ ਵਾਲੀ ਗੱਲ ਹੈ ਕਿ ਸਰਦਾਰ ਫਤਹ ਸਿੰਘ ਵਿਚ ਇਹ ਦੋਵੇਂ ਗੁਣ ਸੰਮਿਲਤ, ਮੌਜੂਦ ਸਨ।

ਕੌਮੀ ਪਿਆਰ ਨਾਲ ਤਾਂ ਆਪਦਾ ਸੀਨਾ ਲਬਾਲਬ ਭਰਿਆ ਪਿਆ ਸੀ। ਪੰਥਕ ਭਲਾਈ ਲਈ ਆਪ ਦਾ ਜੀਵਨ-ਮਨ ਸਦਾ ਉਛਾਲੇ ਖਾਂਦਾ ਰਹਿੰਦਾ ਸੀ। ਐਸੀ ਕੋਈ ਕੁਰਬਾਨੀ ਨਹੀਂ ਸੀ ਜਿਸਦੀ ਪੰਥਕ ਉੱਨਤੀ ਲਈ ਲੋੜ ਹੋਵੇ ਅਤੇ ਸਰਦਾਰ ਜੀ ਖੁਲ੍ਹੇ ਮੱਥੇ ਉਸ ਭੇਟ ਦੇ ਚੜ੍ਹਾਨ ਲਈ ਸਭ ਤੋਂ ਪਹਿਲੇ ਮੈਦਾਨ ਵਿਚ ਨਾ ਪਹੁੰਚ ਗਏ ਹੋਣ। ਇਸ ਦਾ ਪਰਤੱਖ ਸਬੂਤ ਇਹ ਹੈ ਕਿ ਜਦ ਸੰਨ ੧੮੦੨ ਵਿਚ ਆਪ ਨੂੰ ਨਵਾਬ ਜੱਸਾ ਸਿੰਘ ਦੀ ਗੱਦੀ, ਰਿਆਸਤ ਕਪੂਰਥਲਾ ਪ੍ਰਾਪਤ ਹੋਈ ਤਾਂ ਆਪ ਨੇ ਆਪਣੇ ਲਈ ਸਭ ਤੋਂ ਪਹਿਲਾ ਫੈਸਲਾ ਇਹ ਕੀਤਾ ਕਿ ਬਜਾਏ ਆਪਣੀ ਜ਼ਾਤੀ ਰਿਆਸਤ (ਕਪੂਰਥਲਾ) ਦੇ ਵਧਾਉਣ ਦੇ, ਸਾਂਝੇ ਕੌਮੀ ਖਾਲਸਾ ਰਾਜ ਨੂੰ ਉਸਾਰਿਆ, ਵਧਾਇਆ ਤੇ ਪੱਕਿਆਂ ਕੀਤਾ, ਸਗੋਂ ਇਸ ਇਰਾਦੇ ਨੂੰ ਪੂਰਾ ਕਰਨ ਲਈ ਸਰਦਾਰ ਜੀ ਨੇ ਆਪਣੀ ਯੋਗਤਾ, ਬੀਰਤਾ ਅਤੇ ਫੌਜੀ ਤਾਕਤ ਅਰ ਆਪਣਾ ਹੋਰ ਸਭ ਕੁਛ, ਆਪਣੀ ਰਿਆਸਤ ਦੇ ਵਧਾਣ ਵਿਚ ਲਾਣ ਦੀ ਥਾਂ ਇਸ ਸਾਂਝੇ ਕੌਮੀ ਰਾਜ ਦੀ ਭਲਾਈ ਲਈ ਸਮਰਪਣ ਕਰ ਦਿੱਤਾ।

ਸਰਦਾਰ ਫਤਹ ਸਿੰਘ ਦੇ ਗੁਣਾਂ ਬਾਰੇ ਤਾਂ ਆਪ ਮਿਸਟਰ ਮਿਟਕਾਫ ਦੀ ਰਾਏ ਪਿੱਛੇ ਪੜ੍ਹ ਆਏ ਹੋ। ਅਸੀਂ ਹੁਣ ਪ੍ਰਸਿੱਧ ਇਤਿਹਾਸ ਲੇਖਕ ਸਰ ਲੈਪਲ ਗ੍ਰਿਫਨ ਦੇ ਖਿਆਲ ਇੱਥੇ ਦਿੰਦੇ ਹਾਂ, ਉਹ ਲਿਖਦਾ ਹੈ :- "(ਮਹਾਰਾਜਾ) ਰਣਜੀਤ ਸਿੰਘ ਦੀਆਂ ਲਗਭਗ ਸਾਰੀਆਂ ਮੁਹਿੰਮਾਂ ਵਿਚ ਸਰਦਾਰ ਫਤਹ ਸਿੰਘ ਆਹਲੂਵਾਲੀਆ ਸਦਾ ਸ਼ਾਮਲ ਰਹਿੰਦਾ ਸੀ। ੧੩ ਜੁਲਾਈ ਸੰਨ ੧੮੧੩ ਦੀ ਲੜਾਈ ਹੈਦਰਾ[1] ਵਿਚ, ਜਦੋਂ ਇਨ੍ਹਾਂ (ਸਿਖਾਂ) ਫਤਹ ਖਾਨ ਵਜ਼ੀਰ ਤੇ ਸਿਪਾਹ ਸਾਲਾਰ ਫੌਜ

1. ਇਸ ਦਾ ਸ਼ੁਧ ਨਾਮ ਹਜ਼ਰੋ ਹੈ।

ਅਫਗਾਨਿਸਤਾਨ ਨੂੰ ਪੂਰੀ ਸ਼ਕਸਤ ਦੇ ਕੇ ਪੰਜਾਬ ਵਿੱਚੋਂ ਬਾਹਰ ਕਢ ਦਿੱਤਾ ਸੀ ਉਸ ਵਿਚ ਆਹਲੂਵਾਲੀਆ ਸਰਦਾਰ ਮੌਜੂਦ ਸੀ। ਭਿੰਬਰ, ਰਾਜੌੜੀ ਅਤੇ ਬਹਾਵਲ ਪੁਰ ਦੀਆਂ ਮੁਹਿੰਮਾਂ ਵਿਚ ਉਹ ਖਾਲਸਾ ਫੌਜ ਦੇ ਇੱਕ ਭਾਗ ਦਾ ਆਗੂ ਸੀ। ਮੁਲਤਾਨ ਦੀ ਛੇਕੜਲੀ ਫਤਹ, ਜਿਹੜੀ ਸੰਨ ੧੮੧੮ ਵਿਚ ਹੋਈ ਤੇ ਜਿਸ ਵਿਚ ਨਵਾਬ ਮੁਜ਼ਫਰਖਾਨ ਮਾਰਿਆਂ ਗਿਆ ਅਤੇ ਮੁਲਤਾਨ ਦਾ ਸਾਰਾ ਸੂਬਾ ਖਾਲਸਾ ਰਾਜ ਨਾਲ ਮਿਲਾ ਲਿਆ ਗਿਆ। ਇਸ ਵਿਚ ਇਸ ਨੇ ਬੜੀ ਬੀਰਤਾ ਦੱਸੀ ਸੀ। ਇਲਾਕਾ ਤੁਲਾਂਭਾ, ਜੋ ਮੁਲਤਾਨ ਤੋਂ ਉੱਤਰ ਪੂਰਬ ਵਲ ੪੪ ਮੀਲ ਦੀ ਵਿੱਥ ਪੁਰ ਹੈ, ਖਾਸ ਉਸਦੀ ਆਪਣੀ ਫੌਜ ਨੇ ਫਤਹ ਕੀਤਾ ਸੀ। ੧੮੧੯ ਵਿਚ ਜਦ ਸ਼ੇਰਿ ਪੰਜਾਬ ਵੱਲੋਂ ਕਸ਼ਮੀਰ ਪੁਰ ਚੜ੍ਹਾਈ ਕੀਤੀ ਗਈ ਤਾਂ ਪਿੱਛੇ ਸਾਰੇ ਰਾਜ ਦਾ ਪ੍ਰਬੰਧ ਆਪ ਨੂੰ ਸੌਂਪਿਆ ਗਿਆ ਸੀ; ਫੇਰ ਸੰਨ ੧੮੨੧ ਵਿਚ ਆਪ ਨੇ ਕਿਲ੍ਹਾ ਮੁਘੇਰ ਦੀ ਫਤਹ ਵਿਚ, ਜਿਹੜਾ ਦੁਆਬਾ ਸਿੰਧ ਸਾਗਰ ਦੇ ਰੇਤ ਥਲਿਆਂ ਵਿਚ ਹੈ, ਭਾਰੀ ਮਦਦ ਦਿਤੀ ਸੀ[1]"।

---

1. ਰਾਜਗਾਨ ਪੰਜਾਬ ਸਫਾ ੪੧, ੪੨।

# ਦੀਵਾਨ ਮੋਹਕਮ ਚੰਦ ਜੀ

ਦੀਵਾਨ ਮੋਹਕਮ ਚੰਦ ਜਮਾਂਦਰੂ ਜੰਗੀ ਆਦਮੀ ਨਹੀਂ ਸੀ। ਇਸ ਦਾ ਪਿਤਾ ਵਿਸਾਖੀ ਮਲ ਜ਼ਿਲਾ ਗੁਜਰਾਤ ਦੇ ਇੱਕ ਨਿੱਕੇ ਜਿਹੇ ਪਿੰਡ ਕੁੰਜਾਹ ਵਿਚ ਸਾਧਾਰਨ ਜਿਹੀ ਹੱਟੀ ਕਰਕੇ ਉਪਜੀਵਕਾ ਕਮਾਉਂਦਾ ਸੀ। ਪਰਚੱਲਤ ਮਰਯਾਦਾ ਅਨੁਕੂਲ ਨਿਰਸੰਦੇਹ ਮੋਹਕਮ ਚੰਦ ਨੇ ਵੀ ਪਿਤਾ ਪੁਰਖੀ ਅਨੁਸਾਰ ਹਟਵਾਣੀਆਂ ਹੀ ਬਣਨਾ ਸੀ ਜੇ ਕਦੇ ਸ਼ੇਰਿ ਪੰਜਾਬ ਨੇ ਇਸ ਨੂੰ ਬਾਹੋਂ ਫੜ ਕੇ ਨਾ ਚੁਣ ਲਿਆ ਹੁੰਦਾ। ਇਹ ਗੱਲ ਕਿੰਨੇ ਅਫਸੋਸ ਵਾਲੀ ਹੁੰਦੀ ਜੇ ਕਦੇ ਇੱਨੀ ਮਹਾਨ ਗੁਣਾਂ ਵਾਲੀ ਹਸਤੀ, ਬਿਨਾ ਆਪਣੇ ਜੀਵਨ ਦੇ ਕਮਾਲ ਦੱਸੇ ਦੇ, ਇੱਕ ਗੁਮਨਾਮੀ ਦੀ ਹਾਲਤ ਵਿਚ ਇਸ ਸੰਸਾਰ ਤੋਂ ਚਲੀ ਗਈ ਹੁੰਦੀ। ਖੋਜ ਕੀਤਿਆਂ ਸਮਾਚਾਰ ਇਸ ਤਰ੍ਹਾਂ ਮਿਲਦੇ ਹਨ :-

## ਹਟਵਾਣੀਏ ਤੋਂ ਫੌਜਦਾਰ

ਸੰਨ ੧੮੦੬ ਦੇ ਅਰੰਭ ਵਿਚ ਸ਼ੇਰਿ ਪੰਜਾਬ ਇਲਾਕਾ ਗੁਜਰਾਤ ਦੇ ਦੌਰੇ ਪਰ ਆਏ ਅਤੇ ਜਦ ਕੁੰਜਾਹ ਦੀਆਂ ਗਲੀਆਂ ਵਿੱਚੋਂ ਆਪ ਦੀ ਸਵਾਰੀ ਲੰਘ ਰਹੀ ਸੀ ਤਾਂ ਆਪ ਜੀ ਦੀ ਪਾਰਖੂ-ਨਜਰ ਇੱਕ ਬੰਦੇ ਪਰ ਪਈ। ਇਸ ਦੇ ਕੱਦ ਕਾਠ ਤੇ ਰੰਗ ਰੂਪ ਨੂੰ ਦੇਖ ਕੇ ਸ਼ੇਰਿ ਪੰਜਾਬ ਨੇ ਆਪਣੇ ਘੋੜੇ ਨੂੰ ਰੋਕ ਲਿਆ ਅਤੇ ਮੋਹਕਮ ਚੰਦ ਨੂੰ ਆਖਿਆ – "ਚੱਲ ਮੇਰੇ ਨਾਲ, ਇਸ ਸਰੀਰ ਨੂੰ ਕਿਸੇ ਕੰਮ ਲਾ'। ਕਹਿੰਦੇ ਹਨ ਇਸ ਨੇ ਦੋ ਹੱਥ ਜੋੜ ਕੇ ਸੀਸ ਝੁਕਾਇਆ ਤੇ ਮਹਾਰਾਜੇ ਦੇ ਘੋੜੇ ਅੱਗੇ ਉੱਠ ਭੱਜਾ। ਸਰਕਾਰ ਦੀ ਸਵਾਰੀ ਜਦ ਨਿਵਾਸ ਸਥਾਨ ਵਿਚ ਪਹੁੰਚੀ ਤਾਂ ਸ੍ਰੀ ਹਜ਼ੂਰ ਜੀ ਨੇ ਇਸ ਦੇ ਢਿਲੇ ਢਾਲੇ ਕੱਪੜੇ ਬਦਲਵਾ ਕੇ ਫੌਜੀ ਸ਼ਸਤ੍ਰ ਬਸਤ੍ਰ ਪਹਿਨਵਾ ਦਿੱਤੇ ਤੇ ਆਖਿਆ 'ਜਾਹ, ਭਾਈ! ਤੂੰ ਮੇਰੀ ਫੌਜ ਦਾ ਫੌਜਦਾਰ ਬਣ ਤੇ ਆਪਣਾ ਇਹ ਸਡੌਲ ਸਰੀਰ ਖਾਲਸਾ ਰਾਜ ਦੀ ਸੇਵਾ ਵਿਚ ਲਾ।' ਬੱਸ, ਮਹਾਰਾਜਾ ਸਾਹਿਬ ਦੀ ਇਸ ਥਪਕਣੀ ਨੇ ਇਸ ਅੰਦਰ ਜੀਵਨ-ਜੋਤ ਰੋਸ਼ਨ ਕਰ ਦਿੱਤੀ ਅਤੇ ਇਸ ਦਾ ਠੰਢਾ ਲਹੂ ਉਬਾਲੇ ਖਾਣ ਲੱਗ ਪਿਆ। ਜਿਸ ਨੇ ਜੰਗੀ ਹਥਿਆਰਾਂ ਨੂੰ ਕਦੇ ਹੱਥ ਵੀ ਨਹੀਂ ਸੀ ਲਾਇਆ, ਥੋੜ੍ਹੇ ਦਿਨਾਂ ਵਿਚ ਹੀ ਉਹ ਐਸਾ ਸ਼ਸਤ੍-ਵਰਤੀ ਪ੍ਰਸਿੱਧ ਹੋਇਆ ਜਿਸ ਦੀ ਧਾਂਕ ਦੂਰ ਦੂਰ ਤੱਕ ਖਿਲਰ ਗਈ। ਇਸ ਦੇ ਉਪਰੰਤ ਅਸੀਂ ਦੇਖਦੇ ਹਾਂ ਕਿ ਇਸ ਦੇ ਅੰਦਰ ਖਾਲਸਾ ਰਾਜ ਦੀ ਸੇਵਾ ਦੀ ਐਸੀ ਲਹਿਰ ਉਠਦੀ ਹੈ ਜਿਸ ਦੇ ਕਾਰਨ ਥੋੜ੍ਹੇ ਦਿਨਾਂ ਵਿਚ ਹੀ ਉਹ ਉੱਨਤੀ ਦੇ ਰਾਹ ਪਰ ਛਾਲਾਂ ਮਾਰਦਾ ਹੋਇਆ ਕਿੱਥੇ ਦਾ ਕਿੱਥੇ ਅਪੜ ਪੈਂਦਾ ਹੈ, ਅਰਥਾਤ ਮਹਾਰਾਜਾ ਸਾਹਿਬ ਨੇ ਮੋਹਕਮ ਚੰਦ ਨੂੰ ਛੇਤੀ ਹੀ ਇੱਕ ਬਹੁਤ ਬੜੀ ਜ਼ਿੰਮੇਵਾਰੀ ਦਾ ਕੰਮ ਸੌਂਪ ਦਿੱਤਾ, ਜਿਸ ਨੂੰ ਉਸ ਨੇ ਆਸ ਤੋਂ ਵੱਧ ਸਫਲਤਾ ਨਾਲ ਨਿਬਾਹਿਆ।

ਇਸਦੇ ਥੋੜੇ ਦਿਨਾਂ ਬਾਅਦ ਮੋਹਕਮ ਚੰਦ ਨੇ ਖਾਲਸਾ ਫੌਜ ਨਾਲ ਮੁਕਤਸਰ, ਕੋਟਕਪੂਰਾ ਅਤੇ ਧਰਮਕੋਟ ਪਰ ਕਬਜ਼ਾ ਕਰ ਲਿਆ। ਇਸ ਫਤਹ ਕੀਤੇ ਹੋਏ ਇਲਾਕੇ ਦਾ ਪ੍ਰਬੰਧ ਠੀਕ ਕਰਕੇ

ਹੁਣ ਉਹ ਫਰੀਦਕੋਟ ਵੱਲ ਵਧਿਆ ਪਰ ਇੱਥੋਂ ਦੇ ਦਾਨੇ ਰਈਸ ਨੇ ਦੂਰ ਦ੍ਰਿਸ਼ਟੀ ਤੋਂ ਕੰਮ ਲੈਂਦੇ ਹੋਏ, ਬਿਨਾਂ ਲੜਾਈ ਦੇ ਸਮਝੌਤੇ ਨਾਲ ੨੦੦੦੦ ਵੀਹ ਹਜ਼ਾਰ ਰੁਪਿਆ ਖਾਲਸਾ ਰਾਜ ਦੇ ਖਜ਼ਾਨੇ ਲਈ ਮੋਹਕਮ ਚੰਦ ਨੂੰ ਦੇ ਕੇ ਵਿਦਾ ਕੀਤਾ। ਇਸ ਤਰ੍ਹਾਂ ਪੂਰਨ ਸਫ਼ਲਤਾ ਨਾਲ ਮੋਹਕਮ ਚੰਦ ਮਾਲਵੇ ਦਾ ਦੌਰਾ ਪੂਰਾ ਕਰਕੇ ਲਾਹੌਰ ਵਲ ਪਰਤ ਆਇਆ।

## ਪਟਿਆਲੇ ਜਾਣਾ

ਮੋਹਕਮ ਚੰਦ ਨੂੰ ਸਤਲੁਜ ਪਾਰ ਦੀ ਮੁਹਿੰਮ ਤੋਂ ਲਾਹੌਰ ਪਹੁੰਚਿਆ ਅਜੇ ਬਹੁਤ ਸਮਾਂ ਨਾ ਸੀ ਬੀਤਿਆ ਕਿ ਸ਼ੇਰਿ ਪੰਜਾਬ ਨੇ ਪਟਿਆਲੇ ਜਾਣ ਦੀ ਤਿਆਰੀ ਕਰ ਲਿਤੀ। ਇਸ ਸਮੇਂ ਦੀਵਾਨ ਮੋਹਕਮ ਚੰਦ ਨੂੰ ਵੀ, ਸਣੇ ਫੌਜ ਦੇ ਆਪਣੇ ਨਾਲ ਲੈ ਜਾਣ ਦਾ ਹੁਕਮ ਦਿੱਤਾ।

ਸਤਲੁਜ ਤੋਂ ਪਾਰ ਹੁੰਦੇ ਹੀ ਦੀਵਾਨ ਨੇ ਲੁਧਿਆਣਾ, ਜੰਡਿਆਲਾ, ਬਧੋਵਾਲ, ਜਗਰਾਵਾਂ, ਕੋਟ ਤਲਵੰਡੀ ਤੇ ਸਾਨੇਵਾਲ ਨੂੰ ਖਾਲਸਾ ਰਾਜ ਦੇ ਰਾਜਸੀ ਅਸਰ ਹੇਠ ਲੈ ਆਂਦਾ। ਇਨਾਂ ਵਿਚੋਂ ਕੁਝ ਇਲਾਕਾ ਰਾਜਾ ਜੀਂਦ ਨੂੰ, ਕੁਝ ਰਾਜਾ ਜਸਵੰਤ ਸਿੰਘ ਨਾਭਾ ਨੂੰ ਅਤੇ ਬਾਕੀ ਦਾ ਆਪਣੇ ਪਿਆਰੇ ਮਿੱਤ੍ਰ ਸਰਦਾਰ ਫਤਹ ਸਿੰਘ ਆਹਲੂਵਾਲੀਏ ਨੂੰ ਦੇ ਦਿੱਤਾ।

ਇਸ ਮੁਹਿੰਮ ਸਮੇਂ ਮਹਾਰਾਜਾ ਸਾਹਿਬ ਦੀਵਾਨ ਮੋਹਕਮ ਚੰਦ ਦੀ ਸੇਵਾ ਤੋਂ ਇੱਨੇ ਖੁਸ਼ ਹੋਏ ਕਿ ਮੌਜ਼ਾ ਗਿਲਾਕੋਟ, ਜਗਰਾਵਾਂ ਤੇ ਤਲਵੰਡੀ ਆਦਿ ੭੧ ਪਿੰਡ, ਜਿਨ੍ਹਾਂ ਦੀ ਆਮਦਨੀ ੩੩੮੪੫ ਰੁਪਿਆ ਸਾਲਾਨਾ ਬਣਦੀ ਸੀ, ਇਸਨੂੰ ਜਾਗੀਰਾਂ ਵਜੋਂ ਬਖਸ਼ ਦਿੱਤੇ[1]। ਇਹ ਗੱਲ ਅਕਤੂਬਰ ਸੰਨ ੧੮੦੬ ਦੀ ਹੈ।

## ਦੁਆਬੇ ਦਾ ਇਲਾਕਾ ਖਾਲਸਾ ਰਾਜ ਨਾਲ ਮਿਲਾਉਣਾ

ਸੰਨ ੧੮੦੭ ਵਿਚ ਮੋਹਕਮ ਚੰਦ ਨੇ ਦੁਆਬਾ ਜਲੰਧਰ ਦਾ ਲੰਮਾ ਚੌੜਾ ਪ੍ਰਸਿਧ ਉਪਜਾਊ ਇਲਾਕਾ ਖਾਲਸਾ ਰਾਜ ਨਾਲ ਸੰਮਿਲਤ ਕਰ ਦਿੱਤਾ। ਆਪ ਦੀ ਇਸ ਕਾਰਗੁਜ਼ਾਰੀ ਤੋਂ ਸ਼ੇਰਿ ਪੰਜਾਬ ਨੇ ਪ੍ਰਸੰਨ ਹੋਕੇ ਆਪ ਨੂੰ ਡੇਢ ਲਖ ਰੁਪਿਆ ਸਾਲਾਨਾ ਆਮਦਨੀ ਦੀ ਜਾਗੀਰ ਬਖਸ਼ੀ ਅਤੇ ਨਾਲ ਹੀ ਜਲੰਧਰ ਦੇ ਇਲਾਕੇ ਦੀ ਨਿਜ਼ਾਮਤ ਵੀ ਦੇ ਦਿੱਤੀ।

ਫਿਰ ਮਾਰਚ ਸੰਨ ੧੮੦੮ ਵਿਚ ਮੋਹਕਮ ਚੰਦ ਨੇ ਪਤੋਕੀ, ਵਧਨੀ ਅਤੇ ਹਿੰਮਤ ਪੁਰ, ਸਣੇ ਪੰਦ੍ਹਾਂ ਹੋਰ ਪਿੰਡਾਂ ਦੇ, ਫਤਹ ਕਰਕੇ ਖਾਲਸਾ ਰਾਜ ਲਈ ਆਪਣੇ ਕਬਜ਼ੇ ਵਿਚ ਲੈ ਆਂਦੇ। ਇਹ ਸਾਰਾ ਹਲਕਾ ਮਹਾਰਾਜਾ ਸਾਹਿਬ ਨੇ ਸਰਦਾਰਨੀ ਸਦਾ ਕੌਰ ਨੂੰ ਦੇ ਦਿੱਤਾ।[2]

## ਫ਼ਿਲੌਰ ਦਾ ਕਿਲ੍ਹਾ ਵਸਾਉਣਾ

ਮਿਸਟਰ ਮਿਟਕਾਫ ਦੇ ਅਹਿਦਨਾਮੇ ਦੇ ਬਾਅਦ ਹੁਣ ਇਹ ਗੱਲ ਬੜੀ ਜ਼ਰੂਰੀ ਹੋ ਗਈ ਕਿ ਦਰਿਆ ਸਤਲੁਜ ਦੇ ਇਸ ਕੰਢੇ ਨੂੰ ਬਹੁਤ ਪੱਕਾ ਕੀਤਾ ਜਾਵੇ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਮਹਾਰਾਜਾ ਸਾਹਿਬ ਨੇ ਮੋਹਕਮ ਚੰਦ ਨੂੰ ਯੋਗ ਸਮਝਕੇ ਇਸ ਕਾਰਜ ਲਈ ਮੁਕੱਰਰ ਕੀਤਾ। ਆਪ ਨੇ ਮੌਕੇ ਪਰ ਜਾਕੇ ਦੂਰ ਤਕ ਸਾਰੇ ਇਲਾਕੇ ਦੀ ਦੇਖਭਾਲ ਕੀਤੀ ਛੇਕੜ ਫਿਲੌਰ ਦੀ ਪੁਰਾਣੀ ਸ਼ਾਹੀ

---

1. ਦੀ ਰਾਜਾਜ਼ ਔਫ ਦੀ ਪੰਜਾਬ ਸਰ ਲੈਪਲ ਗ੍ਰਿਫਨ, ਸਫਾ ੮੮।
2. ਸੱਯਦ ਮੁਹੰਮਦ ਲਤੀਫ, ਹਿਸਟਰੀ ਔਫ ਦੀ ਪੰਜਾਬ।

ਸਰਾਂ ਦੀ ਥਾਂ ਫੌਜੀ ਦ੍ਰਿਸ਼ਟੀਕੋਨ ਦੇ ਲਿਹਾਜ਼ ਨਾਲ ਯੋਗ ਪ੍ਰਤੀਤ ਹੋਈ। ਇਸ ਵਿਚ ਕਈ ਲਾਭ ਸਨ : ਇੱਕ ਤਾਂ ਇਹ ਕਿ ਈਸਟ ਇੰਡੀਆ ਕੰਪਨੀ ਅੰਗਰੇਜ਼ੀ ਛਾਵਣੀ ਲੁਧਿਆਣੇ ਵਿਚ ਬਨਾਣ ਲਈ ਤਜਵੀਜ਼ ਕਰ ਰਹੀ ਸੀ ਅਤੇ ਇਹ ਥਾਂ ਉਸਦੇ ਠੀਕ ਸਾਹਮਣੇ ਸੀ। ਦੂਜਾ ਇਸ ਨਾਲ ਦਰਿਆ ਦਾ ਪੱਤਣ ਕਿਲ੍ਹੇ ਦੀ ਮਾਰ ਹੇਠ ਆਕੇ ਪੂਰੀ ਤਰ੍ਹਾਂ ਆਪਣੇ ਕਾਬੂ ਵਿਚ ਆ ਜਾਂਦਾ ਸੀ। ਇਸ ਥਾਂ ਦੀ ਚੋਣ ਦੇ ਕਾਰਨ ਸ਼ੇਰਿ ਪੰਜਾਬ ਦੇ ਮਨ ਵਿਚ ਮੋਹਕਮ ਚੰਦ ਦੀ ਯੋਗਤਾ ਨੇ ਹੋਰ ਡੂੰਘੀ ਥਾਂ ਪ੍ਰਾਪਤ ਕਰ ਲਈ। ਹੁਣ ਸਰਾਂ ਨੂੰ ਗਿਰਾਕੇ ਉਸ ਪਰ ਬਹੁਤ ਵੱਡਾ ਤੇ ਪੱਕਾ ਕਿਲਾ ਵਸਾਉਣਾ ਅਰੰਭ ਦਿੱਤਾ[1]।

## ਭਿੰਬਰ ਦੀ ਫ਼ਤਹ

ਫਿਲੌਰ ਦਾ ਕਿਲ੍ਹਾ ਜਦ ਤਿਆਰ ਹੋ ਗਿਆ ਤਾਂ ਮਹਾਰਾਜ ਨੇ ਮੋਹਕਮ ਚੰਦ ਨੂੰ ਭਿੰਬਰ ਦੇ ਇਲਾਕੇ ਦੀ ਸੁਧਾਈ ਲਈ ਨੀਯਤ ਕੀਤਾ। ਆਪ ਬਹੁਤ ਸਾਰੀ ਖਾਲਸਾ ਫੌਜ ਆਪਣੇ ਨਾਲ ਲੈਕੇ ਭਿੰਬਰ ਦੇ ਇਲਾਕੇ ਵਿਚ ਪਹੁੰਚ ਗਏ। ਹਾਕਮ ਭਿੰਬਰ ਸੁਲਤਾਨ ਮੁਹੰਮਦ ਖਾਨ ਬੜਾ ਹੰਕਾਰੀ ਆਦਮੀ ਸੀ, ਇਸ ਨੇ ਪਹਿਲਾਂ ਤਾਂ ਈਨ ਮੰਨਣ ਤੋਂ ਸਾਫ ਇਨਕਾਰ ਕਰ ਦਿੱਤਾ ਅਤੇ ਖਾਲਸਾ ਫੌਜ ਦੇ ਟਾਕਰੇ ਲਈ ਤਿਆਰ ਹੋ ਗਿਆ। ਇਕ ਖੁਲ੍ਹੇ ਮੈਦਾਨ ਵਿਚ ਜ਼ੋਰ ਅਜ਼ਮਾਈ ਕੀਤੀ ਗਈ, ਪਰ ਬੜੀ ਕਰੜੀ ਲੜਾਈ ਦੇ ਬਾਅਦ ਮੋਹਕਮ ਚੰਦ ਨੇ ਆਪਣੀ ਫੌਜ ਨੂੰ ਐਸੀ ਯੋਗਤਾ ਨਾਲ ਪਸਾਰ ਦਿੱਤਾ ਜਿਸ ਨਾਲ ਸੁਲਤਾਨ ਮੁਹੰਮਦ ਖਾਨ, ਸਣੇ ਸਾਰੀ ਫੌਜ ਦੇ, ਘੇਰੇ ਵਿਚ ਆ ਗਿਆ। ਮੋਹਕਮ ਚੰਦ ਨੇ ਖਾਲਸਾ ਫੌਜ ਨੂੰ ਹੁਕਮ ਦਿੱਤਾ ਕਿ ਖਾਲਸਾ ਜੀ ਤਿਆਰ ਬਰ ਤਿਆਰ ਰਹਿਣਾ: ਕਿਤੇ ਸੁਲਤਾਨ ਮੁਹੰਮਦ ਖਾਨ ਬਚ ਕੇ ਨਾ ਨਿਕਲ ਜਾਏ। ਸੋ ਘੇਰੇ ਨੂੰ ਇੱਨਾ ਤੰਗ ਕਰ ਲਿਆ ਗਿਆ ਕਿ ਹੁਣ ਜਦ ਸੁਲਤਾਨ ਮੁਹੰਮਦ ਖਾਨ ਨੇ ਆਪਣੇ ਆਪ ਨੂੰ ਭਾਰੀ ਖਤਰੇ ਵਿਚ ਡਿੱਠਾ ਤਾਂ ਸਣੇ ਫੌਜ ਦੇ ਹਥਿਆਰ ਸੁੱਟ ਦਿੱਤੇ ਤੇ ਖਾਲਸੇ ਦਾ ਕੈਦੀ ਬਣ ਗਿਆ। ਮੋਹਕਮ ਚੰਦ ਜੀ ਨੇ ਇਸਨੂੰ ਬਲਵਾਨ ਗਾਰਦ ਦੀ ਸੌਂਪਣੀ ਵਿਚ ਮਹਾਰਾਜਾ ਸਾਹਿਬ ਪਾਸ ਲਾਹੌਰ ਭਿਜਵਾ ਦਿੱਤਾ। ਸ਼ੇਰਿ ਪੰਜਾਬ ਸੁਲਤਾਨ ਮੁਹੰਮਦ ਖਾਨ ਪਰ ਬੜੇ ਨਰਾਜ਼ ਸਨ, ਕਿਉਂਕਿ ਇਸ ਨੇ ਉੱਥੋਂ ਦੇ ਲੋਕਾਂ ਪਰ ਬੜੇ ਕਰੜੇ ਜ਼ੁਲਮ ਕੀਤੇ ਸਨ। ਉਸ ਦਾ ਸਾਰਾ ਇਲਾਕਾ ਖਾਲਸਾ ਰਾਜ ਨਾਲ ਮਿਲਾ ਲੀਤਾ ਗਿਆ ਅਤੇ ਚਾਲੀ ਹਜ਼ਾਰ ਰੁਪਿਆ ਤਾਵਾਨ-ਜੰਗ ਇਸ ਤੋਂ ਲੀਤਾ ਗਿਆ। ਕੁਝ ਦਿਨ ਕੈਦ ਵਿਚ ਰਹਿਣ ਦੇ ਉਪਰੰਤ ਉਸ ਨੇ ਸੱਚੇ ਦਿਲੋਂ ਪਸਚਾਤਾਪ ਕਰਕੇ ਸਾਹਿਬ ਅੱਗੇ ਜਾਨ ਬਖਸ਼ੀ ਲਈ ਬੇਨਤੀ ਕੀਤੀ, ਜਿਸ ਨੂੰ ਸ਼ੇਰਿ ਪੰਜਾਬ ਨੇ ਆਪਣੇ ਬਖਸ਼ੀਸ਼ੀ ਸੁਭਾਉ ਅਨੁਸਾਰ ਪ੍ਰਵਾਨ ਕਰ ਲੀਤਾ ਅਤੇ ਕੁਝ ਸ਼ਰਤਾਂ ਦੇ ਅਧੀਨ ਸੁਲਤਾਨ ਮੁਹੰਮਦ ਖਾਨ ਨੂੰ ਛੱਡ ਦਿਤਾ।

## 'ਦੀਵਾਨ' ਦਾ ਪਦ ਮਿਲਣਾ

ਮੋਹਕਮ ਚੰਦ ਜੀ ਜਦ ਭਿੰਬਰ ਦਾ ਇਲਾਕਾ ਖਾਲਸਾ ਰਾਜ ਨਾਲ ਮਿਲਾਕੇ ਜਲੰਧਰ ਪਹੁੰਚੇ ਤਾਂ ਇੱਥੇ ਪਤਾ ਲਗਾ ਕਿ ਕੁਝ ਝਗੜਾਲੂ ਆਦਮੀ ਇਲਾਕੇ ਵਿਚ ਅਸ਼ਾਂਤੀ ਫੈਲਾ ਰਹੇ ਹਨ। ਆਪ ਨੇ ਤੁਰਤ ਫੁਰਤ ਉਨ੍ਹਾਂ ਨੂੰ ਕਾਬੂ ਕਰਕੇ ਐਸੀ ਸਿੱਖਿਆ ਦਿੱਤੀ ਕਿ ਉਹ ਛੇਤੀ ਹੀ ਸਿੱਧੇ ਰਾਹ ਪਰ ਆ ਗਏ। ਹੁਣ ਸ਼ੇਰਿ ਪੰਜਾਬ ਖਾਲਸਾ ਰਾਜ ਦੇ ਵਾਧੇ ਲਈ ਆਪ ਦੀਆਂ ਸੇਵਾਵਾਂ ਤੋਂ ਇੰਨੇ ਪ੍ਰਸੰਨ

1. ਦੀਵਾਨ ਮੋਹਕਮ ਚੰਦ ਜੀ ਦੀ ਇਹ ਯਾਦਗਾਰ ਅੱਜ ਤੱਕ (੧੯੪੨) ਮੌਜੂਦ ਹੈ।

ਹੋਏ ਕਿ ਆਪ ਦੀ ਇੱਜ਼ਤ ਲਈ ਫਿਲੌਰ ਨਵੇਂ ਬਣੇ ਕਿਲ੍ਹੇ ਦੀ ਡੱਠਣੀ ਸਮੇਂ ਇਕ ਭਾਰੀ ਦਰਬਾਰ ਕੀਤਾ। ਅਖੰਡ ਪਾਠ ਦੀ ਸਮਾਪਤੀ ਦੇ ਉਪਰੰਤ ਮਹਾਰਾਜਾ ਸਾਹਿਬ ਨੇ ਮੋਹਕਮ ਚੰਦ ਦੀਆਂ ਘਾਲਾਂ ਦੀ ਵੱਡੀ ਸ਼ਲਾਘਾ ਕੀਤੀ ਤੇ ਸਣੇ ਦਰਬਾਰੀਆਂ ਦੇ ਸਾਹਮਣੇ ਆਪ ਨੂੰ 'ਦੀਵਾਨ' ਦਾ ਪਦ ਬਖਸ਼ਿਆ। ਇਸ ਤੋਂ ਛੁੱਟ ਇੱਕ ਵੱਡੇ ਕੱਦ ਦਾ ਹਾਥੀ, ਜਿਸਦਾ ਹੌਦਾ ਚਾਂਦੀ ਦਾ ਤੇ ਝੁਲਾਂ ਪਰ ਤਿਲੇ ਦਾ ਭਰਵਾਂ ਕੰਮ ਹੋਇਆ ਸੀ, ਸਣੇ ਇੱਕ ਬਹੁਮੁੱਲੀ ਸਿਰੀ ਸਾਹਿਬ ਦੇ, ਜਿਸ ਦੀ ਮੁਠ ਪਰ ਕੀਮਤੀ ਨਗ ਜੜੇ ਹੋਏ ਸਨ ਅਤੇ ਭਾਰੇ ਮੁੱਲ ਦਾ ਖ਼ਿਲਤ ਬਖਸ਼ ਕੇ ਆਪ ਨੂੰ ਨਿਹਾਲ ਕਰ ਦਿੱਤਾ। ਇਸ ਪਰ ਸਰਬੱਤ ਖਾਲਸੇ ਵੱਲੋਂ ਭਾਰੀ ਖੁਸ਼ੀ ਪ੍ਰਗਟ ਕੀਤੀ ਗਈ। ਇਹ ਗੱਲ ਨਵੰਬਰ ੧੮੧੧ ਈ: ਦੀ ਹੈ।

ਸੰਨ ੧੮੧੨ ਈ: ਵਿਚ ਦੀਵਾਨ ਮੋਹਕਮ ਚੰਦ ਜੀ ਨੇ ਪਹਾੜੀ ਇਲਾਕੇ ਦਾ ਦੌਰਾ ਕਰਕੇ ਰਿਆਸਤ ਕੁਲੂ ਤੇ ਹੋਰ ਲਗਵਾਂ ਇਲਾਕਾ ਖਾਲਸਾ ਰਾਜ ਦੇ ਅਧੀਨ ਕਰ ਦਿੱਤਾ।

## ਕੋਹਨੂਰ ਤੇ ਮੋਹਕਮ ਚੰਦ

ਦੀਵਾਨ ਮੋਹਕਮ ਚੰਦ ਦਾ ਇਸ ਸਾਲ ਸਭ ਤੋਂ ਪ੍ਰਸਿੱਧ ਕਾਰਨਾਮਾ ਕਸ਼ਮੀਰ ਪਰ ਚੜ੍ਹਾਈ ਕਰਕੇ ਸ਼ਾਹ ਸੁਜ਼ਾਉਲ ਮੁਲਕ, ਬਾਦਸ਼ਾਹ ਕਾਬਲ ਨੂੰ, ਅਤਾਮੁੰਹਮਦ ਖ਼ਾਨ ਗਵਰਨਰ ਕਸ਼ਮੀਰ ਦੀ ਕੈਦ ਤੋਂ ਛੁਡਾ ਕੇ ਲਾਹੌਰ ਪਹੁੰਚਾਣਾ ਸੀ। ਇਸਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ ਕਿ ਸਤੰਬਰ ਸੰਨ ੧੮੨੧ ਈ: ਵਿਚ ਸ਼ਾਹ ਸ਼ੁਜ਼ਾਉਲ ਮੁਲਕ ਅਤੇ ਸ਼ਾਹ ਜ਼ਮਾਨ[1] ਦੋਵੇਂ ਭਾਈ ਕਾਬਲ ਤੋਂ ਭਾਂਜ ਖਾਕੇ ਸ਼ੇਰਿ ਪੰਜਾਬ ਕੋਲ ਪਨਾਹ ਲੈਣ ਲਈ ਪੰਜਾਬ ਵਲ ਆ ਰਹੇ ਸਨ ਕਿ ਰਾਹ ਵਿਚ ਜਹਾਨ ਦਾਦ ਖ਼ਾਨ ਕਿਲ੍ਹਾਦਾਰ ਅਟਕ ਨੇ ਸ਼ਹਾਸੁਜਾ ਨੂੰ ਫੜ ਲਿਆ ਅਤੇ ਇਸ ਨੂੰ ਆਪਣੇ ਭਾਈ ਅਤਾਮੁਹੰਮਦ ਖਾਨ ਗਵਰਨਰ ਕਸ਼ਮੀਰ ਕੋਲ ਸਿਰੀਨਗਰ ਕਰੜੀ ਗਾਰਦ ਦੀ ਸੌਂਪਣੀ ਵਿਚ ਭੇਜ ਦਿੱਤਾ ਅਤੇ ਉਸ ਨੇ ਇਸ ਨੂੰ ਕਿਲ੍ਹਾ 'ਸ਼ੇਰ ਗੜੀ' ਵਿਚ ਕੈਦ ਕਰ ਦਿੱਤਾ। ਇਧਰ ਸ਼ਾਹ ਜ਼ਮਾਨ, ਸਣੇ ਆਪਣੇ ਪਰਵਾਰ ਅਤੇ ਆਪਣੇ ਭਾਈ ਸ਼ਾਹਸ਼ੁਜਾ ਦੀਆਂ ਬੇਗਮਾਂ ਦੇ, ਸ਼ੇਰਿ ਪੰਜਾਬ ਪਾਸ ਲਾਹੌਰ ਪਹੁੰਚ ਗਿਆ। ਮਹਾਰਾਜਾ ਰਣਜੀਤ ਸਿੰਘ ਆਪਣੇ ਨੇਕ ਸੁਭਾਉ ਅਨੁਸਾਰ ਇਨ੍ਹਾਂ ਅਪਦਾ ਦੇ ਮਾਰੇ ਹੋਏ ਪਰਾਹੁਣਿਆਂ ਨਾਲ ਬੜੀ ਦਰਿਆਦਿਲੀ ਨਾਲ ਪੇਸ਼ ਆਇਆ ਤੇ ਇਨ੍ਹਾਂ ਨੂੰ ਲਾਹੌਰ ਦੀ ਮਸ਼ਹੂਰ 'ਮੁਬਾਰਕ ਹਵੇਲੀ' ਵਿਚ ਉਤਾਰਾ ਦਿੱਤਾ। ਖਾਨ ਪਾਨ ਦੇ ਸਾਰੇ ਜ਼ਰੂਰੀ ਸਾਮਾਨ ਲੋੜ ਤੋਂ ਭੀ ਵਧੀਕ ਭੇਜ ਦਿੱਤੇ। ਫਕੀਰ ਅਜੀਜ਼ੋ ਦੀਨ ਨੂੰ ਇਨ੍ਹਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਲਈ ਨਿਗਰਾਨ ਨੀਯਤ ਕੀਤਾ। ਭਾਵੇਂ ਇਨ੍ਹਾਂ ਦੇ ਅਰਾਮ ਦੇ ਸਾਰੇ ਸਾਮਾਨ ਮਹਾਰਾਜਾ ਸਾਹਬ ਵੱਲੋਂ ਇਨ੍ਹਾਂ ਨੂੰ ਪਹੁੰਚ ਰਹੇ ਸਨ, ਪਰ ਸ਼ਾਹਸ਼ੁਜਾ ਦੀ ਕੈਦ ਨੇ ਇਨ੍ਹਾਂ ਸਾਰਿਆਂ ਨੂੰ ਬੜਾ ਹੀ ਔਖਾ ਕਰ ਰੱਖਿਆ ਸੀ। ਕੁਝ ਦਿਨਾਂ ਦੇ ਬਾਅਦ ਸ਼ਾਹਸ਼ੁਜਾ ਦੀ ਮਨ ਭਾਂਵਦੀ ਪਤਨੀ 'ਵਫ਼ਾ ਬੇਗਮ' ਨੇ ਫਕੀਰ ਜੀ ਦੀ ਰਾਹੀਂ ਦੀਵਾਨ ਮੋਹਕਮ ਚੰਦ ਜੀ ਨਾਲ, ਜੋ ਇਨ੍ਹੀਂ ਦਿਨੀਂ ਲਾਹੌਰ ਆਏ ਹੋਏ ਸਨ, ਇਹ ਫੈਸਲਾ ਤੇ ਵਾਇਦਾ ਕੀਤਾ ਕਿ ਜੇ ਕਦੇ ਸ਼ੇਰਿ ਪੰਜਾਬ ਆਪਣੀਆਂ ਫੌਜਾਂ ਕਸ਼ਮੀਰ

---

1. ਕਰਤਾਰ ਦੀ ਕੁਦਰਤ ਬੜੀ ਅਦਭੁਤ ਹੈ। ਇਹ ਉਹੀ ਸ਼ਾਹਜ਼ਮਾਨ ਹੈ, ਜਿਸ ਨੇ ਤਿੰਨ ਵਾਰੀ ਪੰਜਾਬ ਪਰ ਚੜ੍ਹਾਈ ਕਰਕੇ ਇਸ ਨੂੰ ਲੁਟ ਪੁਟ ਕੇ ਤਬਾਹ ਕੀਤਾ ਸੀ ਤੇ ਹਜ਼ਾਰਾਂ ਬੇਗੁਨਾਹ ਇਸਤਰੀਆਂ ਨੂੰ ਦਰ ਦਰ ਰੁਲਾਇਆ ਸੀ। ਇਸ ਵੇਲੇ ਆਪ ਇਸੇ ਦੇਸ਼ ਵਿਚ ਆਪਣੀ ਜਾਨ ਦੀ ਰਖਿਆ ਲਈ ਸ਼ੇਰਿ ਪੰਜਾਬ ਦੀ ਸ਼ਰਨ ਆਇਆ ਸੀ, ਇਸ ਦੀਆਂ ਦੋਵੇਂ ਅੱਖਾਂ ਇਸ ਦੇ ਨਿੱਕੇ ਭਾਈ ਨੇ ਕੱਢ ਕੇ ਇਸ ਨੂੰ ਅੰਨ੍ਹਾ ਕਰ ਦਿੱਤਾ ਸੀ।

ਭੇਜ ਕੇ ਸ਼ਾਹਸ਼ੁਜਾ ਨੂੰ ਅਤਾ ਮੁਹੰਮਦ ਖਾਨ ਦੀ ਕੈਦ ਵਿੱਚੋਂ ਛੁਡਾ ਲੈ ਆਉਣ ਤਾਂ ਮੈਂ ਇਸ ਦੇ ਬਦਲੇ ਉਹ ਇਤਿਹਾਸਕ ਹੀਰਾ ਕੋਹਨੂਰ ਮਹਾਰਾਜਾ ਸਾਹਿਬ ਦੀ ਭੇਟਾ ਕਰ ਦਿਆਂਗੀ[1]।

ਦੀਵਾਨ ਮੋਹਕਮ ਚੰਦ ਨੇ ਜਦ ਇਹ ਗੱਲ ਸ਼ੇਰਿ ਪੰਜਾਬ ਨਾਲ ਕੀਤੀ ਤੇ ਬੇਗਮਾਂ ਦੀ ਵਿਆਕੁਲਤਾ ਦਾ ਹਾਲ ਦੱਸਿਆ ਤਾਂ ਸਰਕਾਰ ਦੇ ਮਨ ਵਿਚ ਤਰਸ ਆਇਆ ਅਤੇ ਮਹਾਰਾਜਾ ਸਾਹਿਬ ਨੇ ਇੱਨੀ ਕਠਨ ਤੇ ਖਰਚੀਲੀ ਮੁਹਿੰਮ ਦਾ ਭਾਰੀ ਬੋਝ ਆਪਣੇ ਜ਼ਿੰਮੇ ਲੈਣਾ ਪਰਵਾਨ ਕਰ ਲਿਆ।

## ਕਸ਼ਮੀਰ ਪਰ ਚੜ੍ਹਾਈ

ਹੁਣ ਥੋੜ੍ਹੇ ਦਿਨਾਂ ਵਿਚ ਹੀ ਕਸ਼ਮੀਰ ਪਰ ਚੜ੍ਹਾਈ ਦੀਆਂ ਸਾਰੀਆਂ ਜ਼ਰੂਰੀ ਤਿਆਰੀਆਂ ਸੰਪੂਰਨ ਹੋ ਗਈਆਂ। ਇਨ੍ਹਾਂ ਦਿਨਾਂ ਵਿਚ ਸੰਜੋਗ ਐਸਾ ਹੋਇਆ ਕਿ ਫਤਹ ਖਾਨ ਵਾਲੀਏ ਕਾਬਲ ਦਾ ਸਫੀਰ, ਦੀਵਾਨ ਗੋਦੜ ਮੱਲ, ਮਹਾਰਾਜਾ ਸਾਹਿਬ ਲਈ ਬਹੁ ਮੁੱਲੀਆਂ ਸੁਗਾਤਾਂ ਲੈ ਕੇ ਲਾਹੌਰ ਹਾਜ਼ਰ ਹੋਇਆ ਅਤੇ ਬੇਨਤੀ ਕੀਤੀ ਕਿ ਕਸ਼ਮੀਰ ਦਾ ਗਵਰਨਰ ਅਤੇ ਮੁੰਹਮਦ ਖਾਨ ਦਰਬਾਰ ਕਾਬਲ ਤੋਂ ਆਕੀ ਹੋ ਗਿਆ ਹੈ, ਇਸ ਨੂੰ ਸਜ਼ਾ ਦੇਣ ਲਈ ਫਤਹ ਖਾਨ ਕੁਝ ਅਫਗਾਨੀ ਫੌਜ ਕਾਬਲ ਤੋਂ ਨਾਲ ਲਿਆਇਆ ਹੈ ਤੇ ਉਸ ਦੀ ਮੰਗ ਹੈ ਕਿ ਕੁਝ ਸਰਕਾਰ ਦੀ ਖਾਲਸਾ ਫੌਜ ਉਸ ਦੀ ਸਹਾਇਤਾ ਲਈ ਇਸ ਮੁਹਿੰਮ ਵਿਚ ਉਸ ਦੇ ਨਾਲ ਭੇਜੀ ਜਾਏ ਤਾਂ ਇਸ ਦਾ ਖਰਚ ਉਹ ਆਪ ਦੀ ਨਜ਼ਰ ਕਰ ਦੇਵੇਗਾ[2]।

ਮਹਾਰਾਜਾ ਸਾਹਿਬ ਨੇ ਜਦ ਇਸ ਬਾਰੇ ਆਪਣੇ ਦਰਬਾਰੀਆਂ ਨਾਲ ਵਿਚਾਰ ਕੀਤੀ ਤਾਂ ਸਭ ਨੇ ਇਸ ਰਾਏ ਨਾਲ ਸੰਮਤੀ ਪ੍ਰਗਟ ਕੀਤੀ ਕਿ ਫਤਹ ਖਾਨ ਨਾਲ ਮਿਲ ਕੇ ਚੜ੍ਹਾਈ ਕੀਤੀ ਜਾਏ। ਇਸ ਫੈਸਲੇ ਅਨੁਸਾਰ ੧੨ ਹਜ਼ਾਰ ਖਾਲਸਾ ਫੌਜ ਨੇ ਦੀਵਾਨ ਮੋਹਕਮ ਚੰਦ, ਸਰਦਾਰ ਨਿਹਾਲ ਸਿੰਘ ਅਟਾਰੀ ਤੇ ਸਰਦਾਰ ਜੋਧ ਸਿੰਘ ਕਲਸੀਆ ਦੀ ਸਰਦਾਰੀ ਵਿਚ ਕਸ਼ਮੀਰ ਵੱਲ ਕੂਚ ਕਰ ਦਿੱਤਾ।

ਇਸ ਤਰ੍ਹਾਂ ਦੋਵਾਂ ਫੌਜਾਂ ਨੇ ੫ ਨਵੰਬਰ ੧੮੧੨ ਨੂੰ ਜਿਹਲਮ ਤੋਂ ਕੂਚ ਕਰ ਕੇ ਪੀਰ ਪੰਜਾਲ ਦੇ ਰਾਹ ਕਸ਼ਮੀਰ ਪਰ ਚੜ੍ਹਾਈ ਕਰ ਦਿੱਤੀ। ਅਤਾ ਮੁਹੰਮਦ ਖਾਨ ਹਾਕਮ ਕਸ਼ਮੀਰ ਨੂੰ ਜਦ ਇਨ੍ਹਾਂ ਫੌਜਾਂ ਦਾ ਕਸ਼ਮੀਰ ਵੱਲ ਕੂਚ ਕਰਨ ਦਾ ਪਤਾ ਲੱਗਾ ਤਦ ਉਸ ਨੇ ਅੱਗੋਂ, ਜਿੰਨਾ ਛੇਤੀ ਹੋ ਸਕਦਾ ਸੀ, ਆਪਣੀਆਂ ਫੌਜਾਂ ਤਿਆਰ ਕਰ ਕੇ ਇਨ੍ਹਾਂ ਦੇ ਟਾਕਰੇ ਲਈ ਕਸ਼ਮੀਰ ਦੇ ਰਾਹ ਰੋਕ ਲਏ, ਪਰ ਦੀਵਾਨ ਮੋਹਕਮ ਚੰਦ ਦਾ ਉੱਚਾ ਪ੍ਰਬੰਧ ਅਤੇ ਖਾਲਸਾ ਫੌਜ ਦੇ ਅਟੱਲ ਜੋਸ਼ ਨੇ ਆਪਣੇ ਲਈ ਸਾਰੇ ਰਾਹ ਸਾਫ਼ ਕਰ ਲਏ; ਕਈ ਥਾਈਂ ਰਸਤੇ ਵਿਚ ਡਟ ਕੇ ਕਸ਼ਮੀਰੀ ਫੌਜਾਂ ਨਾਲ ਟਾਕਰਾ ਵੀ ਕਰਨਾ ਪਿਆ, ਪਰ ਹਰ ਥਾਂ ਸੰਮਿਲਤ ਫੌਜ ਨੂੰ ਸਫ਼ਲਤਾ ਹੀ ਪ੍ਰਾਪਤ ਹੁੰਦੀ ਰਹੀ। ਹੁਣ ਵਾਰੀ ਆਈ ਹਰੀ ਪ੍ਰਬਤ ਦਿਆਂ ਮੋਰਚਿਆਂ ਤੇ ਕਿਲ੍ਹਾ ਸ਼ੇਰ ਗੜ੍ਹੀ ਨੂੰ ਫਤਹ ਕਰਨ ਦੀ, ਇਸ ਮੈਦਾਨ ਵਿਚ

---

1. ਡਾਕਟਰ ਮੈਕਗ੍ਰੈਗਰ, ਹਿਸਟਰੀ ਔਫ਼ ਦੀ ਸਿੱਖਸ, ਜਿਲਦ ੧ ਸਫਾ ੧੬੯, ਪ੍ਰੋਫੈਸਰ ਸਿਨਾਹ ਲਿਖਤ ਰਣਜੀਤ ਸਿੰਘ, ਸਫਾ ੬੭।
2. ਸਯਦ ਮੁਹੰਮਦ ਲਤੀਫ, ਪੰਜਾਬ ਦੀ ਹਿਸਟਰੀ ਵਿਚ ਲਿਖਦਾ ਹੈ ਕਿ ਫਤਹ ਖਾਨ ਨੇ ਮਹਾਰਾਜਾ ਸਾਹਿਬ ਤੋਂ ਇਹ ਮੰਗ ਇਸ ਲਈ ਮੰਗੀ ਸੀ ਕਿ ਉਹ ਜਾਣਦਾ ਸੀ ਕਿ ਬਿਨਾਂ ਖਾਲਸਾ ਫੌਜ ਦੀ ਸਹਾਇਤਾ ਦੇ ਕਸ਼ਮੀਰ ਇਕੱਲਿਆਂ ਉਸ ਤੋਂ ਫਤਹ ਨਹੀਂ ਹੋ ਸਕੇਗਾ, ਸਫਾ ੩੯੫।

ਅਤਾ ਮੁਹੰਮਦ ਖਾਨ ਕਸ਼ਮੀਰ ਨੂੰ ਬਚਾਉਣ ਲਈ ਆਪਣੀ ਸਾਰੀ ਫੌਜੀ ਤਾਕਤ ਨੂੰ ਮੈਦਾਨ ਵਿਚ ਲਿਆ ਕੇ ਬੜੀ ਬਹਾਦਰੀ ਨਾਲ ਲੜਿਆ . ਪਰ ਉਸ ਨੂੰ ਹਾਰ ਹੋਈ। ਹੁਣ ਜਦ ਉਸ ਨੂੰ ਆਪਣੀ ਫਤਹ ਦੀ ਕੋਈ ਆਸ ਬਾਕੀ ਨਾ ਰਹੀ ਤਾਂ ਉਸ ਨੇ ਦੀਵਾਨ ਮੋਹਕਮ ਚੰਦ ਦੀ ਅਤਾਇਤ ਮੰਨ ਕੇ ਆਪਣੇ ਆਪ ਨੂੰ ਉਸ ਦੇ ਹਵਾਲੇ ਕਰ ਦਿੱਤਾ।

## ਮੋਹਕਮ ਚੰਦ ਦਾ ਸ਼ਾਹਸ਼ੁਜਾ ਨੂੰ ਕੈਦ ਤੋਂ ਛੁਡਾਉਣਾ

ਇੱਥੋਂ ਮੋਹਕਮ ਚੰਦ, ਸਣੇ ਖਾਲਸਾ ਫੌਜ ਦੇ, ਬੜੀ ਤੇਜ਼ੀ ਨਾਲ ਅੱਗੇ ਵਧਿਆ ਅਤੇ ਜਾਂਦਿਆਂ ਹੀ ਕਿਲ੍ਹੇ ਪਰ ਕਬਜ਼ਾ ਕਰ ਲਿਆ। ਕਿਲ੍ਹੇ ਵਿਚ ਵੜਦਿਆਂ ਹੀ ਦਾਨੇ ਦੀਵਾਨ ਨੇ ਸ਼ਾਹ ਸ਼ੁਜਾ ਦੀ ਭਾਲ ਕਰਾਈ, ਤਾਂ ਇਕ ਕਾਬਲੀ ਨੌਕਰ ਨੇ ਦੀਵਾਨ ਨੂੰ ਦਸਿਆ ਕਿ ਅਭਾਗਾ ਬਾਦਸ਼ਾਹ ਜ਼ੰਜੀਰਾਂ ਵਿਚ ਜਕੜਿਆ ਹੋਇਆ ਨਾਲ ਵਾਲੇ ਬੰਦੀਖਾਨੇ ਵਿਚ ਤੜਫ ਰਿਹਾ ਹੈ। ਉਸੇ ਘੜੀ ਉਧਰ ਕੁਝ ਜਵਾਨ ਭੇਜੇ ਗਏ। ਛੇਕੜ ਦੀਵਾਨ ਜੀ ਦੇ ਇਕ ਅੜਦਲ ਦੇ ਜਮਾਂਦਾਰ ਨੇ ਸ਼ਾਹ ਨੂੰ ਇਕ ਕਾਲ ਕੋਠੜੀ ਵਿੱਚੋਂ ਜਾ ਲੱਭਾ। ਇਸ ਨੂੰ ਜਦ ਦੀਵਾਨ ਮੋਹਕਮ ਚੰਦ ਦੇ ਸਾਹਮਣੇ ਲਿਆਂਦਾ ਗਿਆ ਤਾਂ ਉਸ ਦੀ ਹਾਲਤ ਬੜੀ ਤਰਸ ਯੋਗ ਸੀ, ਉਸ ਦੇ ਪੈਰਾਂ ਵਿਚ ਬੇੜੀਆਂ ਤੇ ਗਲ ਵਿਚ ਤੌਕ ਪਿਆ ਹੋਇਆ ਸੀ, ਉਸ ਦੇ ਮੈਲੇ ਕੁਚੈਲੇ ਕੱਪੜੇ ਤੇ ਖੁੱਥਾ ਹੋਇਆ ਪੋਸਤੀਨ ਦੇਖਿਆਂ ਕੁਦਰਤ ਦਾ ਖੇਲ ਅੱਖਾਂ ਅੱਗੇ ਆ ਖਲੋਂਦਾ ਸੀ। ਦੀਵਾਨ ਜੀ ਨੇ ਉਸੇ ਵਕਤ ਇਸ ਦੀਆਂ ਬੇੜੀਆਂ ਤੇ ਤੌਕ ਕਟਵਾ ਦਿੱਤਾ ਤੇ ਇਸ ਦੇ ਕੱਪੜੇ ਬਦਲਵਾਏ। ਇਸ ਤਰ੍ਹਾਂ ਇਸ ਦੀ ਬੰਦ ਖਲਾਸ ਕਰਵਾ ਕੇ ਆਪਣੀ ਰੱਖਿਆ ਵਿਚ ਲੈ ਲਿਆ। ਇੱਥੇ ਇਸ ਨੂੰ ਦੀਵਾਨ ਜੀ ਨੇ ਇਹ ਵੀ ਦੱਸਿਆ ਕਿ ਤੇਰਾ ਪਰਵਾਰ ਤੇ ਭਾਈ ਆਦਿ ਸਭ ਲਾਹੌਰ ਵਿਚ ਮਹਾਰਾਜਾ ਸਾਹਿਬ ਪਾਸ ਪਹੁੰਚ ਗਏ ਹਨ। ਇੱਥੇ ਮਾਲੂਮ ਹੋਇਆ ਕਿ ਅਜੇ ਵੀ ਇਸ ਦੇ ਸਿਰ ਤੋਂ ਬਿਪਤਾ ਨਾ ਸੀ ਟਲੀ। ਵਜ਼ੀਰ ਫ਼ਤਹ ਖਾਨ ਨੂੰ ਜਦ ਇਸ ਗਲ ਦਾ ਪਤਾ ਲੱਗਾ ਕਿ ਸ਼ਾਹ ਸ਼ੁਜਾ ਦੀਵਾਨ ਮੋਹਕਮ ਚੰਦ ਦੇ ਹੱਥ ਆ ਗਿਆ ਹੈ, ਜਿਸ ਦੇ ਕਤਲ ਕਰਨ ਯਾ ਜੀਉਂਦੇ ਫੜਨ ਲਈ ਵਜ਼ੀਰ ਨੇ ਇੰਨੀ ਮੁਸੀਬਤ ਝੱਲ ਕੇ ਕਸ਼ਮੀਰ ਪਰ ਚੜ੍ਹਾਈ ਕੀਤੀ ਸੀ, ਤਾਂ ਉਹ ਡਾਢਾ ਤਰਲੋਮਛੀ ਹੋਇਆ ਅਤੇ ਸ਼ਾਹਸ਼ੁਜਾ ਨੂੰ ਆਪਣੇ ਕਬਜ਼ੇ ਵਿਚ ਲੈਣ ਲਈ ਦੀਵਾਨ ਜੀ ਤੋਂ ਬੜੀ ਜ਼ੋਰਦਾਰ ਮੰਗ ਕੀਤੀ ਪਰ ਅੱਗੋਂ ਨਿਡਰ ਦੀਵਾਨ ਮੋਹਕਮ ਚੰਦ ਤੇ ਸਰਦਾਰ ਨਿਹਾਲ ਸਿੰਘ ਨੇ ਫਤਹ ਖਾਨ ਨੂੰ ਸ਼ਾਹ ਦੀ ਬਾਂਹ ਫੜਾਉਣ ਤੋਂ ਸਾਫ ਨਾਂਹ ਕਰ ਦਿੱਤੀ। ਇਸ ਗੱਲ ਪਰ ਵਜ਼ੀਰ ਫਤਹ ਖਾਨ ਅਤੇ ਦੀਵਾਨ ਮੋਹਕਮ ਚੰਦ ਵਿਚ ਕੁਝ ਬੇਰਸੀ ਹੋ ਗਈ। ਪਰ ਦੀਵਾਨ, ਫਤਹ ਖਾਨ ਦੀ ਕੱਖ ਜਿੰਨੀ ਪਰਵਾਹ ਨਾ ਕਰਦਾ ਹੋਇਆ ਸ਼ਾਹ ਸ਼ੁਜਾ ਤੇ ਅਤਾ ਮੁਹੰਮਦ ਖਾਨ ਨੂੰ ਆਪਣੇ ਕਬਜ਼ੇ ਵਿਚ ਲੈ ਕੇ ਸਣੇ ਫਤਹਯਾਬ ਖਾਲਸਾ ਫੌਜ ਦੇ ਵਿਜਯ ਦਾ ਨਿਸ਼ਾਨ ਝੁਲਾਉਂਦਾ ਹੋਇਆ ਲਾਹੌਰ ਵਲ ਪਰਤ ਆਇਆ। ਜਿਸ ਸਮੇਂ ਫਤਹ ਖਾਨ ਸ਼ਾਹ ਸ਼ੁਜਾਉਲ ਮੁਲਕ ਨੂੰ ਆਪਣੇ ਕਬਜ਼ੇ ਵਿਚ ਲੈਣ ਲਈ ਦੀਵਾਨ ਮੋਹਕਮ ਚੰਦ ਪਰ ਜ਼ੋਰ ਪਾ ਰਿਹਾ ਸੀ ਤਦੋਂ ਇਸ ਗੱਲ ਦਾ ਕਿਸੇ ਤਰ੍ਹਾਂ ਸ਼ਾਹ ਸ਼ੁਜਾ ਨੂੰ ਪਤਾ ਲੱਗ ਗਿਆ ਤਾਂ ਉਹ ਬੜਾ ਘਾਬਰਿਆ ਤੇ ਭੈਭੀਤ ਹੋਏ ਹੋਏ ਨੇ ਦੀਵਾਨ ਜੀ ਦੇ ਪੈਰ ਫੜ ਲਏ ਅਤੇ ਪੁਕਾਰ ਕੇ ਆਖਿਆ 'ਦੀਵਾਨ ਜੀ! ਖੁਦਾ ਦੇ ਵਾਸਤੇ ਮੈਨੂੰ ਫ਼ਤਹ ਖ਼ਾਨ ਦੇ ਹਵਾਲੇ ਨਾ ਕਰਿਓ, ਉਹ ਮੈਨੂੰ ਉਸੇ ਵਕਤ ਕਤਲ ਕਰ ਦਵੇਗਾ।' ਦੀਵਾਨ ਮੋਹਕਮ ਚੰਦ ਨੇ ਇਸ ਨੂੰ ਪੂਰਾ ਭਰੋਸਾ ਦਿਵਾਇਆ ਅਤੇ ਆਖਿਆ ਕਿ ਹੁਣ ਖਾਲਸੇ ਨੇ ਆਪ ਨੂੰ ਆਪਣੀ ਰੱਖਿਆ ਵਿਚ ਲੈ ਲਿਆ ਹੈ, ਭਾਵੇਂ ਕੁਝ ਭੀ ਹੋ ਜਾਏ ਆਪਨੂੰ ਵੈਰੀਆਂ

ਦੇ ਹੱਥ ਨਹੀਂ ਦਿੱਤਾ ਜਾਏਗਾ। ਦੀਵਾਨ ਜੀ ਦਾ ਸ਼ਾਹਸ਼ੁਜਾ ਨੂੰ ਭਰੋਸਾ ਦਿਵਾਉਣ ਨਾਲ ਮਸਾਂ ਕਿਤੇ ਉਸ ਦਾ ਘਾਬਰਿਆ ਮਨ ਟਿਕਾਣੇ ਆਇਆ।

## ਕੋਹਨੂਰ ਦੇਣ ਵਿਚ ਟਾਲਮਟੋਲਾ

ਇਹ ਸਫ਼ਲ ਫ਼ੌਜ ਜਦ ਲਾਹੌਰ ਪਹੁੰਚੀ ਤਦ ਮਹਾਰਾਜ ਸਾਹਿਬ ਬੜੇ ਖੁਸ਼ ਹੋਏ। ਸ਼ਾਹ ਸ਼ੁਜਾ ਨੂੰ ਬਹੁਮੁੱਲੀ ਖਿੱਲਤ ਦੇ ਕੇ ਬੜੀ ਇੱਜ਼ਤ ਨਾਲ ਇਸ ਨੂੰ ਆਪਣੇ ਚਿਰੀਂ ਵਿਛੁੰਨੇ ਪਰਵਾਰ ਪਾਸ ਭਿਜਵਾ ਦਿੱਤਾ। ਇਸ ਸਮੇਂ ਸ਼ਾਹ ਸ਼ੁਜਾ ਅਤੇ ਇਸਦੇ ਪਰਵਾਰ ਦੀਆਂ ਖੁਸ਼ੀਆਂ ਦੀ ਕੋਈ ਹੱਦ ਨਹੀਂ ਸੀ।

ਇਸ ਦੇ ਕੁਝ ਦਿਨਾਂ ਬਾਅਦ ਦੀਵਾਨ ਮੋਹਕਮ ਚੰਦ ਤੇ ਫਕੀਰ ਅਜ਼ੀਜ਼ੋਦੀਨ ਨੇ ਜਦ ਵਫ਼ਾ ਬੇਗਮ ਨੂੰ ਕੋਹਨੂਰ ਬਾਰੇ ਆਪਣਾ ਵਾਇਦਾ ਚੇਤੇ ਕਰਵਾਇਆ ਤਾਂ ਉਹ ਇਸ ਦੇ ਪੂਰੇ ਕਰਨ ਦੀ ਥਾਂ ਟਾਲਮਟੋਲਾ ਕਰਨ ਲੱਗੀ[1]। ਇਸ ਸਮੇਂ ਦੀਵਾਨ ਮੋਹਕਮ ਚੰਦ ਤੇ ਫਕੀਰ ਸਾਹਿਬ ਲਈ ਬੜੀ ਔਖੀ ਘੜੀ ਆ ਬਣੀ, ਕਿਉਂਕਿ ਮਹਾਰਾਜਾ ਸਾਹਿਬ ਨੇ ਦੀਵਾਨ ਜੀ ਤੇ ਫ਼ਕੀਰ ਜੀ ਦੇ ਕਹਿਣ ਪਰ ਹੀ ਸ਼ਾਹ ਸ਼ੁਜਾ ਨੂੰ ਹਾਕਮ ਕਸ਼ਮੀਰ ਦੀ ਕੈਦ ਤੋਂ ਛੁਡਾਉਣ ਲਈ ਇਸ ਮੁਹਿੰਮ ਦੀ ਪਰਵਾਨਗੀ ਦਿੱਤੀ ਸੀ, ਜਿਸ ਪਰ ਮਹਾਰਾਜਾ ਸਾਹਿਬ ਦੇ ਖਜ਼ਾਨੇ ਦਾ ਲਗ ਪਗ ਛੇ ਲੱਖ ਰੁਪਯਾ ਖਰਚ ਹੋ ਗਿਆ ਸੀ। ਮਹਾਰਾਜਾ ਸਾਹਿਬ ਦੀ ਨਰਾਜ਼ਗੀ ਤੋਂ ਬਚਣ ਲਈ ਫ਼ਕੀਰ ਅਜ਼ੀਜ਼ੋ ਦੀਨ ਨੇ ਕਈ ਵਾਰੀ ਸ਼ਾਹ ਸ਼ੁਜਾ ਤੇ ਵਫ਼ਾ ਬੇਗਮ ਨੂੰ ਆਪਣੇ ਕੀਤੇ ਹੋਏ ਬਚਨ ਨੂੰ ਪੂਰਾ ਕਰਨ ਲਈ ਕਿਹਾ, ਜਿਸ ਤੇ ਮਸਾਂ ਕਿਤੇ ਬੜੀ ਮੁਸ਼ਕਲ ਨਾਲ ਇਨ੍ਹਾਂ ਆਪਣਾ ਵਾਇਦਾ ਪੂਰਾ ਕੀਤਾ, ਅਰਥਾਤ ਕੋਹਨੂਰ ਹੀਰਾ ਦੀਵਾਨ ਮੋਹਕਮ ਚੰਦ ਨੂੰ ਸੌਂਪ ਦਿਤਾ, ਜੋ ਉਸ ਨੇ ਉਸ ਵਕਤ ਸ਼ੇਰਿ ਪੰਜਾਬ ਦੀ ਸੇਵਾ ਵਿਚ ਹਾਜਰ ਕਰ ਦਿੱਤਾ[2]।

## ਅਫਗਾਨਾਂ ਨਾਲ ਪਹਿਲੀ ਲੜਾਈ ਤੇ ਮੋਹਕਮ ਚੰਦ

ਦੀਵਾਨ ਮੋਹਕਮ ਚੰਦ ਜਦ ਤੋਂ ਸ਼ਾਹ ਸ਼ੁਜਾ ਨੂੰ ਵਜ਼ੀਰ ਫਤਹ ਖਾਨ ਦੇ ਜ਼ਾਲਮ ਪੰਜੇ ਵਿੱਚੋਂ ਛੁਡਾ ਕੇ ਲਾਹੌਰ ਲੈ ਆਇਆ ਸੀ ਉਸ ਦਿਨ ਤੋਂ ਫਤਹ ਖਾਨ ਬੜਾ ਕਲਪ ਰਿਹਾ ਸੀ। ਇਸ ਗੁੱਸੇ ਦਾ ਗੱਚ ਕੱਢਣ ਲਈ ਉਹ ਕਾਬਲ ਪਹੁੰਚ ਕੇ ਇਕ ਬਲਵਾਨ ਫੌਜ ਤੇ ਸਾਮਾਨ ਜੰਗ ਤਿਆਰ ਕਰਨ ਵਿਚ ਜੁੱਟ ਪਿਆ। ਉੱਧਰ ਫ਼ਤਹ ਖਾਨ ਪੰਜਾਬ ਪੁਰ ਚੜ੍ਹਾਈ ਕਰਨ ਲਈ ਫੌਜ ਇਕੱਠੀ ਕਰ ਰਿਹਾ ਸੀ, ਇੱਧਰ ਸ਼ੇਰਿ ਪੰਜਾਬ ਕਿਲ੍ਹਾ ਅਟਕ ਨੂੰ ਖਾਲਸਾ ਰਾਜ ਨਾਲ ਮਿਲਾ ਕੇ ਪੰਜਾਬ ਦੀ ਧਰਤੀ ਨੂੰ ਅਫਗਾਨਾਂ ਤੋਂ ਪੂਰੀ ਤਰ੍ਹਾਂ ਖਾਲੀ ਕਰਵਾਉਣ ਦੀਆਂ ਵਿਚਾਰਾਂ ਵਿਚਾਰ ਰਹੇ ਸਨ। ਮਹਾਰਾਜਾ ਸਾਹਿਬ ਕਿਲ੍ਹਾ ਅਟਕ ਨੂੰ ਪੰਜਾਬ ਦਾ ਦਰਵਾਜ਼ਾ ਆਖਿਆ ਕਰਦੇ ਸਨ ਅਤੇ ਜਦ ਤੱਕ ਕਿਸੇ ਘਰ ਦਾ ਦਰਵਾਜ਼ਾ ਗ਼ੈਰਾਂ ਦੇ ਕਬਜ਼ੇ ਵਿਚ ਹੋਵੇ ਉਹ ਘਰ ਕਦੇ ਵੀ ਸੁਰੱਖਿਅਤ ਨਹੀਂ ਰਹਿ ਸਕਦਾ ਚਾਹੇ ਉਸਦੀ ਰੱਖਿਆ ਦੇ ਲੱਖ ਯਤਨ ਪਏ ਕਰੀਏ। ਛੇਕੜ ਲੰਮੀ ਵਿਚਾਰ ਦੇ ਉਪਰੰਤ

---

1. ਦੀਵਾਨ ਅਮਰ ਨਾਥ ਜ਼ਫ਼ਰਨਾਮਾ ਰਣਜੀਤ ਸਿੰਘ, ਸਫਾ ੭੩।
2. ਇਸ ਘਟਨਾ ਨੂੰ ਲਿਖਣ ਲਗਿਆਂ ਕਈ ਪੱਖਪਾਤੀ ਲੇਖਕਾਂ ਨੇ ਆਪੋ ਆਪਣੀ ਕਲਪਣਾ ਅਨੁਸਾਰ ਇਸ ਪਰ ਤਰ੍ਹਾਂ ਤਰ੍ਹਾਂ ਦੇ ਰੰਗ ਚਾੜ੍ਹੇ ਹਨ।

ਇਹ ਫੈਸਲਾ ਹੋਇਆ ਕਿ ਹੁਣ ਹੋਰ ਉਡੀਕਣ ਦੀ ਲੋੜ ਨਹੀਂ ਛੇਤੀ ਤੋਂ ਛੇਤੀ ਅਫ਼ਗਾਨਾਂ ਦਾ ਇਹ ਛੋਕੜਲਾ ਖੁਰਾ ਵੀ ਪੰਜਾਬ ਵਿੱਚੋਂ ਮਿਟਾ ਦੇਣਾ ਚਾਹੀਦਾ ਹੈ।

ਇਸ ਤਜਵੀਜ਼ ਅਨੁਸਾਰ ਸੰਨ ੧੮੧੩ ਜੁਲਾਈ ਦੇ ਅਰੰਭ ਵਿਚ ਇਕ ਬਲਵਾਨ ਦਸਤਾ ਖਾਲਸਾ ਫੌਜ ਦਾ ਦੀਵਾਨ ਮੋਹਕਮ ਚੰਦ ਜੀ ਅਤੇ ਸਰਦਾਰ ਹਰੀ ਸਿੰਘ ਜੀ ਨਲੂਏ ਆਦਿ ਦੀ ਸੌਂਪਣੀ ਵਿਚ ਅਟਕ ਦਾ ਕਿਲ੍ਹਾ ਫਤਹ ਕਰਨ ਲਈ ਤੋਰਿਆ ਗਿਆ।

ਫ਼ਤਹ ਖ਼ਾਨ ਤਾਂ ਪਹਿਲਾਂ ਹੀ ਖਾਲਸੇ ਨਾਲ ਪੂਰੀ ਤਰ੍ਹਾਂ ਜ਼ੋਰ ਅਜਮਾਈ ਕਰਨ ਲਈ ਕਈ ਮਹੀਨਿਆਂ ਤੋਂ ਇਨ੍ਹਾਂ ਤਿਆਰੀਆਂ ਵਿਚ ਰੁੱਝਾ ਹੋਇਆ ਸੀ। ਹੁਣ ਜਦ ਖਾਲਸਾ ਫੌਜ ਦੇ ਅਟਕ ਵੱਲ ਕੂਚ ਦੀ ਖਬਰ ਉਸਨੂੰ ਲੰਡੀ ਕੋਤਲ ਵਿਚ ਮਿਲੀ ਤਾਂ ਉਹ ੧੫੦੦੦ ਅਫ਼ਗਾਨੀ ਕਲਮੀ ਫੌਜ ਤੇ ਵੀਹ ਹਜਾਰ ਦੇ ਲਗ ਪਗ ਖੁਲ੍ਹਾ ਲਸ਼ਕਰ ਤੇ ਆਪਣੇ ਪ੍ਰਸਿੱਧ ਬਹਾਦਰ ਭਾਈ ਦੋਸਤ ਮੁਹੰਮਦ ਖਾਨ ਦੀ ਸਾਲਾਰੀ ਵਿਚ ਲੰਮਾ ਕੂਚ ਕਰਦਾ ਹੋਇਆ ੯ ਜੁਲਾਈ ਦੀ ਸ਼ਾਮ ਦੀ ਨਿਮਾਜ਼ ਦਰਿਆ ਅਟਕ ਦੇ ਕੰਢੇ ਪਰ ਪਹੁੰਚ ਕੇ ਪੜ੍ਹੀ। ਇੱਧਰ ਖਾਲਸਾ ਵੀ ਇਨ੍ਹਾਂ ਤੋਂ ਇਕ ਦਿਨ ਪਹਿਲਾਂ ਸ੍ਰੀ ਪੰਜਾ ਸਾਹਿਬ ਹਸਨ ਅਬਦਾਲ ਅਤੇ ਬੁਰਹਾਨ ਦੇ ਵਿਚਾਲੇ ਖੁਲ੍ਹੇ ਮੈਦਾਨ ਵਿਚ ਡੇਰੇ ਜਮਾ ਚੁੱਕਾ ਸੀ। ਇੱਥੇ ਦੀਵਾਨ ਜੀ ਨੇ ਖਾਲਸਾ ਫੌਜ ਨੂੰ ਕੁਝ ਦਿਨ ਅਰਾਮ ਦਿੱਤਾ ਅਤੇ ਜਦ ਪਿੱਛੋਂ ਭਾਰੀ ਜਿਨਸੀ ਤੋਪਖਾਨਾ ਪਹੁੰਚ ਗਿਆ ਤਾਂ ੧੨ ਜੁਲਾਈ ਦੀ ਸਵੇਰ ਨੂੰ ਦੀਵਾਨ ਮੋਹਕਮ ਚੰਦ ਨੇ ਖਾਲਸਾ ਜਰਨੈਲਾਂ ਦੀ ਸਲਾਹ ਨਾਲ ਖਾਲਸਾ ਫੌਜ ਨੂੰ ਹੋਰ ਅਗਾਂਹ ਵਧਾਇਆ ਅਤੇ ਇਹ ਜਦ ਸ਼ਮਸ਼ਾਬਾਦ (ਹਜਰੋ) ਦੇ ਮੈਦਾਨ ਵਿਚ ਪਹੁੰਚੇ ਤਾਂ ਇਨ੍ਹਾਂ ਨੇ ਅਫ਼ਗਾਨੀ ਫੌਜ ਸਾਹਮਣੇ ਡਿੱਠੀ! ਬੱਸ ਫਿਰ ਕੀ ਸੀ, ਉਸੀ ਵਕਤ ਜੋਸ਼ੀਲੇ ਖਾਲਸੇ ਨੂੰ ਧਾਵੇ ਦਾ ਹੁਕਮ ਦਿੱਤਾ ਗਿਆ। ਅੱਗੋਂ ਅਫਗਾਨ ਵੀ ਆਪਣੇ ਨਾਮੀ ਬਹਾਦਰ ਸਿਪਹਸਿਲਾਰ, ਦੋਸਤ ਮੁਹੰਮਦ ਖਾਨ ਦੀ ਅਗਵਾਈ ਵਿਚ ਫੌਲਾਦ ਦੀ ਕੰਧ ਦੀ ਤਰ੍ਹਾਂ ਖਾਲਸੇ ਨੂੰ ਰੋਕਣ ਲਈ ਡੱਟ ਪਏ। ਹੁਣ ਦੋਹਾਂ ਧਿਰਾਂ ਦੇ ਸੂਰਮਿਆਂ ਨੂੰ ਉਹ ਰੰਗ ਚੜ੍ਹਿਆ ਕਿ ਮਾਨੋਂ ਜਾਨਾਂ ਤੋਂ ਹੱਥ ਧੋ ਕੇ ਇਕ ਦੂਜੇ ਤੋਂ ਅੱਗੇ ਵਧ ਵਧ ਕੇ ਬੀਰਤਾ ਦਾ ਸੁਬੂਤ ਦੇਣ ਲੱਗੇ। ਲੜਾਈ ਦੇ ਅਰੰਭ ਵਿਚ ਅਫ਼ਗਾਨਾਂ ਨੇ ਐਸਾ ਹਨੇਰ ਦਾ ਜੋਸ਼ ਦੱਸਿਆ ਕਿ ਇਨ੍ਹਾਂ ਦੀਆਂ ਸਫਾਂ ਨੂੰ ਤੋੜਨਾ ਅਸੰਭਵ ਜਾਪਦਾ ਸੀ। ਅਫ਼ਗਾਨਾਂ ਦਾ ਤੋਪ ਖਾਨਾ ਖ਼ਾਲਸੇ ਦੀਆਂ ਤੋਪਾਂ ਦੇ ਟਾਕਰੇ ਪਰ ਗਜ਼ਬ ਦੀ ਅੱਗ ਉਗਲ ਰਿਹਾ ਸੀ। ਇਸ ਸਮੇਂ ਅਮੀਰ ਦੋਸਤ ਮੁਹੰਮਦ ਖਾਨ ਅਫ਼ਗਾਨੀ ਫੌਜ ਨੂੰ ਕੁਝ ਅੱਗੇ ਵਧਾ ਲਿਆਇਆ। ਅਫ਼ਗਾਨਾਂ ਨੂੰ ਅੱਗੇ ਵਧਦਾ ਦੇਖ ਕੇ ਖ਼ਾਲਸਾ ਫੌਜ ਵਿਚ ਕਹਿਰ ਦਾ ਜੋਸ਼ ਉਛਾਲੇ ਖਾਣ ਲੱਗ ਪਿਆ। ਇਸ ਸਮੇਂ ਬੁੱਢੇ, ਪਰ ਬਹਾਦਰ ਜਰਨੈਲ ਦੀਵਾਨ ਮੋਹਕਮ ਚੰਦ ਸੱਜੇ ਪਾਸੇ ਤੋਂ ਅਤੇ ਨੌਜਵਾਨ ਤੇ ਵਰਯਾਮ ਸੂਰਮੇ ਸਰਦਾਰ ਹਰੀ ਸਿੰਘ ਨਲੂਏ ਨੇ ਖੱਬੇ ਪਾਸੇ ਤੋਂ ਅਫਗਾਨਾਂ ਦੀ ਅੱਗੇ ਵਧ ਰਹੀ ਫੌਜ ਪਰ ਇੱਕ ਗਜ਼ਬ ਦਾ ਹੱਲਾ ਕੀਤਾ। ਇਸਦਾ ਅਸਰ ਇਹ ਹੋਇਆ ਕਿ ਹੁਣ ਵੈਰੀ ਹੋਰ ਮੈਦਾਨ ਵਿਚ ਅੱਗੇ ਵਧਣ ਤੋਂ ਰੁਕ ਗਿਆ। ਇਨ੍ਹਾਂ ਦੇ ਰੁਕਣ ਦੀ ਦੇਰ ਸੀ ਕਿ ਉੱਪਰੋਂ ਖਾਲਸੇ ਨੇ ਹੋਰ ਜ਼ੋਰ ਮਾਰਿਆ ਤਾਂ ਅਫਗਾਨਾਂ ਦੇ ਪੈਰ ਮੈਦਾਨ ਵਿਚੋਂ ਥਿੜਕ ਗਏ ਹੁਣ ਖਾਲਸਾ ਅਫਗਾਨਾਂ ਨੂੰ ਧਕੇਲਦਾ ਹੋਇਆ ਦੂਰ ਤੱਕ ਪਿੱਛੇ ਦਬਾ ਲੈ ਗਿਆ, ਪਰ ਨਿਡਰ ਦੋਸਤ ਮੁਹੰਮਦ ਖਾਨ ਦੇ ਵੰਗਾਰਨ ਪਰ ਅਫ਼ਗਾਨ ਮੁੜ ਮੈਦਾਨ ਵਿਚ ਡੱਟ ਗਏ ਤੇ ਹੁਣ ਅੱਗੇ ਵਾਂਗ ਫਿਰ ਕੱਟ ਵੱਢ ਹੋਣੀ ਅਰੰਭ ਹੋ ਗਈ। ਇਸ ਸਮੇਂ ਖਾਲਸੇ ਤੇ ਅਫ਼ਗਾਨਾਂ ਦਾ ਆਪਸ ਵਿਚ ਗੁਥਮਗੁੱਥਾ ਹੋ ਜਾਣ ਦੇ ਕਾਰਨ ਦੁਵੱਲੀ ਤੋਪਾਂ ਠੰਢੀਆਂ ਪੈ

ਗਈਆਂ ਤੇ ਤਲਵਾਰ ਦੇ ਟਾਕਰੇ ਪਰ ਤਲਵਾਰ ਅਤੇ ਨੇਜ਼ਿਆਂ ਦੇ ਮੁਕਾਬਲੇ ਪਰ ਨੇਜ਼ਾਂ ਬਰਦਾਰ ਆਪੋ ਆਪਣੇ ਜੰਗੀ ਕਮਾਲ ਦਿਖਾਣ ਲੱਗੇ। ਇਸ ਤਰ੍ਹਾਂ ਇਕ ਰਸ ਲੜਦਿਆਂ ਪਰ ਤਰਸ ਖਾ ਕੇ ਅੱਜ ਦਾ ਸੂਰਜ ਅਦ੍ਰਿਸ਼ਟ ਹੋ ਗਿਆ ਤਾਂ ਮਸਾਂ ਕਿਤੇ ਜੋਧਿਆਂ ਸੁਖ ਦਾ ਸਾਹ ਲਿਆ, ਪਰ ਅਜੇ ਦੋ ਟੁਕ ਫੈਸਲਾ ਕਰਨ ਵਾਲੀ ਲੜਾਈ ਲੜਨੀ ਬਾਕੀ ਸੀ। ਰਾਤ ਨੂੰ ਜ਼ਰੂਰੀ ਪਹਿਰੇਦਾਰਾਂ ਤੋਂ ਛੁੱਟ ਬਾਕੀ ਦੀ ਸਾਰੀ ਫੌਜ ਨੂੰ ਅਰਾਮ ਦਿੱਤਾ ਗਿਆ, ਪਰ ਦੀਵਾਨ ਮੋਹਕਮ ਚੰਦ ਤੇ ਸਰਦਾਰ ਹਰੀ ਸਿੰਘ ਆਦਿ ਮੁਖੀ ਸਰਦਾਰ ਸਾਰੀ ਰਾਤ ਸਵੇਰ ਨੂੰ ਲੜਨ ਵਾਲੀ ਲੜਾਈ ਦੀ ਸਫ਼ਲਤਾ ਲਈ ਜ਼ਰੂਰੀ ਵਿਚਾਰਾਂ ਵਿਚਾਰਦੇ ਰਹੇ। ਰਾਤ ਬੀਤ ਗਈ। ਹੁਣ ੧੩ ਜੁਲਾਈ ਦੀ ਸਵੇਰ ਨੂੰ ਅਜੇ ਹਨੇਰਾ ਹੀ ਸੀ ਕਿ ਖਾਲਸਾ ਫੌਜ ਨੂੰ ਸੋਚੀ ਹੋਈ ਤਜਵੀਜ਼ ਅਨੁਸਾਰ ਚੌਰਸ ਸ਼ਕਲ ਵਿਚ ਤਰਤੀਬ ਦਿੱਤੀ ਗਈ[1]। ਤੋਪਖਾਨਾ ਅੱਗੇ ਸੀ, ਸਵਾਰ ਇਸ ਦੇ ਸੱਜੇ ਖੱਬੇ ਅਤੇ ਪੈਦਲ ਫੌਜ ਇਨ੍ਹਾਂ ਦੇ ਪਿੱਛੇ ਸੀ। ਇਸ ਤਰ੍ਹਾਂ ਕਿਲੇ ਦੀ ਸ਼ਕਲ ਵਿਚ ਅਫ਼ਗਾਨੀ ਫੌਜ ਦੇ ਸੰਭਲਣ ਤੋਂ ਪਹਿਲਾਂ ਹੀ ਇਨ੍ਹਾਂ ਨੇ ਉਨ੍ਹਾਂ ਨੂੰ ਘੇਰੇ ਵਿਚ ਲੈ ਲਿਆ। ਅੱਗੋਂ ਅਫ਼ਗਾਨ ਵੀ ਸੌਖੇ ਕਾਬੂ ਆਉਣ ਵਾਲੇ ਨਹੀਂ ਸਨ, ਉਨ੍ਹਾਂ ਜਦ ਆਪਣੇ ਆਪ ਨੂੰ ਘੇਰੇ ਵਿਚ ਡਿੱਠਾ ਤਾਂ ਇਨ੍ਹਾਂ ਦਾ ਗਜ਼ਬ ਦਾ ਜੋਸ਼ ਵਧਿਆ ਅਤੇ ਐਸੀ ਤਲਵਾਰ ਚਲਾਈ ਕਿ ਹੱਦ ਮੁਕਾ ਦਿੱਤੀ। ਇੱਧਰ ਖਾਲਸੇ ਨੇ ਵੀ ਆਪਣੇ ਬਹਾਦਰ ਆਗੂਆਂ ਦੀ ਅਗਵਾਈ ਵਿਚ ਪੂਰਨ ਦ੍ਰਿੜ੍ਹਤਾ ਦਾ ਸਬੂਤ ਦਿੱਤਾ।

ਇਸ ਸਮੇਂ ਜਦ ਦੋਹਾਂ ਧਿਰਾਂ ਵੱਲੋਂ ਖਟਾਖਟ ਤਲਵਾਰਾਂ ਚਲ ਰਹੀਆਂ ਸਨ, ਜੋਸ਼ੀਲਾ ਦੋਸਤ ਮੁਹੰਮਦ ਖਾਨ ਆਪਣੀਆਂ ਫੌਜਾਂ ਦਾ ਦਿਲ ਵਧਾਉਂਦਾ ਹੋਇਆ ਇਕਾਇੱਕ ਸਰਦਾਰ ਜੀਵੰਤ ਸਿੰਘ ਮੋਅਕਲ ਦੇ ਸਾਹਮਣੇ ਆ ਗਿਆ ਅਤੇ ਲੱਗਾ ਤਲਵਾਰ ਦੇ ਕਮਾਲ ਦੱਸਣ। ਠੀਕ ਇਸ ਸਮੇਂ ਬਹਾਦਰ ਮੋਅਕਲ ਦੇ ਸਰਦਾਰ ਨੇ ਆਪਣੀ ਲੰਮੀ ਸਿਰੀ ਸਾਹਿਬ ਦਾ ਐਸਾ ਚਟਪਟਾ ਵਾਰ ਦੋਸਤ ਮੁਹੰਮਦ ਖਾਨ ਪਰ ਕੀਤਾ ਕਿ ਉਹ ਲੜਖੜਾ ਕੇ ਘੋੜੇ ਤੋਂ ਜ਼ਮੀਨ ਪਰ ਜਾ ਪਿਆ ਤੇ ਸਖ਼ਤ ਫਟੜ ਹੋ ਗਿਆ[2]। ਇਸਦੇ ਘੋੜੇ ਤੋਂ ਡਿੱਗਣ ਨਾਲ ਗਾਜ਼ੀਆਂ ਵਿਚ ਇਹ ਗੱਲ ਆਮ ਹੁਲ ਗਈ ਕਿ ਦੋਸਤ ਮੁਹੰਮਦ ਖਾਨ ਸਿਪਹਸਿਲਾਰ ਮਾਰਿਆ ਗਿਆ ਹੈ[3] ਇਸ ਹੁਲ ਨੇ ਅਫਗਾਨਾਂ ਦੇ ਦਿਲਾਂ ਪਰ ਤੋਪ ਦੇ ਗੋਲੇ ਦੀ ਮਾਰ ਜਿੰਨਾਂ ਅਸਰ ਕੀਤਾ ਤੇ ਉਨ੍ਹਾਂ ਵਿਚ ਇਕ ਆਮ ਅਫੜਾ ਤਫੜੀ ਖਿੱਲਰ ਗਈ। ਇਸ ਸਮੇਂ ਸਰਦਾਰ ਹਰੀ ਸਿੰਘ ਤੇ ਦੀਵਾਨ ਮੋਹਕਮ ਚੰਦ ਨੇ ਖਾਲਸਾ ਫੌਜ ਨੂੰ ਹੋਰ ਅਗਾਂਹ ਵਧਾ ਖੜਿਆ। ਹੁਣ ਅਫਗਾਨਾਂ ਦੀ ਰਹਿੰਦੀ ਖੂੰਹਦੀ ਆਸ ਦਾ ਵੀ ਲੱਕ ਟੁੱਟ ਗਿਆ ਤੇ ਗਾਜ਼ੀਆਂ ਵਿਚ ਆਮ ਭਾਜੜ ਪੈ ਗਈ। ਬੱਸ ਹੁਣ ਕੀ ਸੀ, ਅਠੁਲ ਖਾਲਸਾ ਫੌਜਾਂ ਨੂੰ ਅੱਗੋਂ ਠੱਲ੍ਹਣ ਵਾਲਾ ਕੌਣ ਸੀ ? ਇਨ੍ਹਾਂ ਨੂੰ ਅੱਗੇ ਰੱਖ ਲਿਆ ਤੇ ਦਰਿਆ ਅਟਕ ਤੱਕ ਇਨ੍ਹਾਂ ਦਾ ਪਿੱਛਾ ਕੀਤਾ। ਇਸ ਫਤਹ ਨਾਲ ਖਾਲਸੇ ਦੀ ਤਲਵਾਰ ਦਾ ਸਿੱਕਾ ਵੈਰੀਆਂ ਦੇ ਦਿਲਾਂ ਪਰ ਅੱਗੇ ਨੂੰ ਸਦਾ ਲਈ ਛਾਪ ਦੀ ਤਰ੍ਹਾਂ ਛਪ ਗਿਆ[4]। ਇਸ ਗੱਲ ਦੇ ਮੰਨਣ ਤੋਂ ਵੀ ਕਿਸੇ ਨੂੰ ਇਨਕਾਰ ਨਹੀਂ ਹੋ ਸਕਦਾ ਕਿ ਇਸ ਲੜਾਈ ਵਿਚ ਬਹਾਦਰ ਅਫ਼ਗਾਨਾਂ ਨੇ ਆਪਣੀ ਜਮਾਂਦਰੂ ਬੀਰਤਾ ਤੇ ਨਿਡਰਤਾ ਦਾ ਵੱਧ ਤੋਂ ਵੱਧ ਸਬੂਤ ਦਿੱਤਾ, ਪਰ ਹਾਰ ਤੇ ਜਿੱਤ ਦਾ ਫੈਸਲਾ ਕੁਦਰਤ ਆਪ ਕਰਦੀ ਹੈ ਇੱਥੋਂ ਪਿੱਛੇ

1. ਪ੍ਰੋਫੈਸਰ ਸੀਤਾ ਰਾਮ, ਮਹਾਰਾਜਾ ਰਣਜੀਤ ਸਿੰਘ, ਸਫਾ ੯੩।
2. ਇਹ ਉਹੀ ਦੋਸਤ ਮੁਹੰਮਦ ਖਾਨ ਸੀ, ਜਿਹੜਾ ਪਿਛੇ ਜਾ ਕੇ ਪ੍ਰਸਿੱਧ ਅਮੀਰ ਕਾਬਲ ਬਣਿਆ ਸੀ।
3. ਰਈਸਾਨੇ ਪੰਜਾਬ ਸਫਾ ੫੬੭
4. ਸਯਦ ਮੁਹੰਮਦ ਲਤੀਫ, ਹਿਸਟਰੀ ਔਫ ਦੀ ਪੰਜਾਬ, ਸਫਾ ੩੯੭।

ਹਟਿਆਂ ਹੁਣ ਅਫ਼ਗਾਨਾਂ ਵਿਚ ਇੰਨੀ ਸੱਤਾ ਬਾਕੀ ਨਾ ਸੀ ਰਹੀ ਕਿ ਉਹ ਕਿਲ੍ਹਾ ਅਟਕ ਦਾ ਬਚਾਉ ਖਾਲਸੇ ਤੋਂ ਕਰ ਸਕਦੇ। ਸੋ ਇਹ ਪ੍ਰਸਿੱਧ ਇਤਿਹਾਸਕ ਕਿਲ੍ਹਾ, ਬਿਨਾਂ ਕਿਸੇ ਕਰੜੀ ਲੜਾਈ ਦੇ, ਅੱਜ ਖਾਲਸੇ ਦੇ ਕਬਜ਼ੇ ਵਿਚ ਆ ਗਿਆ। ਉਸੇ ਵਕਤ ਇਸ ਤੋਂ ਅਫ਼ਗਾਨੀ ਝੰਡਾ ਉਤਾਰ ਕੇ ਖਾਲਸੇ ਦਾ ਕੇਸਰੀ ਝੰਡਾ ਝੁਲਾ ਦਿੱਤਾ ਗਿਆ। ਇਸ ਲੜਾਈ ਨਾਲ ਪੰਜਾਬ ਵਿਚ ਅਫਗਾਨੀ ਹਕੂਮਤ ਦਾ ਖਾਤਮਾ ਹੋ ਗਿਆ ਤੇ ਖਾਲਸੇ ਦਾ ਰਾਜ ਕਾਇਮ ਹੋ ਗਿਆ। ਇਹ ਗੱਲ ੧੩ ਜੁਲਾਈ ਸੰਨ ੧੮੧੩ ਦੀ ਹੈ। ਇਸ ਲੜਾਈ ਵਿਚ ਖਾਲਸੇ ਦੇ ਹਥ ਅਫ਼ਗਾਨਾ ਦਾ ਬੇਓੜਕ ਜੰਗੀ ਸਾਮਾਨ ਆਇਆ, ਜਿਸ ਵਿਚ ਹਜ਼ਾਰਾਂ ਖੇਮੇ, ਘੋੜੇ, ਹਥਿਆਰ ਅਤੇ ਬਹੁਤ ਬੜਾ ਜ਼ਖੀਰਾ ਅਨਾਜ ਦਾ ਸੀ। ਇਨ੍ਹਾਂ ਵਿਚ ਦੋ ਵੱਡੀਆਂ ਤੋਪਾਂ ਬੜੀ ਚੰਗੀ ਹਾਲਤ ਵਿਚ ਸਨ[1]। ਇਸ ਫਤਹ ਦੀ ਅਤੇ ਕਿਲ੍ਹਾ ਅਟਕ ਪਰ ਖਾਲਸੇ ਦੇ ਕਬਜ਼ੇ ਦੀ ਖੁਸ਼ੀ ਭਰੀ ਖਬਰ ਇਕ ਤਿਖ-ਦੌੜੂ ਸਾਂਢਨੀ ਸਵਾਰ ਦੀ ਰਾਹੀਂ ਉਸੇ ਵਕਤ ਸ਼ੇਰਿ ਪੰਜਾਬ ਨੂੰ ਪਹੁੰਚਾਈ ਗਈ, ਜਿਸ ਦੇ ਸੁਣਨ ਨਾਲ ਆਪ ਬਾਗ਼ ਬਾਗ਼ ਹੋ ਗਏ। ਸਰਕਾਰ ਨੇ ਯੋਗ ਸਮੇਂ ਇਸ ਸਤਹ ਦੇ ਆਗੂਆਂ ਨੂੰ ਭਾਰੀ ਜਾਗੀਰਾਂ ਅਤੇ ਇਨਾਮ ਦੇ ਕੇ ਨਿਹਾਲ ਕਰ ਦਿੱਤਾ ਇਸ ਲੜਾਈ ਵਿਚ ਦੀਵਾਨ ਮੋਹਕਮ ਚੰਦ ਜੀ ਨੇ ਬੜਾ ਹਿੱਸਾ ਲਿਆ ਸੀ ਜੋ ਆਪ ਦੀ ਸਦੀਵੀ ਵਡਿਆਈ ਲਈ ਮੁੱਦਤਾਂ ਤਕ ਯਾਦਗਾਰ ਰਹੇਗਾ।

## ਚਲਾਣਾ

ਇਸ ਤਰ੍ਹਾਂ ਦੀਵਾਨ ਮੋਹਕਮ ਚੰਦ ਖਾਲਸਾ ਰਾਜ ਦੀ ਸੱਚੇ ਦਿਲੋਂ ਸੇਵਾ ਕਰ ਕੇ ਆਪਣੇ ਤੇ ਆਪਣੇ ਖਾਨਦਾਨ ਦਾ ਨਾਮ ਸਦਾ ਲਈ ਉਜਾਗਰ ਕਰ ਗਿਆ। ਇਹ ਗੁਰੂ ਘਰ ਦੇ ਸਹਿਜਧਾਰੀ ਮੰਡਲ ਦਾ ਉੱਤਮ ਨਮੂਨਾ ਸੀ। ਇਹ ਆਪਣਾ ਹਰ ਕੰਮ ਸਤਿਗੁਰੂ ਦੇ ਦਰ ਪਰ ਅਰਦਾਸ ਕਰ ਕੇ ਅਰੰਭਦਾ ਹੁੰਦਾ ਸੀ। ਇਹ ਸਿਦਕ ਤੇ ਭਰੋਸਾ ਇਸ ਨੇ ਆਪਣੇ ਪਿਆਰੇ ਮਾਲਕ ਮਹਾਰਾਜਾ ਰਣਜੀਤ ਸਿੰਘ ਤੋਂ ਗ੍ਰਹਿਣ ਕੀਤਾ ਸੀ, ਜਿਹੜਾ ਇਸ ਨੇ ਅੰਤ ਪ੍ਰਯੰਤ ਨਿਬਾਹਿਆ। ਇਸ ਤਰ੍ਹਾਂ ਆਪਣੇ ਲਾਇਕ ਪੁੱਤ੍ਰ ਤੇ ਪੋਤ੍ਰਿਆਂ ਵਿਚ ਸੁਖੀ-ਜੀਵਨ ਬਿਤਾਂਦਾ ਹੋਇਆ ੧੬ ਅਕਤੂਬਰ ਸੰਨ ੧੮੧੪ ਨੂੰ ਫਿਲੌਰ ਵਿਚ ੬੧ ਸਾਲ ਦੀ ਉਮਰ ਵਿਚ ਗੁਰ-ਚਰਨਾ ਵਿਚ ਸਮਾ ਗਿਆ। ਆਪ ਦੀ ਸਮਾਧ ਇਸ ਵਕਤ (੧੯੪੨) ਤੱਕ ਆਪ ਦੇ ਆਪਣੇ ਹੱਥੀਂ ਵਸਾਏ ਕਿਲ੍ਹਾ ਫਿਲੌਰ ਵਿਚ ਹੈ[2]। ਸ਼ੇਰਿ ਪੰਜਾਬ ਨੂੰ ਆਪ ਜੀ ਦੇ ਵਿਛੋੜੇ ਦਾ ਬੜਾ ਦੁਖ ਹੋਇਆ। ਆਪ ਨੇ ਉਸਦੇ ਸਾਰੇ ਸੰਬੰਧੀਆਂ ਨਾਲ ਵੱਡੀ ਹਮਦਰਦੀ ਪ੍ਰਗਟ ਕੀਤੀ। ਸ਼ੇਰਿ ਪੰਜਾਬ ਨੇ ਆਪ ਦੇ ਵੱਡੇ ਸਪੁੱਤ੍ਰ ਮੋਤੀ ਰਾਮ ਨੂੰ ਜਲੰਧਰ ਦਾ ਨਾਜ਼ਮ ਮੁਕੱਰਰ ਕੀਤਾ ਅਤੇ 'ਦੀਵਾਨ' ਦਾ ਖਿਤਾਬ ਵੀ ਬਖਸ਼ਿਆ। ਇਸ ਦੇ ਪੋਤ੍ਰੇ ਰਾਮ ਦਿਆਲ ਨੂੰ ਫੌਜ ਵਿਚ ਵੱਡੀ ਜ਼ਿੰਮੇਵਾਰੀ ਦਾ ਔਹਦਾ ਦਿੱਤਾ, ਇਸੇ ਤਰ੍ਹਾਂ ਇਸ ਦੇ ਦੂਜੇ ਪੁਤ੍ਰ ਕ੍ਰਿਪਾ ਰਾਮ ਤੇ ਹੋਰ ਸੰਬੰਧੀਆਂ ਨੂੰ ਵੀ ਉੱਚੇ ਔਹਦੇ ਦੇ ਕੇ ਮਹਾਰਾਜਾ ਨੇ ਇਨ੍ਹਾਂ ਨੂੰ ਨਿਹਾਲ ਕਰ ਦਿੱਤਾ।

## ਦੀਵਾਨ ਮੋਹਕਮ ਚੰਦ ਦੇ ਜੀਵਨ ਪਰ ਇੱਕ ਨਜ਼ਰ

ਦੀਵਾਨ ਮੋਹਕਮ ਚੰਦ ਜੀ ਜਿਹਾ ਕਿ ਅਸੀਂ ਪਿੱਛੇ ਲਿਖ ਆਏ ਹਾਂ - ਜਮਾਂਦਰੂ ਜੰਗੀ ਆਦਮੀ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਜੀ ਦੀ ਮਹਾਨ ਸ਼ਖਸੀਅਤ ਦੀ ਸਮੀਪਤਾ ਨਾਲ

---

1. ਦੀਵਾਨ ਅਮਰਨਾਥ, ਜਫਰਨਾਮਾ ਮਹਾਰਾਜਾ ਰਣਜੀਤ ਸਿੰਘ ਸਫਾ ੭੪।
2. ਇਸ ਕਿਲ੍ਹੇ ਵਿਚ ਹੁਣ ਪੰਜਾਬ ਪੋਲੀਸ ਦਾ ਟਰੇਨਿੰਗ ਕਾਲਜ ਹੈ।

ਜਿਨ੍ਹਾਂ ਹਸਤੀਆਂ ਵਿਚ ਅਸਾਧਾਰਨ ਤਬਦੀਲੀਆਂ ਹੋਈਆਂ, ਜਿਸ ਕਰਕੇ ਉਹ ਧਰਤਿ ਤੋਂ ਗਗਨ ਪਰ ਪਹੁੰਚ ਗਏ. ਉਨ੍ਹਾਂ ਵਿੱਚੋਂ ਦੀਵਾਨ ਮੋਹਕਮ ਚੰਦ ਜੀ ਇਕ ਖਾਸ ਵਿਅਕਤੀ ਸਨ। ਸ਼ੇਰਿ ਪੰਜਾਬ ਦੇ ਮਿਲਾਪ ਨੇ ਜਿੱਥੇ ਉਸਦੀ ਜ਼ਾਤ ਅਤੇ ਘਰਾਣੇ ਲਈ ਪਾਰਸ ਦਾ ਕੰਮ ਕੀਤਾ, ਉੱਥੇ ਇਹ ਆਪਣੇ ਗੁਣ-ਦਾਤਾ ਤੇ ਮਾਲਕ ਲਈ ਵੀ ਲਾਭਦਾਇਕ ਸਾਬਤ ਹੋਇਆ। ਦੀਵਾਨ ਮੋਹਕਮ ਚੰਦ ਜੀ ਬਾਰੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਆਗ਼ਮ-ਪਛਾਣ ਕਲਾ ਦੇ ਕਮਾਲ ਨੂੰ ਕਈ ਇਤਿਹਾਸਕਾਰਾਂ ਨੇ ਕਰਾਮਾਤ ਨਾਲ ਤੁਲਨਾ ਦਿੱਤੀ ਹੈ, ਪਰ ਹਕੀਕਤ ਵਿਚ ਇਹ ਉਸਦੀ ਪ੍ਰਬਲ ਆਤਮ ਸ਼ਕਤੀ ਦਾ ਚਮਤਕਾਰ ਸੀ। ਇਕ ਵਪਾਰੀ ਦੇ ਪੁੱਤ੍ਰ ਦੇ ਹੱਥੋਂ ਤੱਕੜੀ ਛੁਡਾਕੇ ਉਸੇ ਹੱਥ ਵਿਚ ਤਲਵਾਰ ਫੜਾ ਦੇਣੀ ਅਤੇ ਆਖਣਾ ਜਾਹ ਭਈ ! ਤੂੰ ਮੇਰਾ ਫੌਜਦਾਰ ਹੋਇਆ, ਮੈਦਾਨ ਜੰਗ ਵਿਚ ਜਾਹ ਤੇ ਜਿੱਤਾਂ ਪਾ ਇਹ ਸ਼ੇਰਿ ਪੰਜਾਬ ਦੇ ਇੱਛਾ-ਬਲ ਦਾ ਪਰਤੱਖ ਸਬੂਤ ਹੈ।

ਸ਼ੇਰਿ ਪੰਜਾਬ ਦੀ ਇਸ ਮਿਹਰ ਭਰੀ ਨਿਗਾਹ ਨੇ ਮੋਹਕਮ ਚੰਦ ਜੀ ਦੇ ਜੀਵਨ ਵਿਚ ਇਕ ਨਵਾਂ ਪ੍ਰੀਵਰਤਨ ਲੈ ਆਂਦਾ ਤੇ ਇਕ ਹਟਵਾਣੀਆਂ ਸੰਸਾਰ ਭਰ ਦੇ ਨਾਮੀ ਜਰਨੈਲਾਂ ਵਿੱਚੋਂ ਚੋਟੀ ਦਾ ਕਾਮਯਾਬ ਸਿਪਹਸਲਾਰ ਪ੍ਰਸਿੱਧ ਹੋਇਆ, ਪਰ ਸਦਕੇ ਜਾਈਏ ਦੀਵਾਨ ਮੋਹਕਮ ਚੰਦ ਜੀ ਦੇ ਕ੍ਰਿਤੱਗਯ ਹਿਰਦੇ ਤੋਂ, ਜਿਉਂ ਜਿਉਂ ਉਹ ਉੱਚਾ ਹੁੰਦਾ ਸੀ ਤਿਉਂ ਤਿਉਂ ਉਸਦੇ ਮਨ ਵਿਚ ਖਾਲਸਾ ਰਾਜ ਦੇ ਵਾਧੇ ਦੀ ਲਗਨ ਹੋਰ ਤੋਂ ਹੋਰ ਵਧਦੀ ਜਾਂਦੀ ਸੀ। ਸੰਸਾਰ ਦੇ ਲੋਕਾਂ ਦੀ ਆਮ ਵਰਤੋਂ ਇੰਜ ਹੈ ਕਿ ਜਦ ਕੋਈ ਕਿਸੇ ਤੋਂ ਉੱਚੇ ਗੁਣ ਪ੍ਰਾਪਤ ਕਰ ਲੈਂਦਾ ਹੈ ਤਾਂ ਉਨ੍ਹਾਂ ਗੁਣਾਂ ਨੂੰ ਉਹ ਆਪਣੇ ਜਾਤੀ ਕਮਾਲ ਯਾ ਆਪਣੇ ਘਰਾਣੇ ਦੇ ਬਜ਼ੁਰਗਾਂ ਨੂੰ ਬੜਾ ਸੂਰਮਾ ਪ੍ਰਗਟ ਕਰਕੇ ਆਪਣੇ ਗੁਣਾਂ ਨੂੰ ਵੱਡਿਆਂ ਤੋਂ ਵਿਰਸੇ ਵਿਚ ਮਿਲੇ ਦੱਸਦਾ ਹੈ ਅਤੇ ਆਪਣੇ ਹਕੀਕੀ ਸਿੱਖਿਆਦਾਤਾ ਨੂੰ ਭੁਲਾ ਦਿੰਦਾ ਹੈ, ਪਰ ਅਸੀਂ ਦੀਵਾਨ ਸਾਹਿਬ ਦੇ ਜੀਵਨ ਵਿਚ ਇਹ ਖਾਸ ਵਾਧਾ ਦੇਖਦੇ ਹਾਂ ਕਿ ਉਹ ਅਖੀਰਲੇ ਸੁਵਾਸ ਤਕ ਮਹਾਰਾਜਾ ਦੇ ਅਹਿਸਾਨ ਤੇ ਉਸ ਤੋਂ ਪ੍ਰਾਪਤ ਕੀਤੇ ਜੰਗੀ ਹੁਨਰ ਨੂੰ ਕਿਸੇ ਹੋਰ ਦੇ ਨਾਉਂ ਨਾਲ ਕਦੇ ਨਾ ਸੀ ਲਾਇਆ ਕਰਦਾ, ਉਹ ਜਦ ਕਿਸੇ ਕਰੜੇ ਤੋਂ ਕਰੜੇ ਮੈਦਾਨ-ਜੰਗ ਨੂੰ ਫਤਹ ਕਰਕੇ ਆਂਵਦਾ ਤੇ ਉਸਦੇ ਸੱਜਣ ਮਿੱਤ੍ਰ ਉਸਨੂੰ ਵਧਾਈਆਂ ਤੇ ਮੁਬਾਰਕਾਂ ਦੇਂਦੇ ਤਾਂ ਉਹ ਬਿਨਾਂ ਸੰਕੋਚ ਦੇ ਸੱਚੇ ਦਿਲੋਂ ਉਨ੍ਹਾਂ ਨੂੰ ਆਖਦਾ ਕਿ ਮੈਂ ਤਾਂ ਭਾਈ ਇਕ ਹਟਵਾਣੀਆਂ ਸਾਂ, ਇਨ੍ਹਾਂ ਵਧਾਈਆਂ ਤੇ ਵਡਿਆਈਆਂ ਦਾ ਅਸਲ ਹੱਕਦਾਰ ਮੇਰਾ ਮਾਲਕ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਹੈ ਜਿਸਨੇ ਮੈਨੂੰ ਇਹ ਕੁਝ ਬਣਾ ਦਿੱਤਾ। ਇਹ ਸਾਊਪਣਾ ਦੀਵਾਨ ਸਾਹਿਬ ਨੇ ਆਪਣੇ ਜੀਵਨ ਪ੍ਰਯੰਤ ਨਿਬਾਹਿਆ। ਇਹੀ ਕਾਰਨ ਸੀ ਕਿ ਉਹ ਖਾਲਸਾ ਰਾਜ ਦੇ ਵਾਧੇ ਲਈ ਆਪਣੀ ਜਾਨ ਤੱਕ ਵਾਰਨ ਨੂੰ ਸਦਾ ਤਤਪਰ ਰਹਿੰਦਾ ਸੀ। ਉੱਧਰ ਦਰਿਆ-ਦਿਲ ਮਹਾਰਾਜਾ ਸਾਹਿਬ ਜਿਉਂ-ਜਿਉਂ ਇਸ ਨੂੰ ਖਾਲਸਾ ਰਾਜ ਦੀ ਭਲਾਈ ਲਈ ਘਾਲਾਂ ਘਾਲਦਾ ਦੇਖਦੇ ਸਨ ਤਿਉਂ ਤਿਉਂ ਨਾਲੋ ਨਾਲ ਉਸਦੀ ਇੱਜ਼ਤ, ਜਾਗੀਰ ਅਤੇ ਹੋਰ ਤਰ੍ਹਾਂ ਦੀਆਂ ਬਖਸ਼ਸ਼ਾਂ ਬਖਸ਼ਦੇ ਹੋਏ ਉਸ ਨੂੰ ਨਿਹਾਲ ਕਰਦੇ ਜਾਂਦੇ ਸਨ। ਸ਼ੇਰਿ ਪੰਜਾਬ ਦੀਆਂ ਇਨ੍ਹਾਂ ਅਤੁੱਟ ਦਿੱਤਾਂ ਦਾਤਾਂ ਦਾ ਸਿਲਸਿਲਾ ਇੱਥੋਂ ਤੱਕ ਪਹੁੰਚ ਗਿਆ ਕਿ ਇਕ ਸਮੇਂ ਇਸ ਦੀ ਸਾਲਾਨਾ ਜਾਗੀਰ ਛੇ ਲੱਖ ਬਤਾਲੀ ਹਜ਼ਾਰ ਇਕ ਸੌ ਇਕਾਹਠ ਰੁਪਿਆ ਸਾਲਾਨਾ ਸੀ[1]। ਇਸ ਤੋਂ ਛੁਟ

1. ਇਸਾਨੇ ਪੰਜਾਬ, ਸਫਾ ੫੬੫।

ਉਸ ਦੇ ਪੁੱਤ੍ਰ ਅਤੇ ਪੋਤ੍ਰਿਆਂ ਤੇ ਹੋਰ ਸੰਬੰਧੀਆਂ ਦੀਆਂ ਜਾਗੀਰਾਂ ਜੋ ਕਈ ਲੱਖ ਰੁਪਿਆਂ ਦੀਆਂ ਸਨ, ਉਸ ਦੀ ਆਪਣੀ ਜਾਗੀਰ ਤੋਂ ਵੱਖ ਸਨ। ਇਸ ਤਰ੍ਹਾਂ ਸ਼ੇਰਿ ਪੰਜਾਬ ਜਿੱਥੇ ਉਸ ਦੀਆਂ ਜੰਗੀ ਤੇ ਰਾਜਸੀ ਖ਼ਿਦਮਤਾਂ ਦੀ ਪ੍ਰਸੰਸਾ ਕਰਦੇ ਹੁੰਦੇ ਸਨ ਉੱਥੇ ਨਾਲ ਹੀ ਉਸ ਦੀ ਰਾਇ ਦੀ ਵੀ ਵੱਡੀ ਕਦਰ ਕਰਦੇ ਸਨ। ਨਜ਼ੀਰ ਲਈ ਸੰਨ ੧੮੧੨ ਕੰਵਰ ਖੜਗ ਸਿੰਘ ਦਾ ਵਿਆਹ ਸੀ ਇਸ ਖੁਸ਼ੀ ਦੇ ਸਮੇਂ ਮਹਾਰਾਜਾ ਸਾਹਿਬ ਨੇ ਕਈ ਰਾਜਿਆਂ, ਨਵਾਬਾਂ ਅਤੇ ਹੋਰ ਪਤਵੰਤੇ ਪਰਾਹੁਣਿਆਂ ਨੂੰ ਲਾਹੌਰ ਬੁਲਾਇਆ। ਇਨ੍ਹਾਂ ਵਿਚ ਸਰ ਡੇਵਡ ਅਕਟਰ ਲੋਨੀ, ਬ੍ਰਿਟਸ਼ ਗੂਰਨਮੈਂਟ ਵੱਲੋਂ ਪ੍ਰਤੀਨਿਧ ਹੋਕੇ ਆਇਆ ਸੀ। ਵਿਆਹ ਦੇ ਉਪਰੰਤ ਸਰ ਡੇਵਡ ਨੇ ਲਾਹੌਰ ਦੇ ਕਿਲ੍ਹੇ ਦੇ ਦੇਖਣ ਦੀ ਇੱਛਾ ਪ੍ਰਗਟ ਕੀਤੀ। ਸ਼ੇਰਿ ਪੰਜਾਬ ਇਕ ਦਿਨ ਇਸ ਨੂੰ ਕਿਲ੍ਹਾ ਦੱਸਣ ਲਈ ਆਪਣੇ ਨਾਲ ਲੈ ਤੁਰੇ। ਦੀਵਾਨ ਮੋਹਕਮ ਚੰਦ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਤਾਂ ਆਪ ਇਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਕਿਲੇ ਦੇ ਹਜ਼ੂਰੀ ਦਰਵਾਜ਼ੇ ਪਰ ਪਹੁੰਚ ਗਏ। ਹੁਣ ਜਦ ਮਹਾਰਾਜਾ ਸਾਹਿਬ ਤੇ ਅਕਟਰ ਲੋਨੀ ਕਿਲ੍ਹੇ ਦੇ ਦਰਵਾਜ਼ੇ ਦੇ ਲਾਗੇ ਪਹੁੰਚੇ ਤਾਂ ਦੀਵਾਨ ਮੋਹਕਮ ਚੰਦ ਨੇ ਝਟ ਕਿਲ੍ਹੇ ਦਾ ਦਰਵਾਜ਼ਾ ਅੱਗੋਂ ਬੰਦ ਕਰ ਲਿਆ ਅਤੇ ਬੜੇ ਜੋਸ਼ ਨਾਲ ਆਪਣੀ ਤਲਵਾਰ ਮਿਆਨ ਵਿਚੋਂ ਧੂਹ ਕੇ ਕੱਢ ਲਈ ਤੇ ਸ਼ੇਰਿ ਪੰਜਾਬ ਦੇ ਅੱਗੇ ਪੇਸ਼ ਕੀਤੀ ਤੇ ਹੱਥ ਜੋੜਕੇ ਅਖਿਆ – ਸਰਕਾਰ ! ਪਹਿਲਾਂ ਆਪਣੀ ਹੱਥੀਂ ਮੇਰਾ ਗਲਾ ਇਸ ਤਲਵਾਰ ਨਾਲ ਵੱਢ ਸੁੱਟੋ, ਫਿਰ ਨਿਸ਼ੰਗ ਇਸ ਫਿਰੰਗੀ ਨੂੰ ਕਿਲ੍ਹਾ ਪਹੇ ਦੱਸੋ। ਪਰ ਜਦ ਤੱਕ ਮੇਰੀ ਦੇਹ ਵਿਚ ਪ੍ਰਾਣ ਬਾਕੀ ਹਨ, ਮੇਰੀਆਂ ਅੱਖਾਂ ਕਿਲ੍ਹੇ ਵਿਚ ਕਿਸੇ ਗ਼ੈਰ ਦਾ ਕਦਮ ਰੱਖਣਾ ਨਹੀਂ ਸਹਾਰ ਸਕਦੀਆਂ। ਮਹਾਰਾਜਾ ਰਣਜੀਤ ਸਿੰਘ ਬੜਾ ਨਬਜ਼-ਪਛਾਣੂ ਮਾਲਕ ਸੀ। ਇਸ ਸਮੇਂ ਜਦ ਆਪ ਨੇ ਦੀਵਾਨ ਮੋਹਕਮ ਚੰਦ ਦਾ ਕਿਲ੍ਹੇ ਦੀ ਰੱਖਿਆ ਬਾਰੇ ਇੰਨਾਂ ਅਗਾਧ ਜੋਸ਼ ਡਿੱਠਾ ਤਾਂ ਬਜਾਏ ਇਸ ਦੇ ਕਿ ਉਹ ਆਪਣੇ ਨੌਕਰ ਦੀ ਇਸ ਹਰਕਤ ਨੂੰ ਆਪਣੀ ਹੱਤਕ ਯਾ ਹੁਕਮ ਅਦੂਲੀ ਸਮਝਕੇ ਕੋਪਵਾਨ ਹੁੰਦਾ, ਸਗੋਂ ਆਪ ਖਿੜ ਖਿੜ ਹਸ ਪਏ ਅਤੇ ਸਰ ਡੇਵਡ ਨੂੰ ਆਖਿਆ 'ਅਸਲ ਗੱਲ ਇਹ ਹੈ ਕਿ ਖਾਲਸਾ ਰਾਜ ਦਾ ਮੈਂ ਇਕੱਲਾ ਮਾਲਕ ਨਹੀਂ ਹਾਂ, ਇਹ ਲੋਕ ਮੇਰੇ ਨਾਲ ਪੂਰੇ ਸਾਂਝੀਵਾਲ ਹਨ, ਮੈਂ ਇਨ੍ਹਾਂ ਦੀ ਮਰਜ਼ੀ ਤੋਂ ਬਿਨਾਂ ਕੋਈ ਕੰਮ ਵੀ ਆਪਣੇਂ ਆਪ ਨਹੀਂ ਕਰ ਸੱਕਦਾ।' ਸਰ ਡੇਵਡ ਵੀ ਬੜਾ ਸਿਆਣਾ ਆਦਮੀ ਸੀ, ਉਸ ਨੇ ਜਦ ਦੀਵਾਨ ਮੋਹਕਮ ਚੰਦ ਦੀ ਐਡੀ ਦਲੇਰੀ ਤੇ ਹਠ ਡਿੱਠਾ ਤਾਂ ਉਹ ਪਿੱਛੇ ਪਰਤ ਪਿਆ। ਪਹਿਲਾਂ ਸਰ ਡੇਵਡ ਨੂੰ ਇਸ ਘਟਨਾ ਬਾਰੇ ਕੁਝ ਸ਼ੰਕਾ ਸੀ ਕਿ ਸ਼ਾਇਦ ਇਹ ਗੱਲ ਪਹਿਲਾਂ ਤੋਂ ਮਿਥੀ ਹੋਈ ਸੀ, ਪਰ ਉਸ ਦਾ ਸ਼ੱਕ ਬਹੁਤ ਛੇਤੀ ਦੂਰ ਹੋ ਗਿਆ ਜਦ ਉਸ ਨੂੰ ਆਪਣੇ ਖੁਫੀਆ ਖਬਰ ਨਵੀਸ ਨੇ ਰਪੋਟ ਲਿਖੀ ਕਿ ਸਰ ਡੇਵਡ ਦਾ ਕਿਲ੍ਹੇ ਦੇ ਦੇਖਣ ਸਮੇਂ ਆਈ ਘਟਨਾ ਤਾਂ ਇਕ ਬੰਨੇ ਰਹੀ ਉਸ ਦਾ ਖਾਲਸਾ ਰਾਜ ਦੀਆਂ ਫੌਜਾਂ ਦੀ ਮੈਦਾਨ ਵਿਚ ਪਰੇਡ ਦੇਖਣਾ ਅਤੇ ਮਹਾਰਾਜਾ ਸਾਹਿਬ ਦੇ ਨਾਲ ਉਸ ਦਾ ਮਿਲਕੇ ਸੈਰ ਲਈ ਜਾਣਾ ਵੀ ਮਹਾਰਾਜਾ ਦੇ ਵਫ਼ਾਦਾਰ ਅਫ਼ਸਰਾਂ ਨੇ ਚੰਗਾ ਨਹੀਂ ਸੀ ਸਮਝਿਆ। ਇਸ ਬਾਰੇ ਸਰ ਡੇਵਡ ਅਕਟਰ ਲੋਨੀ ਨੇ ਆਪਣੇ ਇਕ ਖਤ ਵਿਚ, ਜੋ ਉਸ ਨੇ ਗੂਰਨਮੈਂਟ ਔਫ ਇੰਡੀਆ ਦੇ ਚੀਫ਼ ਸੈਕ੍ਰੇਟਰੀ ਨੂੰ ਭੇਜਿਆ ਸੀ, ਉਸ ਦਾ ਸਾਰ ਭਾਵ ਇਸ ਤਰ੍ਹਾਂ ਦਸਿਆ ਹੈ – "ਮੈਨੂੰ ਇਕ ਦਿਨ ਮਹਾਰਾਜੇ ਵੱਲੋਂ ਸੁਨੇਹਾ ਪੁੱਜਾ ਕਿ ਮਹਾਰਾਜਾ ਦੀ ਇੱਛਾ ਹੈ ਕਿ ਮੈਂ ਅੱਜ ਲੌਢੇ ਪਹਿਰ ਉਸ ਨਾਲ ਸਵਾਰ ਹੋਕੇ ਰਾਵੀ ਦੇ ਕੰਢੇ ਹਵਾਖੋਰੀ ਲਈ ਜਾਵਾਂ: ਸੋ ਮੈਂ ਮਹਾਰਾਜਾ ਨਾਲ ਸੈਰ ਲਈ ਗਿਆ। ਇਸ ਸਮੇਂ ਅਸਾਂ ਦੋਹਾਂ ਨੇ ਮਿਲ ਕੇ ਸਿੱਖਾਂ ਦੀਆਂ ਕੁਝ ਰਜਮੰਟਾਂ ਨੂੰ ਨਵੇਂ ਤਰੀਕੇ ਪਰ ਕੁਵੈਦ ਕਰਦਿਆਂ ਡਿੱਠਾ. ਜਿਨ੍ਹਾਂ ਨੂੰ ਕੰਪਨੀ ਦੀਆਂ ਫੌਜਾਂ ਵਿਚੋਂ ਨੱਸੇ ਹੋਏ

ਤਿਲੰਗੇ (ਪੂਰਬੀਏ) ਕੁਵਾਇਦ ਸਿਖਾ ਰਹੇ ਸਨ। ਇੱਥੋਂ ਮੁੜਨ ਸਮੇਂ ਮਹਾਰਾਜੇ ਨੇ ਲਾਹੌਰ ਦੇ ਕਿਲ੍ਹੇ ਦੇ ਨਵੇਂ ਸੰਘਰ: ਜਿਹੜੇ ਜਾਮੇ ਮਸੀਤ ਦੇ ਲਾਗੇ ਬਣ ਰਹੇ ਸਨ, ਦੱਸੇ। ਅਗਲੇ ਦਿਨ ਮੇਰੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ ਜਦ ਮੇਰੇ ਖਬਰ ਨਵੀਸ ਨੇ ਮੈਨੂੰ ਰਪੋਟ ਭੇਜਕੇ ਲਿਖਿਆ ਕਿ ਮਹਾਰਾਜਾ ਦਾ ਮੇਰੇ ਨਾਲ ਮਿਲਕੇ ਬਾਹਰ ਸੈਰ ਲਈ ਜਾਣਾ ਤੇ ਉੱਥੇ ਮੈਨੂੰ ਖਾਲਸਾ ਫੌਜ ਦੀ ਪ੍ਰੇਡ ਆਦਿ ਦੱਸਣ ਦੇ ਕੰਮ ਦੀ ਦੀਵਾਨ ਮੋਹਕਮ ਚੰਦ ਅਤੇ ਗੰਡਾ ਸਿੰਘ ਸਾਫੀ ਨੇ ਸਖਤ ਵਿਰੋਧਤਾ ਕੀਤੀ ਹੈ, ਉਨ੍ਹਾਂ ਉਸਨੂੰ ਕਿਹਾ ਸਰਕਾਰ ਗ਼ੈਰ ਕੌਮ ਦੇ ਆਦਮੀ ਪਰ ਇੰਨ੍ਹਾ ਭਰੋਸਾ ਤੇ ਉਸ ਨਾਲ ਇੰਨਾਂ ਵਧੀਕ ਮੇਲ ਮਿਲਾਪ ਰੱਖਣਾ ਠੀਕ ਨਹੀਂ। ਪਹਿਲਾਂ ਤਾਂ ਮਹਾਰਾਜਾ ਨੇ ਉਨ੍ਹਾਂ ਨੂੰ ਮੇਰੇ ਚੰਗੇ ਸੁਭਾਉ ਬਾਰੇ ਆਖਿਆ ਕਿ ਅਕਟਰ ਲੋਨੀ ਦਾ ਵਰਤਾਉ ਮੇਰੇ ਨਾਲ ਮਿੱਤ੍ਰਤਾ ਵਾਲਾ ਹੈ। ਉਸਦੇ ਉੱਤਰ ਵਿਚ ਦੀਵਾਨ ਨੇ ਮਹਾਰਾਜਾ ਨੂੰ ਆਖਿਆ ਕਿ ਇਹ ਲੋਕ ਆਪਣਾ ਮਤਲਬ ਪੂਰਾ ਕਰਨ ਲਈ ਆਪਣਾ ਵਰਤਾਉ ਇਸੇ ਤਰ੍ਹਾਂ ਮਨਮੋਹਣਾ ਬਣਾ ਲੈਂਦੇ ਹਨ। ਇਸ ਸਮੇਂ ਮਹਾਰਾਜਾ ਨੇ ਜਦ ਦੀਵਾਨ ਨੂੰ ਕਿਹਾ ਕਿ ਜੇ ਤੁਸਾਂ ਮੈਨੂੰ ਪਹਿਲਾਂ ਆਪਣੀ ਰਾਇ ਤੋਂ ਜਾਣੂ ਕਰ ਦਿੱਤਾ ਹੁੰਦਾ ਤਾਂ ਮੈਂ ਉਸਨੂੰ ਕਦੇ ਵੀ ਇੱਥੇ ਨਾ ਬੁਲਾਂਦਾ"[1]।

ਇਸ ਬਾਰੇ ਇਲਨ ਪੰਜਾਬ ਦੀ ਹਿਸਟਰੀ ਵਿਚ ਇਸ ਤਰ੍ਹਾਂ ਲਿਖਦਾ ਹੈ ਕਿ "ਸ਼ੇਰਿ ਪੰਜਾਬ ਦੇ ਕਰਨਲ ਅਕਟਰ ਲੋਨੀ ਨੂੰ ਕਿਲ੍ਹਾ ਦੱਸਣ ਸਮੇਂ ਦੀਵਾਨ ਮੋਹਕਮ ਚੰਦ ਨੇ ਕਰੜੀ ਵਿਰੋਧਤਾ ਕੀਤੀ, ਸਗੋਂ ਉਸ ਨਾਲ ਇੰਨਾਂ ਡੂੰਘਾ ਮੇਲ ਮਿਲਾਪ ਰੱਖਣ ਪਰ ਵੀ ਉਸਨੇ ਨਾਰਾਜ਼ਗੀ ਪ੍ਰਗਟ ਕੀਤੀ ਅਤੇ ਮਹਾਰਾਜਾ ਨੂੰ ਦੱਸਿਆ ਕਿ ਇਨ੍ਹਾਂ ਲੋਕਾਂ ਦੇ ਹੱਥੋਂ ਭੁਲੇਖਾ ਹੀ ਖਾਣਾ ਚਾਹੀਦਾ ਹੈ"[2]।

ਇਸ ਤਰ੍ਹਾਂ ਸਰ ਲੈਪਲ ਗ੍ਰਿਫਨ ਲਿਖਦਾ ਹੈ :-

"ਕਰਨਲ ਅਕਟਰ ਲੋਨੀ ਰੈਜ਼ੀਡੈਂਟ, ਮੋਹਕਮ ਚੰਦ ਨੂੰ ਚੰਗਾ ਗਵਾਂਢੀ ਨਾ ਸੀ ਸਮਝਦਾ। ਦੀਵਾਨ ਮੋਹਕਮ ਚੰਦ ਅੰਗ੍ਰੇਜ਼ਾਂ ਤੋਂ ਇਸ ਲਈ ਘ੍ਰਿਣਾ ਕਰਦਾ ਸੀ, ਉਸਦਾ ਖਿਆਲ ਸੀ ਕਿ ਅੰਗ੍ਰੇਜ਼ਾਂ ਨੇ ਉਸਦੇ ਉੱਚੇ ਇਰਾਦਿਆਂ ਵਾਲੇ ਮਾਲਕ (ਮਹਾਰਾਜਾ ਰਣਜੀਤ ਸਿੰਘ) ਨਾਲ ਅਹਿਦਨਾਮੇ ਵਿਚ ਦਰਿਆ ਸਤਲੁਜ ਨੂੰ ਹਦਬੰਨਾ ਠਹਿਰਾ ਕੇ ਉਸ ਨੂੰ ਭਾਰੀ ਹਾਨੀ ਪਹੁੰਚਾਈ ਹੈ. ਨਹੀਂ ਤਾਂ ਖਾਲਸਾ ਦੂਰ ਤਕ ਹਿੰਦੁਸਤਾਨ ਵਿਚ ਖਿਲਰ ਗਿਆ ਹੁੰਦਾ[3]।

ਗਰਜ਼ ਇਹ ਹੈ ਕਿ ਦੀਵਾਨ ਮੋਹਕਮ ਚੰਦ ਖਾਲਸਾ ਰਾਜ ਨਾਲ ਅਗਾਧ ਪਿਆਰ ਰੱਖਦਾ ਸੀ ਅਤੇ ਇਸ ਨੂੰ ਜਦ ਮਾਲੂਮ ਹੋ ਜਾਂਦਾ ਸੀ ਕਿ ਕੋਈ ਤਾਕਤ ਯਾ ਸ਼ਖਸੀਅਤ ਇਸ ਦੇ ਵਾਧੇ ਦੇ ਰਾਹ ਵਿਚ ਰੁਕਾਵਟ ਪਾਂਦੀ ਹੈ ਤਾਂ ਇਸ ਦੇ ਮਨ ਵਿਚ ਉਸਨੂੰ ਮੁਆਫ਼ ਕਰਨ ਲਈ ਕੋਈ ਥਾਂ ਨਹੀਂ ਸੀ ਰਹਿੰਦੀ। ਇਹ ਕਈਆਂ ਮਾਲਕਾਂ ਦਾ ਨੌਕਰ ਨਹੀਂ ਸੀ. ਕੇਵਲ ਆਪਣੇ ਇੱਕੋ ਮਾਲਕ ਲਈ ਜੀਵਣਾਂ ਤੇ ਮਰਨਾਂ ਜਾਣਦਾ ਸੀ ਅਤੇ ਉਹ ਮਾਲਕ ਸ਼ੇਰਿ ਪੰਜਾਬ ਮਹਾਰਾਜ਼ਾ ਰਣਜੀਤ ਸਿੰਘ ਹੀ ਸੀ।

---

1. ਕਰਨਲ ਡੀ. ਅਕਟਰ ਲੋਨੀ, ਏਜੰਟ. ਗਵਰਨਰ ਜਨਰਲ, ਲੁਧਿਆਣਾ ਟੂ ਚੀਫ਼ ਸੈਕ੍ਰੇਟਰੀ ਗਵਰਨਰ ਔਫ ਇੰਡੀਆ ਤ੍ਰੀਕ ੨੭ ਫਰਵਰੀ ੧੮੧੨।
2. ਹਿਸਟਰੀ ਔਫ ਦੀ ਪੰਜਾਬ. ਇਲਨ. ਜਿਲਦ ੨ ਸਫਾ ੪।
3. ਰਈਸਾਨੇ ਪੰਜਾਬ. ਸਫਾ ੫੬੫।

# ਫਕੀਰ ਅਜ਼ੀਜ਼ੋਦੀਨ

ਫ਼ਕੀਰ ਅਜ਼ੀਜ਼ੋਦੀਨ ਦਾ ਪਿਤਾ ਫਕੀਰ ਗੁਲਾਮ ਮੁਹੱਯਦੀਨ ਤਬੀਬੀ ਦੇ ਕੰਮ ਦਾ ਜਾਣੂ ਸੀ। ਇਸ ਦੇ ਜੀਵਨ ਦਾ ਨਿਰਬਾਹ ਇਸੇ ਵਿਵਹਾਰ ਪਰ ਨਿਰਭਰ ਸੀ। ਇਸ ਦੇ ਘਰ ਸੰਨ ੧੭੮੦ ਈ: ਵਿਚ ਇਕ ਪੁੱਤ੍ਰ ਜਨਮਿਆ, ਜਿਸਦਾ ਨਾਉਂ ਇਸ ਨੇ ਅਜ਼ੀਜ਼ੋਦੀਨ ਰੱਖਿਆ। ਇਸ ਦੇ ਦੋ ਭਾਈ ਹੋਰ ਵੀ ਸਨ, ਜਿਨ੍ਹਾਂ ਵਿੱਚੋਂ ਇਕ ਦਾ ਨਾਮ ਇਮਾਮੋਦੀਨ ਤੇ ਦੂਜੇ ਦਾ ਨੂਰੋਦੀਨ ਸੀ।

ਜਿਸ ਤਰ੍ਹਾਂ ਅਜ਼ੀਜ਼ੋਦੀਨ ਉਮਰ ਵਿਚ ਸਭ ਤੋਂ ਵੱਡਾ ਸੀ, ਇਸੇ ਤਰ੍ਹਾਂ ਅਕਲ ਵਿਚ ਵੀ ਇਹ ਸਭ ਤੋਂ ਵੱਧ ਸਿਆਣਾ ਤੇ ਦੂਰਅੰਦੇਸ਼ ਸੀ। ਇਹ ਅਜੇ ਨਿੱਕੀ ਉਮਰ ਦਾ ਬੱਚਾ ਹੀ ਸੀ ਕਿ ਇਸਦੇ ਪਿਤਾ ਨੇ ਇਸ ਨੂੰ ਆਪਣਾ ਖਾਨਦਾਨੀ ਹੁਨਰ ਸਿੱਖਣ ਲਈ ਲਾਹੌਰ ਦੇ ਪ੍ਰਸਿੱਧ ਵੈਦ ਲਾਲਾ ਹਾਕਮ ਰਾਇ ਪਾਸ ਵਿਦਿਆਰਥੀ ਬਿਠਾ ਦਿੱਤਾ। ਇਸ ਤਰ੍ਹਾਂ ਇਸ ਨੇ ਆਪਣੇ ਲਾਇਕ ਅਧਿਆਪਕ ਦੀ ਐਸੀ ਦਿਲੀ ਲਗਨ ਨਾਲ ਸੇਵਾ ਕੀਤੀ ਕਿ ਜੋ ਕੁਝ ਹਕੀਮ ਜੀ ਨੇ ਆਪਣੇ ਸਾਰੇ ਜੀਵਨ ਵਿਚ ਪ੍ਰਾਪਤ ਕੀਤਾ ਸੀ, ਉਹ ਸੱਭ ਕੁਝ ਇਸ ਨੇ ਆਪਣੇ ਇਸ ਸੁਘੜ ਵਿਦਿਆਰਥੀ ਨੂੰ ਥੋੜ੍ਹੇ ਦਿਨਾਂ ਵਿਚ ਹੀ ਸਿਖਾ ਦਿੱਤਾ।

## ਫਕੀਰ ਜੀ ਦਾ ਮਹਾਰਾਜਾ ਨੂੰ ਮਿਲਣਾ

ਸੰਨ ੧੭੯੯ ਦੇ ਅਖੀਰ ਦੀ ਗੱਲ ਹੈ ਕਿ ਸ਼ੇਰਿ ਪੰਜਾਬ ਨੂੰ ਲਾਹੌਰ ਫਤਹ ਕੀਤਿਆਂ ਅਜੇ ਵਧੇਰਾ ਸਮਾਂ ਨਾ ਸੀ ਬੀਤਿਆ ਕਿ ਮਹਾਰਾਜਾ ਦੀਆਂ ਅੱਖਾਂ ਵਿਚ ਕੁਝ ਰੜਕ ਜਿਹੀ ਪੈਣ ਲੱਗ ਪਈ। ਇਲਾਜ ਲਈ ਹਕੀਮ ਰਾਏ ਨੂੰ ਬੁਲਾਇਆ ਗਿਆ। ਵੈਦ ਜੀ ਆਪਣੇ ਨਾਮੀ ਸ਼ਾਗਿਰਦ ਫਕੀਰ ਅਜ਼ੀਜ਼ੋਦੀਨ ਨੂੰ ਵੀ ਲੈ ਆਏ। ਹਕੀਮ ਜੀ ਨੇ ਮਹਾਰਾਜਾ ਦੀਆਂ ਅੱਖਾਂ ਦੇਖ ਕੇ ਯੋਗ ਇਲਾਜ ਦੱਸਿਆ ਜਿਸ ਵਿਚ ਅੱਖਾਂ ਦਾ ਧੋਣਾ ਅਤੇ ਹਲਕਾ ਜਿਹਾ ਸੇਕ ਦੇ ਕੇ ਇਨ੍ਹਾਂ ਵਿਚ ਚੂੰਢੀ ਪਾ ਦੇਵਣਾ ਸੀ[1]।

ਹਕੀਮ ਹਾਕਮ ਰਾਏ ਜੀ ਨੇ ਇਹ ਕੰਮ ਅਜ਼ੀਜ਼ੋਦੀਨ ਤੋਂ ਕਰਵਾਇਆ। ਇਹ ਸੇਵਾ ਇਸ ਨੇ ਮਹਾਰਾਜਾ ਸਾਹਿਬ ਦੀ ਐਸੀ ਯੋਗਤਾ ਨਾਲ ਕੀਤੀ ਕਿ ਸ਼ੇਰਿ ਪੰਜਾਬ ਦੀ ਪਾਰਖੂ ਅੱਖ ਨੇ ਇਸ ਵਿਚ ਨਾ ਕੇਵਲ ਵੈਦਗੀ ਦੇ ਗੁਣ ਹੀ ਡਿੱਠੇ, ਸਗੋਂ ਉਸਨੇ ਇਸ ਵਿਚ ਇਹ ਭੀ ਭਾਲ ਲਿਆ ਕਿ ਜੇ ਇਸ ਨੌਜਵਾਨ ਦੀ ਯੋਗ ਰਹਿਨੁਮਾਈ ਕੀਤੀ ਜਾਏ ਤਾਂ ਹੋ ਸਕਦਾ ਹੈ ਕਿ ਇਹ ਕਿਸੇ ਦਿਨ ਹਿਕਮਤ ਤੋਂ ਛੁਟ ਹੋਰ ਵੀ ਬਹੁਤ ਵੱਡੇ ਵੱਡੇ ਕੰਮ ਕਰਨ ਦੇ ਯੋਗ ਬਣ ਜਾਏ। ਬੱਸ, ਇਹ ਪਹਿਲਾ ਦਿਨ ਸੀ ਜਦ ਇਹ ਮਹਾਰਾਜਾ ਸਾਹਿਬ ਨੂੰ ਮਿਲਿਆ ਅਤੇ ਇਸ ਦੀ ਯੋਗਤਾ ਨੇ ਉਸ ਦੇ ਮਨ ਵਿੱਚ ਇੱਨਾਂ ਡੂੰਘਾ ਅਸਰ ਕਰ ਲਿਆ ਕਿ ਉਸ ਦੇ ਸਾਰੇ ਜੀਵਨ ਵਿਚ ਇਹ ਖਿਆਲ ਅੱਗੋਂ ਨੂੰ ਸਦਾ ਵੱਧਦਾ ਹੀ ਗਿਆ।

---

1. ਚੂੰਢੀ ਪਾਣ ਦਾ ਭਾਵ ਬਰੀਕ ਪੀਠੇ ਹੋਏ ਚਾਸਕੂ ਦੀ ਇਕ ਚੁਟਕੀ ਭਰਕੇ ਅੱਖਾਂ ਵਿਚ ਇਸ ਦਵਾਈ ਦਾ ਪਾਣਾ ਹੁੰਦਾ ਸੀ।

ਕੁਝ ਦਿਨਾਂ ਦੇ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਨੇ ਹਕੀਮ ਹਾਕਮ ਰਾਏ ਨੂੰ ਆਪਣੇ ਪਾਸ ਬੁਲਾਇਆ ਅਤੇ ਉਸ ਤੋਂ ਫਕੀਰ ਅਜ਼ੀਜ਼ੋਦੀਨ ਦੀ ਖਾਲਸਾ ਰਾਜ ਦੀ ਸੇਵਾ ਲਈ ਮੰਗ ਕੀਤੀ। ਨੇਕ ਦਿਲ ਹਾਕਮ ਰਾਏ ਲਈ ਇਸ ਤੋਂ ਵਧ ਖੁਸ਼ੀ ਅਤੇ ਫਖਰ ਦੀ ਹੋਰ ਕਿਹੜੀ ਗੱਲ ਸੰਸਾਰ ਪੁਰ ਹੋ ਸਕਦੀ ਸੀ ਕਿ ਉਸ ਦਾ ਵਿਦਿਆਰਥੀ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪ੍ਰਵਾਨ ਕਰ ਲਿਆ ਜਾਏ! ਹਕੀਮ ਜੀ ਉਸੇ ਵਕਤ ਆਪਣੇ ਦਵਾਖਾਨੇ ਵਿਚ ਪਹੁੰਚੇ ਅਤੇ ਜਾਂਦਿਆਂ ਹੀ ਅਜ਼ੀਜ਼ੋਦੀਨ ਨੂੰ ਖੁਸ਼ੀ ਭਰੀ ਖਬਰ ਜਾ ਸੁਣਾਈ। ਇਸ ਦੇ ਸੁਣਨ ਨਾਲ ਫ਼ਕੀਰ ਦੀ ਵੀ ਖੁਸ਼ੀ ਦੀ ਕੋਈ ਹੱਦ ਨਹੀਂ ਸੀ ਰਹੀ। ਹੁਣ ਇਹ ਦੋਵੇਂ ਮਹਾਰਾਜਾ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਅਤੇ ਹਕੀਮ ਹਾਕਮ ਰਾਏ ਨੇ ਫਕੀਰ ਅਜ਼ੀਜ਼ੋਦੀਨ ਦੀ ਬਾਂਹ ਸ਼ੇਰਿ ਪੰਜਾਬ ਦੇ ਹੱਥ ਫੜਾ ਦਿੱਤੀ ਅਤੇ ਅਸੀਸਾਂ ਦੇ ਕੇ ਦਰਬਾਰ ਵਿੱਚੋਂ ਵਾਪਸ ਆ ਗਿਆ। ਇਹ ਹੈ ਮਹਾਰਾਜਾ ਸਾਹਿਬ ਅਤੇ ਫਕੀਰ ਅਜ਼ੀਜ਼ੋਦੀਨ ਦੇ ਮਿਲਾਪ ਦਾ ਮਾਜਰਾ।

ਪਹਿਲੇ ਪਹਿਲ ਮਹਾਰਾਜਾ ਸਾਹਿਬ ਨੇ ਇਸ ਨੂੰ ਲਾਹੌਰ ਦੀ ਅਰੋਗਤਾ ਦਾ ਕੰਮ ਸੌਂਪਿਆ ਅਤੇ ਸ਼ਕਰ ਪੁਰ ਅਤੇ ਬੁਧੋ ਵਿਚ ਇਸ ਨੂੰ ਪਹਲੀ ਜਾਗੀਰ ਬਖਸ਼ੀ ਜੋ ਪੰਜ ਹਜ਼ਾਰ ਰੁਪਿਆ ਸਾਲਾਨਾ ਆਮਦਨੀ ਦੀ ਸੀ। ਇਸ ਦੇ ਬਾਅਦ ਅਸੀਂ ਦੇਖਦੇ ਹਾਂ ਕਿ ਜਿਉਂ ਜਿਉਂ ਫਕੀਰ ਜੀ ਦਾ ਮਾਲਕ ਵੱਧਦਾ ਗਿਆ ਤਿਉਂ ਤਿਉਂ ਉਸ ਦੇ ਨਾਲ ਹੀ ਇਸ ਦਾ ਮੁਰਾਤਬਾ ਵੀ ਉੱਚਾ ਹੁੰਦਾ ਗਿਆ।

## ਹਕੀਮੀ ਤੋਂ ਵਜ਼ੀਰੀ

ਸੰਨ ੧੮੦੭ ਵਿਚ ਹਾਕਮ ਕਸੂਰ ਦੀ ਬਗਾਵਤ ਦੀਆਂ ਹਵਾਈਆਂ ਉੱਡ ਰਹੀਆਂ ਸਨ। ਇਹੀ ਖਬਰਾਂ ਸ਼ੇਰਿ ਪੰਜਾਬ ਨੂੰ ਵੀ ਪਹੁੰਚੀਆਂ, ਤਾਂ ਆਪ ਦਾ ਇਹ ਖ਼ਾਸਾ ਸੀ ਕਿ ਉਹ ਸਦਾ ਪਹਿਲਾਂ ਯਤਨ ਕਰਦਾ ਹੁੰਦਾ ਸੀ ਕਿ ਲੜਾਈ ਤੋਂ ਬਿਨਾਂ ਕਿਸੇ ਤਰ੍ਹਾਂ ਕੰਮ ਕਰ ਸਕੇ ਤਾਂ ਲਗਦੇ ਵੱਸ ਰੱਬੀ ਖਲਕਤ ਦਾ ਲਹੂ ਨਾ ਵੀਟਿਆ ਜਾਏ। ਇਸ ਭਾਵ ਨੂੰ ਮੁਖ ਰੱਖ ਕੇ ਮਹਾਰਾਜਾ ਸਾਹਿਬ ਨੇ ਫਕੀਰ ਅਜ਼ੀਜ਼ੋਦੀਨ ਤੇ ਸਰਦਾਰ ਫਤਹ ਸਿੰਘ ਕਾਲਿਆਂ ਵਾਲਾ ਨੂੰ ਏਲਚੀ ਥਾਪ ਕੇ ਕਸੂਰ ਦੇ ਨਵਾਬ ਕੋਲ ਭੇਜਿਆ, ਤਾਕਿ ਇਹ ਉਸ ਨੂੰ ਸਮਝਾਏ ਕਿ ਰੋਜ਼ ਰੋਜ਼ ਲੜਨ ਨਾਲੋਂ ਆਪਸ ਵਿਚ ਵਿਚਾਰ ਨਾਲ ਰਾਜਸੀ ਉਲਝਣਾਂ ਦਾ ਸੁਲਝਾ ਲੈਣਾ ਦੋਹਾਂ ਧਿਰਾਂ ਲਈ ਵਧੇਰਾ ਲਾਭਦਾਇਕ ਹੋਵੇਗਾ। ਫਕੀਰ ਜੀ ਕਸੂਰ ਪਹੁੰਚੇ, ਨਵਾਬ ਸਾਹਿਬ ਨੂੰ ਸਾਰੇ ਮਾਮਲੇ ਦਾ ਹਾਨ ਲਾਭ ਦੱਸਿਆ, ਪਰ ਅਫਸੋਸ ਕਿ ਅਭਾਗਾ ਨਵਾਬ ਬਜਾਏ ਇਸ ਦੇ ਕਿ ਉਹ ਫ਼ਕੀਰ ਸਾਹਿਬ ਦੀ ਸ਼ੁਭ ਸਿੱਖਿਆ ਤੋਂ ਕੋਈ ਲਾਭ ਪ੍ਰਾਪਤ ਕਰਦਾ, ਉਲਟਾ ਉਹ ਉਸ ਨਾਲ ਬੜੇ ਅਸੱਭਿਯਤ ਤਰੀਕੇ ਨਾਲ ਪੇਸ਼ ਆਇਆ ਅਤੇ ਉਸ ਦੀ ਕਿਸੇ ਵਿਚਾਰ ਵਲ ਭੀ ਉਸ ਨੇ ਧਿਆਨ ਨਾ ਦਿੱਤਾ। ਫਕੀਰ ਜੀ ਦੀ ਦਿਲੀ ਇੱਛਾ ਇਹ ਸੀ ਕਿ ਨਵਾਬ ਕਿਸੇ ਤਰ੍ਹਾਂ ਤਬਾਹੀ ਤੋਂ ਬਚ ਜਾਏ, ਪਰ ਆਪਣੇ ਹੰਕਾਰੀ ਸੁਭਾਉ ਦੇ ਕਾਰਨ ਉਸ ਆਪਣੇ ਆਪ ਨੂੰ ਬਰਬਾਦ ਕਰ ਲਿਆ। ਜਦ ਫਕੀਰ ਜੀ ਨੇ ਨਵਾਬ ਦਾ ਹਰ ਤਰ੍ਹਾਂ ਜੰਗ ਵਲ ਵੀ ਝੁਕਾਉ ਡਿੱਠਾ ਤਾਂ ਉਹ ਪਰਤ ਕੇ ਲਾਹੌਰ ਆ ਗਿਆ ਅਤੇ ਜੋ ਕੁਝ ਕਸੂਰ ਵਿਚ ਡਿੱਠਾ ਸੁਣਿਆਂ ਸੀ ਉਹ ਸਭ ਸ਼ੇਰਿ ਪੰਜਾਬ ਨੂੰ ਕਹਿ ਸੁਣਾਇਆ। ਜਦ ਸੁਲਹ ਸਫ਼ਾਈ ਨਾਲ ਮਾਮਲੇ ਦੇ ਸਿਰੇ ਚੜ੍ਹਨ ਦੀ ਕੋਈ ਆਸ ਬਾਕੀ ਨਾ ਰਹੀ ਤਾਂ ਮਹਾਰਾਜਾ ਸਾਹਿਬ ਨੇ ਖਾਲਸਾ ਫੌਜ ਨੂੰ ਸਰਦਾਰ ਫਤਹ ਸਿੰਘ ਜੀ ਆਹਲੂਵਾਲੀਆ ਆਦਿ ਸਰਦਾਰਾਂ ਦੀ ਸੌਂਪਣੀ ਵਿਚ ਕਸੂਰ ਪੁਰ

ਚੜ੍ਹਾਈ ਲਈ ਤੋਰ ਦਿੱਤਾ। ਕਸੂਰ ਪਹੁੰਚਿਆ ਮੈਦਾਨ ਖੂਬ ਤਪਿਆ, ਦੋਹਾਂ ਧਿਰਾਂ ਨੇ ਆਪੋ ਆਪਣੀ ਕੌਮੀ ਸ਼ਾਨ ਨੂੰ ਅਟੱਲ ਰੱਖਣ ਲਈ ਵਧ ਵਧ ਕੇ ਤਲਵਾਰਾਂ ਮਾਰੀਆਂ, ਪਰ ਖਾਲਸੇ ਦੀ ਅਨੰਤ ਬੀਰਤਾ ਦੇ ਸਾਹਮਣੇ ਕਸੂਰੀਏ ਮੈਦਾਨ ਜੰਗ ਵਿਚ ਨਾ ਠਹਿਰ ਸਕੇ। ਇਸ ਜੰਗ ਦੀ ਫਤਹ ਦੇ ਉਪਰੰਤ ਖਾਲਸੇ ਵੱਲੋਂ ਕਸੂਰ ਨੂੰ ਪੂਰੇ ਤੌਰ ਪਰ ਖਾਲਸਾ ਰਾਜ ਨਾਲ ਸੰਮਿਲਤ ਕਰ ਲੀਤਾ ਗਿਆ। ਹੁਣ ਨਵਾਬ ਕਸੂਰ ਨੇ ਜਦ ਆਪਣੇ ਆਪ ਹਰ ਪਾਸੇ ਤੋਂ ਖਾਲਸਾ ਫੌਜ ਦੇ ਵਸੀਲੇ ਨਾਲ, ਜਿਸ ਨਾਲ ਥੋੜ੍ਹੇ ਦਿਨ ਪਹਿਲੇ ਇਹ ਬੜੇ ਹੰਕਾਰ ਨਾਲ ਵਰਤਿਆ ਸ਼ੀ, ਮਹਾਰਾਜਾ ਸਾਹਿਬ ਪਾਸ ਆਪਣੇ ਗੁਜ਼ਾਰੇ ਲਈ ਸਫਾਰਸ਼ ਕਰਵਾਈ। ਨੇਕ ਦਿਲ ਫਕੀਰ ਨੇ ਇਸ ਦੇ ਕੀਤੇ ਹੋਏ ਅਯੋਗ ਵਰਤਾਉ ਨੂੰ ਅਣਡਿੱਠ ਕਰਕੇ ਬੜੇ ਜ਼ੋਰ ਨਾਲ ਮਹਾਰਾਜਾ ਸਾਹਿਬ ਤੋਂ ਮਮਦੋਟ ਦੀ ਵੱਡੀ ਰਿਆਸਤ ਨਵਾਬ ਲਈ ਜਾਗੀਰ ਪ੍ਰਵਾਨ ਕਰਵਾਈ, ਜਿਸ ਦੀ ਆਮਦਨੀ ਉਸ ਸਮੇਂ ੫੨੦੦੦ ਰੁਪਏ ਸਾਲਾਨਾ ਸੀ[1]। ਇਸ ਮੁਹਿੰਮ ਦੇ ਉਪਰੰਤ ਮਹਾਰਾਜਾ ਸਾਹਿਬ ਨੇ ਫਕੀਰ ਜੀ ਨੂੰ ਆਪਣੀ ਵਜ਼ਾਰਤ ਵਿਚ ਲੈ ਲਿਆ ਅਤੇ ਬਿਦੇਸ਼ੀ ਹਕੂਮਤਾਂ ਨਾਲ ਸਬੰਧਤ ਕੰਮ ਸਾਰਾ ਹੀ ਇਸ ਦੇ ਹਵਾਲੇ ਕਰ ਦਿੱਤਾ।

## ਅੰਗ੍ਰੇਜ਼ਾਂ ਨਾਲ ਪਹਿਲਾ ਅਹਿਦਨਾਮਾ

ਜਿਹਾ ਕਿ ਆਪ ਸਰਦਾਰ ਫਤਹ ਸਿੰਘ ਜੀ ਆਹਲੂਵਾਲੀਆ ਦੇ ਜੀਵਨ ਵਿਚ ਪਿੱਛੇ ਪੜ੍ਹ ਆਏ ਹੋ ਕਿ ਸੰਨ ੧੮੦੮ ਵਿਚ ਮਿਸਟਰ ਮਿਟਕਾਫ ਗੁਰਨਮੈਂਟ ਅੰਗ੍ਰੇਜ਼ਾਂ ਵੱਲੋਂ ਸਫੀਰ ਬਣ ਕੇ ਲਾਹੌਰ ਆਇਆ ਇਸ ਸਮੇਂ ਫਕੀਰ ਜੀ ਨੇ ਦੋਵਾਂ ਧਿਰਾਂ ਦੀਆਂ ਕਈ ਗ਼ਲਤ ਫਹਿਮੀਆਂ, ਜੋ ਦਿਲਾਂ ਵਿਚ ਪਈਆਂ ਹੋਈਆਂ ਸਨ, ਕੱਢ ਕੇ ਸਾਰੇ ਕੰਮ ਨੂੰ ਇੱਨੀ ਸਿਆਣਪ ਨਾਲ ਨਿਬਾਹਿਆ ਕਿ ਇਸ ਦੇ ਉਪਰੰਤ ਜਦ ਵੀ ਕੋਈ ਮਾਮਲਾ ਅੰਗ੍ਰੇਜ਼ਾਂ ਨਾਲ ਖਾਲਸਾ ਸਰਕਾਰ ਦਾ ਵਿਚਾਰ ਗੋਚਰਾ ਸਾਹਮਣੇ ਆਉਂਦਾ ਤਾਂ ਉਹ ਫ਼ਕੀਰ ਜੀ ਦੇ ਹਥ ਹੀ ਸੌਂਪਿਆ ਜਾਂਦਾ ਅਤੇ ਉਹ ਬੜੀ ਖੂਬੀ ਨਾਲ ਮਹਾਰਾਜਾ ਸਾਹਿਬ ਦੀ ਇੱਛਾ ਅਨੁਸਾਰ ਉਸ ਨੂੰ ਸਿਰੇ ਚਾੜ੍ਹਦਾ। ਇਹ ਸਿਲਸਿਲਾ ਸੰਨ ੧੮੦੭ ਤੋਂ ਲੈ ਕੇ ਸੰਨ ੧੮੪੪ ਈ: ਤਕ ਜਾਰੀ ਰਿਹਾ।

## ਫਕੀਰ ਜੀ ਮੈਦਾਨਿ ਜੰਗ ਵਿਚ

ਸੰਨ ੧੮੧੦ ਈ: ਵਿਚ ਗੁਜਰਾਤ ਨਾਲ ਲਾਗਵਾਂ ਇਲਾਕਾ ਖਾਲਸਾ ਰਾਜ ਵਿਚ ਮਿਲਾਉਣ ਲਈ ਫਕੀਰ ਜੀ ਨੂੰ ਖਾਲਸਾ ਫੌਜ ਨਾਲ ਇਸ ਮੁਹਿੰਮ ਵਿਚ ਭੇਜਿਆ ਗਿਆ। ਇੱਥੇ ਪਹੁੰਚ ਕੇ ਇਸ ਨੂੰ ਕਈ ਮੈਦਾਨਾਂ ਵਿਚ ਲੜਨਾ ਪਿਆ ਅਤੇ ਇਸ ਵਿਚ ਇਸ ਨੂੰ ਸਫ਼ਲਤਾ ਪ੍ਰਾਪਤ ਹੋਈ, ਪਰ ਮਾਲੂਮ ਇਹੋ ਹੁੰਦਾ ਸੀ ਕਿ ਫਕੀਰ ਅਜ਼ੀਜ਼ੋਦੀਨ ਨੂੰ ਕੁਦਰਤ ਨੇ ਖਾਲਸਾ ਰਾਜ ਦੀ ਦਿਮਾਗੀ ਸੇਵਾ ਕਰਨ ਲਈ ਸਾਜਿਆ ਸੀ। ਮੈਦਾਨ ਜੰਗ ਲਈ ਮਹਾਰਾਜਾ ਸਾਹਿਬ ਪਾਸ ਹੋਰ ਬਤੇਰੇ ਸੂਰਮੇ ਮੌਜੂਦ ਸਨ। ਭਾਵੇਂ ਇਸ ਨੇ ਇਸ ਮੁਹਿੰਮ ਨੂੰ ਵੀ ਬੜੀ ਸਫ਼ਲਤਾ ਨਾਲ ਸਿਰੇ ਚੜ੍ਹਾਇਆ, ਪਰ ਇਸ ਦੇ ਉਪਰੰਤ ਅਸੀਂ ਬਹੁਤ ਘਟ ਫਕੀਰ ਜੀ ਨੂੰ ਮੈਦਾਨ ਜੰਗ ਵਿਚ ਲੜਦਾ ਦੇਖਦੇ ਹਾਂ।

---

1. ਕਰਨਲ ਮੈਸੀ, ਸਫਾ ੧੭੧। ਇਹ ਜਾਗੀਰ ਅਜੇ ਤਕ ਇਸ ਘਰਾਣੇ ਕੋਲ ਮੌਜੂਦ ਹੈ। ਨਹਿਰ ਦੇ ਆ ਜਾਣ ਨਾਲ ਹੁਣ ਇਸ ਦੀ ਆਮਦਨੀ ੧੩੦੦੦੦ ਤਕ ਪਹੁੰਚ ਗਈ ਹੈ।

ਸੰਨ ੧੮੧੩ ਵਿਚ ਖਾਲਸੇ ਨੇ ਜਦ ਅਫ਼ਗਾਨਾਂ ਨੂੰ ਲਕ-ਤੋੜਵੀਂ ਭਾਂਜ ਦੇ ਕੇ ਪੰਜਾਬ ਵਿੱਚੋਂ ਸਦਾ ਲਈ ਕੱਢ ਦਿੱਤਾ ਤਾਂ ਇਸ ਨਾਲ ਲਾਗਵੇਂ ਇਲਾਕੇ ਦੇ ਪ੍ਰਬੰਧ ਲਈ ਮਹਾਰਾਜਾ ਸਾਹਿਬ ਨੇ ਫਕੀਰ ਜੀ ਨੂੰ ਪਹਿਲੇ ਪਹਿਲ ਉਧਰ ਭੇਜਿਆ। ਇੱਥੇ ਆ ਕੇ ਇਸ ਨੇ ਛੱਛ ਦੇ ਇਲਾਕੇ ਦਾ ਪ੍ਰਬੰਧ ਬੜੀ ਯੋਗਤਾ ਨਾਲ ਕੀਤਾ, ਜਿਸ ਨੂੰ ਅਜ ਤੱਕ ਇੱਥੋਂ ਦੇ ਲੋਕ ਯਾਦ ਕਰਦੇ ਹਨ।

ਸੰਨ ੧੮੧੨ ਦੀਆਂ ਸਰਦੀਆਂ ਵਿਚ ਮਹਾਰਾਜਾ ਸਾਹਿਬ ਨੇ ਫਕੀਰ ਅਜ਼ੀਜ਼ੋਦੀਨ ਨੂੰ ਯਾਰ ਮੁਹੰਮਦ ਖਾਨ ਨਾਲ ਬਾਜ ਗੁਜ਼ਾਰੀ ਦਾ ਫੈਸਲਾ ਕਰਨ ਲਈ ਪਿਸ਼ਾਵਰ ਭੇਜਿਆ। ਇਸੇ ਤਰ੍ਹਾਂ ਸੱਯਦ ਅਹਿਮਦ ਦੇ ਜਾਲ ਵਿੱਚੋਂ ਯੂਸਫ-ਜ਼ਈਆਂ ਨੂੰ ਆਜ਼ਾਦ ਕਰਾਨ ਲਈ ਸ਼ਹਿਜ਼ਾਦਾ ਸ਼ੇਰ ਸਿੰਘ ਨਾਲ, ਇਲਾਕਾ ਸਰਹਦ ਵੱਲ ਘੱਲਿਆ; ਇਸ ਕਾਰਜ ਵਿਚ ਆਪ ਨੂੰ ਪੂਰੀ ਸਫਲਤਾ ਪ੍ਰਾਪਤ ਹੋਈ।

## ਫਕੀਰ ਜੀ ਦਾ ਸ਼ਿਮਲੇ ਜਾਣਾ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਇੱਕ ਰਾਜਸੀ ਮਿਸ਼ਨ ਸੰਨ ੧੮੩੧ ਦੀਆਂ ਗਰਮੀਆਂ ਦੇ ਆਰੰਭ ਵਿਚ ਲਾਰਡ ਵਿਲੀਅਮ ਬੈਨਟਿਕ ਗਵਰਨਰ ਜਨਰਲ ਹਿੰਦ ਨੂੰ ਮਿਲਣ ਲਈ ਸ਼ਿਮਲੇ ਭੇਜਿਆ ਗਿਆ, ਜਿਸ ਵਿਚ ਇਨ੍ਹਾਂ ਮੁਖੀਆਂ ਦਾ ਨਾਮ ਲਿਖਣ ਯੋਗ ਹੈ ਸਰਦਾਰ ਹਰੀ ਸਿੰਘ ਨਲੂਆ, ਫ਼ਕੀਰ ਅਜ਼ੀਜ਼ੋਦੀਨ, ਦੀਵਾਨ ਮੋਤੀ ਰਾਮ, ਸਰਦਾਰ ਨਿਧਾਨ ਸਿੰਘ ਪੰਜ-ਹਥਾ, ਸਰਦਾਰ ਅਜੀਤ ਸਿੰਘ ਸਿੰਧਾਂਵਾਲੀਆ ਅਤੇ ਸਰਦਾਰ ਲਹਿਣਾ ਸਿੰਘ ਮਜੀਠੀਆ। ਸ਼ਿਮਲੇ ਪਹੁੰਚ ਕੇ ਇਸ ਮਿਸ਼ਨ ਨੇ ਮਹਾਰਾਜਾ ਸਾਹਿਬ ਦੀ ਇੱਛਾ ਅਨੁਸਾਰ ਸਾਰੀਆਂ ਰਾਜਸੀ ਉਲਝਣਾਂ ਨੂੰ ਬੜੀ ਯੋਗਤਾ ਨਾਲ ਨਖੇਰਿਆ। ਇਸ ਮਹਾਨ ਕਾਰਜ ਦੀ ਸਫ਼ਲਤਾ ਵਿਚ ਫਕੀਰ ਅਜ਼ੀਜ਼ੋ ਦੀਨ ਦਾ ਨਾਮ ਖਾਸ ਸ਼ਲਾਘਾ ਯੋਗ ਸੀ। ਇਸ ਸਮੇਂ ਲਾਰਡ ਵਿਲੀਅਮ ਬੈਨਟਿਕ ਅਤੇ ਮਹਾਰਾਜਾ ਸਾਹਿਬ ਵਿਚ ਮਿਲਣੀ ਬਾਰੇ ਵੀ ਫੈਸਲਾ ਕੀਤਾ ਗਿਆ ਸੀ, ਜਿਸ ਅਨੁਸਾਰ ੨੬ ਅਕਤੂਬਰ ੧੮੩੧ ਨੂੰ ਰੋਪੜ ਦੇ ਮੈਦਾਨ ਵਿਚ ਇਹ ਸ਼ਹਾਨਾ ਮੁਲਾਕਾਤ ਬੜੀ ਭਾਰੀ ਸ਼ਾਨ-ਸ਼ੌਕਤ ਨਾਲ ਹੋਈ ਜੋ ਇਤਿਹਾਸ ਵਿਚ 'ਸੁਨਹਿਰੀ ਮੁਲਾਕਾਤ' ਦੇ ਨਾਮ ਪਰ ਪ੍ਰਸਿੱਧ ਹੈ। ਇਸ ਕਠਨ ਤੇ ਵੱਡੀ ਜ਼ਿੰਮੇਵਾਰੀ ਦੇ ਕੰਮ ਨੂੰ ਫਕੀਰ ਜੀ ਨੇ ਸਰਦਾਰ ਹਰੀ ਸਿੰਘ ਨਲੂਆ ਨਾਲ ਮਿਲ ਕੇ ਬੜੀ ਯੋਗਤਾ ਨਾਲ ਨਿਬਾਹਿਆ ਸੀ।

ਸੰਨ ੧੮੩੪ ਵਿਚ ਖਾਲਸਾ ਫੌਜ ਨੇ ਪਿਸ਼ਾਵਰ ਅਤੇ ਇਸ ਦੇ ਨਾਲ ਲਾਗਵੇਂ ਸਾਰੇ ਸਰਹੱਦੀ ਇਲਾਕੇ ਨੂੰ ਫਤਹ ਕਰਕੇ ਪੂਰੇ ਸਤ ਸੌ ਸਾਲ ਦੇ ਵਿਛੋੜੇ ਦੇ ਬਾਅਦ ਅਫਗਾਨਿਸਤਾਨ ਤੋਂ ਕੱਟ ਕੇ ਇਸ ਨੂੰ ਮੁੜ ਆਪਣੇ ਪੁਰਾਤਨ ਰੂਪ ਵਿਚ ਪੰਜਾਬ ਦੇ ਨਾਲ ਮਿਲਾ ਦਿੱਤਾ।

ਅਫ਼ਗਾਨਾਂ ਦੇ ਹੱਥੋਂ ਇਸ ਸੂਬੇ ਦੇ ਨਿਕਲ ਜਾਣ ਦੇ ਕਾਰਨ ਉਨ੍ਹਾਂ ਦਾ ਮੁੱਦਤਾਂ ਦਾ ਬਣਿਆ ਹੋਇਆ ਰੋਅਬ ਮੂਲੋਂ ਹੀ ਨਾਸ ਹੋ ਗਿਆ ਸੀ। ਇਸ ਸੂਬੇ ਦੀ ਮੁੜ ਪ੍ਰਾਪਤੀ ਲਈ ਅਫ਼ਗਾਨ ਹੁਕਮਰਾਨਾਂ ਨੂੰ ਕਈ ਯੋਗ ਅਤੇ ਅਯੋਗ ਚਾਲਾਂ ਚੱਲਣੀਆਂ ਪਈਆਂ। ਇਨ੍ਹਾਂ ਵਿੱਚੋਂ ਇਕ ਇਹ ਸੀ ਕਿ ਅਗਲੇ ਸਾਲ ਸੰਨ ੧੮੩੫ ਵਿਚ ਅਮੀਰ ਦੋਸਤ ਮੁਹੰਮਦ ਖਾਨ ਬਹੁਤ ਸਾਰੀ ਅਫ਼ਗਾਨੀ

---

1. ਸਰ ਲੈਪਲ ਗ੍ਰਿਫਨ, ਰਈਸਾਨੇ ਪੰਜਾਬ, ਸਫਾ ੨੪੪।

ਫੌਜ ਲੈ ਕੇ ਇਸ ਇਰਾਦੇ ਨਾਲ ਪਿਸ਼ਾਵਰ ਵਲ ਆਇਆ ਕਿ ਉਹ ਫਿਰ ਇਸ ਸੂਬੇ ਨੂੰ ਜਿੱਤ ਕੇ ਆਪਣੇ ਕਬਜ਼ੇ ਵਿਚ ਕਰ ਲਏ[1]।

ਇੱਧਰੋਂ ਖਾਲਸੇ ਵੱਲੋਂ ਵੀ ਭਾਰੀ ਤਿਆਰੀਆਂ ਇਸ ਦੇ ਰੋਕਣ ਲਈ ਕੀਤੀਆਂ ਗਈਆਂ। ੧੧ ਮਈ ੧੮੩੫ ਦੀ ਸਵੇਰ ਨੂੰ ਤੈਹਕਾਲ ਬਾਲਾ ਦੇ ਮੈਦਾਨ ਵਿਚ ਅਮੀਰ ਨੇ ਖਾਲਸਾ ਫੌਜ ਪਰ ਹੱਲਾ ਕੀਤਾ, ਪਰ ਅੱਗੋਂ ਖਾਲਸੇ ਨੇ ਇਸ ਨੂੰ ਐਸੇ ਹੱਥ ਦੱਸੇ ਕਿ ਉਸ ਨੂੰ ਲੈਣੇ ਦੇ ਦੇਣੇ ਪੈ ਗਏ, ਅਰਥਾਤ ਬਹੁਤ ਸਾਰਾ ਜੰਗੀ ਸਮਿਆਨ ਅਤੇ ਦੋ ਵੱਡੀਆਂ ਤੋਪਾਂ ਖਾਲਸੇ ਦੀ ਭੇਟਾ ਕਰਕੇ ਜਿਧਰੋਂ ਆਇਆ ਸੀ ਉੱਧਰ ਨੂੰ ਹੀ ਪਰਤ ਗਿਆ।

## ਫਕੀਰ ਜੀ ਦੋਸਤ ਮੁਹੰਮਦ ਖਾਨ ਦੀ ਬੰਦੀ ਵਿਚ

ਮੈਦਾਨਿ ਜੰਗ ਵਿੱਚੋਂ ਨੱਸਦਿਆਂ ਦੋਸਤ ਮੁਹੰਮਦ ਖਾਨ ਨੂੰ ਇਹ ਪੂਰਾ ਯਕੀਨ ਹੋ ਗਿਆ ਕਿ ਹੁਣ ਤਲਵਾਰ ਦੇ ਜ਼ੋਰ ਨਾਲ ਪਿਸ਼ਾਵਰ ਨੂੰ ਮੁੜ ਪ੍ਰਾਪਤ ਕਰਨਾ ਤਾਂ ਉਸ ਲਈ ਅਸੰਭਵ ਗੱਲ ਹੈ। ਇਸ ਨਿਰਾਸਤਾ ਵਿਚ ਇਸ ਸਮੇਂ ਇਸ ਨੂੰ ਇਕ ਬੜੀ ਅਯੋਗ ਸੂਝ ਸੁੱਝੀ, ਜਿਸ ਨਾਲ ਉਸਨੇ ਆਪਣੀ ਪ੍ਰਸਿੱਧਤਾ ਨੂੰ ਰਾਜਸੀ ਦ੍ਰਿਸ਼ਟੀਕੋਣ ਤੋਂ ਨੀਵਾਂ ਕਰ ਲਿਆ, ਉਹ ਇਸ ਤਰ੍ਹਾਂ ਸੀ ਕਿ ਦੱਰਾ ਖੈਬਰ ਵਿਚ ਪਹੁੰਚ ਕੇ ਉਸ ਨੇ ਆਪਣਾ ਵਕੀਲ ਮਹਾਰਾਜਾ ਸਾਹਿਬ ਪਾਸ ਭੇਜਿਆ ਅਤੇ ਇਹ ਮੰਗ ਕੀਤੀ ਕਿ ਉਹ ਨਿਤ ਨਿਤ ਦੀਆਂ ਲੜਾਈਆਂ ਤੋਂ ਅੱਕ ਗਿਆ ਹੈ, ਆਪ ਆਪਣੇ ਕੋਈ ਜ਼ਿਮੇਵਾਰ ਏਲਚੀ ਸਾਡੇ ਪਾਸ ਭੇਜ ਦੇਵੋ, ਤਾਂ ਕਿ ਆਪ ਦੇ ਤੇ ਸਾਡੇ ਵਿਚਾਲੇ ਇਕ ਪੱਕੀ ਹੱਦ ਬੰਦੀ ਨੀਯਤ ਕੀਤੀ ਜਾਏ ਤੇ ਅੱਗੇ ਨੂੰ ਸਦਾ ਦੇ ਝਗੜੇ ਝੇੜੇ ਮੁੱਕ ਜਾਣ; ਨਾਲ ਹੀ ਅਮੀਰ ਸਾਹਿਬ ਨੇ ਇਸ ਗੱਲ ਦਾ ਵੀ ਭਰੋਸਾ ਲਿਖ ਭੇਜਿਆ ਸੀ ਕਿ ਰਾਜਸੀ ਨਿਯਮਾਂ ਅਨੁਸਾਰ ਸਫੀਰਾਂ ਦੀ ਰੱਖਿਆ ਦੀ ਜ਼ਿਮੇਵਾਰੀ ਉਸ ਦੇ ਜ਼ਿਮੇਂ ਹੋਵੇਗੀ, ਇਸ ਲਈ ਇਨ੍ਹਾਂ ਨਾਲ ਫੌਜ ਦੀ ਲੋੜ ਨਹੀਂ। ਮਹਾਰਾਜਾ ਸਾਹਿਬ ਨੇ ਸ਼ਾਹੀ ਤਰੀਕੇ ਅਨੁਸਾਰ ਅਮੀਰ ਦੋਸਤ ਮੁਹੰਮਦ ਖਾਨ ਦੀ ਇਸ ਮੰਗ ਨੂੰ ਯੋਗ ਸਮਝ ਕੇ ਇਸ ਕੰਮ ਲਈ ਫਕੀਰ ਅਜ਼ੀਜ਼ੋਦੀਨ ਨੂੰ, ਸਣੇ ਸਹਾਇਕਾਂ ਦੇ, ਆਪਣਾ ਭਾਵ ਸਮਝਾ ਕੇ ਅਮੀਰ ਕੋਲ ਭੇਜ ਦਿੱਤਾ। ਫਕੀਰ ਜੀ ਜਦ ਅਮੀਰ ਪਾਸ ਪੁੱਜੇ ਤਾਂ ਉਹ ਇਖ਼ਲਾਕ ਅਤੇ ਕੌਮਾਂਤ੍ਰੀ ਮਰਯਾਦਾ ਦੇ ਉਲਟ ਇਨ੍ਹਾਂ ਨੂੰ ਨਜ਼ਰ ਬੰਦੀ ਵਿਚ ਰੱਖ ਕੇ ਆਪਣੇ ਨਾਲ ਜਲਾਲਾਬਾਦ ਲੈ ਗਿਆ। ਇੱਥੇ ਪਹੁੰਚ ਕੇ ਅਮੀਰ ਨੇ ਫਕੀਰ ਸਾਹਿਬ ਪਰ ਦਬਾ ਪਾਕੇ ਆਖਿਆ ਕਿ ਆਪ ਮਹਾਰਾਜਾ ਸਾਹਿਬ ਨੂੰ ਲਿਖੋ ਕਿ ਪਿਸ਼ਾਵਰ ਮੈਨੂੰ ਵਾਪਸ ਦੇ ਦੇਵੇ ਅਤੇ ਜਦ ਤੱਕ ਆਪ ਮੈਨੂੰ ਪਿਸ਼ਾਵਰ ਉਸ ਤੋਂ ਨਹੀਂ ਦਿਵਾਓਗੇ ਮੈਂ ਆਪ ਨੂੰ ਇੱਥੋਂ ਜਾਣ ਨਹੀਂ ਦਿਆਂਗਾ, ਕਿਉਂਕਿ ਮੈਨੂੰ ਇਹ ਗੱਲ ਚੰਗੀ ਤਰ੍ਹਾਂ ਮਾਲੂਮ ਹੈ ਕਿ ਮਹਾਰਾਜਾ ਆਪ ਦੀ ਗੱਲ ਸਦਾ ਮੰਨਦਾ ਹੈ। ਫਕੀਰ ਸਾਹਿਬ ਨੇ ਜੋ ਬੜੇ ਨੇਕ ਸੁਭਾਵ ਵਾਲੇ ਅਤੇ ਆਪਣੇ ਸਮੇਂ ਦੇ ਚੋਟੀ ਦੇ ਵਿਦਵਾਨ ਸਨ – ਅਮੀਰ ਦੋਸਤ ਮੁਹੰਮਦ ਖਾਨ ਨੂੰ ਬੜੀ ਯੋਗਤਾ ਨਾਲ ਸਮਝਾਯਾ ਕਿ ਆਪ ਦਾ ਮੈਨੂੰ ਇੱਥੇ ਰੋਕੀ ਰੱਖਣਾ ਮੇਰੇ ਲਈ ਤਾਂ ਕੋਈ ਹਾਨੀਕਾਰਕ ਨਹੀਂ, ਪਰ ਆਪਦਾ ਇਹ ਅਯੋਗ ਕੰਮ ਆਪ ਲਈ ਤੇ ਅਫ਼ਗਾਨਿਸਤਾਨ ਦੀ ਇਸਲਾਮੀ ਹਕੂਮਤ ਲਈ ਤਬਾਹੀ ਦਾ ਕਾਰਨ ਸਾਬਤ ਹੋਵੇਗਾ। ਸ਼ੇਰਿ ਪੰਜਾਬ ਨੂੰ ਜਦ ਆਪਦੇ ਇਸ ਅਤਿ ਨਿੰਦਤ ਕੰਮ ਦਾ ਪਤਾ ਲੱਗੇਗਾ ਤਾਂ ਅਫ਼ਗਾਨਿਸਤਾਨ ਦੇ ਹਜ਼ਾਰਾਂ ਬਿਦੋਸ਼ੇ ਜੀਵ ਤਲਵਾਰ ਦੀ ਘਾਟ ਤੋਂ ਪਾਰ ਕੀਤੇ ਜਾਣਗੇ। ਖ਼ੁਦਾ ਦੇ ਰਸੂਲ ਦੀ ਖਾਤਰ ਮੈਨੂੰ ਇਸ ਗੁਨਾਹ ਦਾ

ਭਾਗੀ ਨਾ ਬਣਾਇਆ ਜਾਏ। ਇੱਥੋਂ ਦੀ ਇਸਲਾਮੀ ਪਰਜਾ ਪਰ ਤਰਸ ਕਰੋ ਤੇ ਮੈਨੂੰ ਛੇਤੀ ਤੋਂ ਛੇਤੀ ਪਿਸ਼ਾਵਰ ਪੁਚਾ ਦਿਓ, ਤਾਕਿ ਐਸਾ ਨਾ ਹੋਵੇ ਜੋ ਸ਼ੇਰਿ ਪੰਜਾਬ ਖਾਲਸਾ ਫੌਜ ਨੂੰ ਇੱਧਰ ਚੜ੍ਹਾਈ ਦਾ ਹੁਕਮ ਦੇ ਦੇਵੇ ਤੇ ਫਿਰ ਉਨ੍ਹਾਂ ਨੂੰ ਰੋਕਣਾ ਮੇਰੇ ਵਸ ਤੋਂ ਵੀ ਬਾਹਰ ਹੋ ਜਾਏ। ਲਿਖਿਆ ਹੈ ਕਿ ਅਮੀਰ ਦੋਸਤ ਮੁਹੰਮਦ ਖਾਨ ਨੇ ਜਦ ਦਾਨੇ ਫਕੀਰ ਜੀ ਦੀ ਕਥਨੀ ਨੂੰ ਬੜੇ ਗਹੁ ਨਾਲ ਵਿਚਾਰਿਆ ਤਾਂ ਇਹ ਗੱਲ ਸੋਲਾਂ ਆਨੇ ਠੀਕ ਭਾਸੀ। ਅਮੀਰ ਨੇ ਉਸੀ ਵਕਤ ਇਕ ਬਹੁਮੁੱਲੀ ਖ਼ਿਲਤ ਫਕੀਰ ਜੀ ਦੀ ਭੇਟ ਕਰਕੇ ਇਸ ਨੂੰ ਬਿਨਾਂ ਦੇਰ ਪਿਸ਼ਾਵਰ ਪਹੁੰਚਾਣ ਦਾ ਪ੍ਰਬੰਧ ਕਰ ਦਿੱਤਾ। ਮਹਾਰਾਜਾ ਸਾਹਿਬ ਨੂੰ ਜਦ ਅਮੀਰ ਦੇ ਇਸ ਕੁਕਰਮ ਦਾ ਪਤਾ ਲੱਗਾ ਤਾਂ ਆਪ ਦੇ ਖਾਲਸਈ ਜੋਸ਼ ਨੇ ਉਛਾਲਾ ਖਾਧਾ ਤੇ ਸਰਦਾਰ ਹਰੀ ਸਿੰਘ ਨਲੂਏ ਨੂੰ ਹੁਕਮ ਦਿੱਤਾ ਕਿ ਇਕ ਤਕੜੀ ਫੌਜ ਨਾਲ ਜਲਾਲਾਬਾਦ ਵਲ ਕੂਚ ਕਰ ਦੇਵੋ, ਪਰ ਫਕੀਰ ਜੀ ਨੇ ਆਪਣੇ ਸ਼ਾਂਤ ਸੁਭਾਵ ਅਨੁਸਾਰ ਬੜੇ ਅਦਬ ਨਾਲ ਮਹਾਰਾਜਾ ਸਾਹਿਬ ਦੀ ਹਜ਼ੂਰੀ ਵਿਚ ਬੇਨਤੀ ਕੀਤੀ ਕਿ ਉਹ ਅਮੀਰ ਦੋਸਤ ਮੁਹੰਮਦ ਨਾਲ ਵਾਇਦਾ ਕਰ ਆਇਆ ਹੈ ਕਿ ਉਸ ਦੇ ਇਸ ਕਸੂਰ ਨੂੰ ਉਹ ਸ਼ੇਰਿ ਪੰਜਾਬ ਤੋਂ ਬੇਨਤੀ ਕਰਕੇ ਬਖਸ਼ਵਾ ਲਏਗਾ, ਸੋ ਮੇਰੀ ਖਾਤਰ ਇਸ ਸਮੇਂ ਹੋਰ ਵਧੇਰੀ ਕਾਰਵਾਈ ਨਾ ਕੀਤੀ ਜਾਏ। ਹੁਣ ਫਕੀਰ ਜੀ ਦੀ ਬੇਨਤੀ ਸੁਣ ਕੇ ਮਸਾਂ ਕਿਤੇ ਸ਼ੇਰਿ ਪੰਜਾਬ ਦਾ ਜੋਸ਼ ਠੰਡਾ ਹੋਇਆ।

## ਚਲਾਣਾ

ਸੰਨ ੧੮੩੯ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਗੁਰਪੁਰੀ ਚੜ੍ਹਾਈ ਕਰ ਜਾਣ ਦੇ ਬਾਅਦ ਵੀ ਫਕੀਰ ਸਾਹਿਬ ਮਹਾਰਾਜਾ ਖੜਗ ਸਿੰਘ ਜੀ, ਨੌਨਿਹਾਲ ਸਿੰਘ ਜੀ ਤੇ ਸ਼ੇਰ ਸਿੰਘ ਜੀ ਦੇ ਰਾਜ ਸਮੇਂ ਉਸੇ ਤਰ੍ਹਾਂ ਵਜ਼ਾਰਤ ਪਰ ਕਾਇਮ ਰਹੇ ਅਤੇ ਆਪ ਇਸ ਤਰ੍ਹਾਂ ਲਗਪਗ ੪੫ ਸਾਲ ਰਾਜ ਦੀ ਰਾਜਸੀ ਸੇਵਾ ਕਰਕੇ ੩ ਦਸੰਬਰ ਸੰਨ ੧੮੪੪ ਦੀ ਸ਼ਾਮ ਨੂੰ ਇਸ ਅਸਾਰ ਸੰਸਾਰ ਤੋਂ ਕੂਚ ਕਰ ਗਏ।

## ਫਕੀਰ ਜੀ ਦੇ ਜੀਵਨ ਪਰ ਇੱਕ ਨਜ਼ਰ

ਫਕੀਰ ਅਜ਼ੀਜ਼ੋਦੀਨ, ਜਿਸ ਨੇ ਆਪਣਾ ਸਾਰਾ ਦਿਮਾਗ, ਸਾਰੀ ਸਮਝ ਤੇ ਜੀਵਨ ਦੀ ਸਾਰੀ ਸ਼ਕਤੀ ਖਾਲਸਾ ਰਾਜ ਦੀ ਬਹੁ-ਮੁੱਲੀ ਸੇਵਾ ਵਿਚ ਖਰਚ ਕੀਤੀ, ਇਹ ਖਾਲਸਾ ਰਾਜ ਦਾ ਬਦੇਸ਼ੀ ਵਜ਼ੀਰ (Foreign Minister) ਸੀ। ਵਿਦੇਸ਼ੀ ਹਕੂਮਤਾਂ ਨਾਲ ਇਸੇ ਦੇ ਰਾਹੀਂ ਪੱਤ੍ਰ ਵਿਵਹਾਰ ਹੁੰਦਾ ਸੀ। ਬਾਹਰ ਦੇ ਮਾਮਲੇ ਸ਼ੇਰਿ ਪੰਜਾਬ ਵਧੇਰੇ ਇਸੇ ਦੀ ਰਾਏ ਨਾਲ ਹੀ ਫੈਸਲਾ ਕਰਦੇ ਹੁੰਦੇ ਸਨ। ਇਸ ਦਾ ਕੰਮ ਬੜਾ ਨਾਜ਼ਕ ਜ਼ਿੰਮੇਵਾਰੀ ਦਾ ਸੀ, ਪਰ ਇਸ ਨੇ ਇਸ ਨੂੰ ਦਿਆਨਤ ਦਾਰੀ ਤੇ ਵਫਾਦਾਰੀ ਨਾਲ ਨਿਬਾਹਿਆ। ਉਹ ਸਿਖ ਇਤਿਹਾਸ ਵਿਚ ਸਦਾ ਯਾਦ ਰਹੇਗਾ। ਇਸ ਸਿਲਸਿਲੇ ਵਿਚ ਕਦੇ ਕਦੇ ਬੜੇ ਗੁੰਝਲਦਾਰ ਮਾਮਲੇ ਸਾਹਮਣੇ ਆ ਜਾਂਦੇ ਹੁੰਦੇ ਸਨ। ਇਨ੍ਹਾਂ ਬਰੀਕ ਅੜਾਉਣੀਆਂ ਨੂੰ ਇਹ ਆਪਣੀ ਸੂਖਮ ਸਿਆਣਪ ਨਾਲ ਐਸੀ ਚੰਗੀ ਤਰ੍ਹਾਂ ਸੁਲਝਾਂਦਾ ਹੁੰਦਾ ਸੀ ਕਿ ਵੇਖਣ ਵਾਲੇ ਹੈਰਾਨ ਰਹਿ ਜਾਂਦੇ ਸਨ।

ਫਕੀਰ ਜੀ ਦੇ ਜੀਵਨ ਵਿਚ ਇੱਕ ਨਾਜ਼ਕ ਘੜੀ ਇਸ ਦੀ ਪ੍ਰੀਖਿਆ ਦੀ ਆਈ ਸੀ, ਜਿਸ ਨੂੰ ਇਸ ਨੇ ਐਸੀ ਸੁਚੱਜਤਾ ਭਰੀ ਹਾਜ਼ਰ-ਜਵਾਬੀ ਨਾਲ ਨਿਬਾਹਿਆ ਕਿ ਲਾਰਡ ਵਿਲਿਅਮ ਬੈਂਨਟਿਕ ਵਰਗਾ ਪ੍ਰਸਿੱਧ ਸੁਘੜ ਗਵਰਨਰ ਜਨਰਲ ਸਣੇ ਦਰਬਾਰੀਆਂ ਦੇ, ਵਾਹ ਵਾਹ ਕਰ ਉਠਿਆ ਸੀ। ਇਹ ਘਟਨਾ ਇਸ ਤਰ੍ਹਾਂ ਹੋਈ – ਜਿਹਾ ਕਿ ਅਸੀਂ ਪਿਛੇ ਲਿਖ ਆਏ ਹਾਂ – ਅਪ੍ਰੈਲ

ਸੰਨ ੧੮੩੧ ਵਿਚ ਫਕੀਰ ਜੀ ਸਰਦਾਰ ਹਰੀ ਸਿੰਘ ਨਲੂਏ ਆਦਿ ਨਾਲ ਇਕ ਰਾਜਸੀ ਕਾਰਜ ਦੀ ਵਿਚਾਰ ਲਈ ਸ਼ਿਮਲੇ ਗਏ ਸਨ। ਇਸ ਸਮੇਂ ਇੱਕ ਵਡੇ ਅਫਸਰ ਨੇ ਗੱਲਾਂ ਗੱਲਾਂ ਵਿਚ ਫਕੀਰ ਅਜ਼ੀਜ਼ੋਦੀਨ ਤੋਂ ਪੁੱਛਿਆ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੀ ਕਿਹੜੀ ਅੱਖ ਬੀਮਾਰੀ ਸਮੇਂ ਰਹਿ ਗਈ ਸੀ। ਇਸ ਦੇ ਉੱਤਰ ਵਿਚ ਤੁਰਤ ਫਕੀਰ ਜੀ ਨੇ ਆਖਿਆ ਕਿ ਮੇਰੇ ਬਾਦਸ਼ਾਹ ਸ਼ੇਰਿ ਪੰਜਾਬ ਦੇ ਚਿਹਰੇ ਦਾ ਜਲਾਲ ਇੱਨਾਂ ਤੇਜਸਵੀ ਹੈ ਕਿ ਜਿਸਦੀ ਝਾਲ ਕੋਈ ਝੱਲ ਨਹੀਂ ਸੱਕਦਾ, ਇਸ ਲਈ ਮੈਂ ਇਸ ਗੱਲ ਦੇ ਦੱਸਣ ਤੋਂ ਅਸਮਰੱਥ ਹਾਂ[1]।

ਫਕੀਰ ਜੀ ਦੇ ਇਸ ਯੋਗ ਉੱਤਰ ਨੂੰ ਸੁਣ ਕੇ ਸਾਰੇ ਅੰਗਰੇਜ਼ ਅਫਸਰ, ਸਣੇ ਗਵਰਨਰ ਜਨਰਲ ਦੇ, ਫਕੀਰ ਸਾਹਿਬ ਦੀ ਲਿਆਕਤ ਤੇ ਆਪਣੇ ਸੁਆਮੀ ਲਈ ਇਸ ਦੇ ਮਨ ਵਿਚ ਸ਼ਰਧਾ ਤੇ ਸਤਿਕਾਰ ਦੇ ਭਾਵ ਨੂੰ ਸੁਣ ਕੇ ਬੜੀ ਸ਼ਲਾਘਾ ਕਰਦੇ ਸਨ।

ਸੰਨ ੧੮੩੫ ਵਿਚ ਵੀ – ਜਿਹਾ ਕਿ ਆਪ ਪਿੱਛੇ ਪੜ੍ਹ ਆਏ ਹੋ – ਇਹ ਖਾਲਸਾ ਰਾਜ ਦੀ ਖਾਤਰ ਆਪਣੇ ਹਮਮਜ਼੍ਹਬ ਅਮੀਰ ਦੋਸਤ ਮੁਹੰਮਦ ਖਾਨ ਵਾਲੀਏ ਕਾਬਲ ਦੀ ਬੰਦੀ ਵਿਚ ਵੀ ਪਿਆ, ਪਰ ਉਥੇ ਭੀ ਜੋ ਯੋਗਤਾ ਆਪ ਨੇ ਦੱਸੀ ਉਸ ਦਾ ਜ਼ਿਕਰ ਅਮੀਰ ਸਾਹਿਬ ਸਦਾ ਜਿਰਗਿਆਂ ਵਿਚ ਕਰਦਾ ਹੁੰਦਾ ਸੀ ਤੇ ਖੁਲ੍ਹਮ ਖੁਲ੍ਹਾ ਆਖਿਆ ਕਰਦਾ ਸੀ ਕਿ ਜਿਸ ਮਾਲਕ ਪਾਸ ਫਕੀਰ ਅਜ਼ੀਜ਼ੋ ਦੀਨ ਵਰਗੇ ਵਫ਼ਾਦਾਰ ਨੌਕਰ ਹੋਣ ਉਹ ਮਾਲਕ ਕਿੰਨਾ ਖੁਸ਼ਨਸੀਬ ਹੈ।

ਫਕੀਰ ਜੀ ਬਿਦੇਸ਼ੀ ਵਜ਼ਾਰਤ ਦੇ ਕੰਮ ਤੋਂ ਛੁੱਟ ਸ਼ੇਰਿ ਪੰਜਾਬ ਦਾ ਘਰੋਗੀ ਹਕੀਮ Family--Doctor ਵੀ ਸੀ। ਇਹ ਕੰਮ ਬਹੁਤ ਬੜੇ ਭਰੋਸੇ ਦਾ ਸੀ, ਉਹ ਕਦੀ ਕਦੀ ਫੌਜ ਨਾਲ ਮੈਦਾਨਿ ਜੰਗ ਵਿਚ ਵੀ ਜਾਇਆ ਕਰਦਾ ਸੀ। ਉੱਥੇ ਵੀ ਆਪਣੀ ਪ੍ਰਸਿੱਧ ਦੂਰਦ੍ਰਿਸ਼ਟੀ ਤੋਂ ਹੀ ਕੰਮ ਲੈਂਦਾ ਹੁੰਦਾ ਸੀ। ਗਰਜ਼ ਇਹ ਕਿ ਖਾਲਸਾ ਸਲਤਨਤ ਦੇ ਅਸਿੱਖ ਵਜ਼ੀਰਾਂ ਵਿੱਚੋਂ ਇਹ ਸਭ ਤੋਂ ਵਧ ਖਾਲਸਾ ਰਾਜ ਦਾ ਸ਼ੁਭਚਿੰਤਕ ਤੇ ਵਫ਼ਾਦਾਰ ਸੀ।

---

1. ਦੀ ਪੰਜਾਬ ਚੀਫਸ ਜਿ: ੧ ਸਫਾ ੯੯।

# ਸ: ਬੁਧ ਸਿੰਘ ਸਿੰਧਾਂਵਾਲੀਆ

## ਜਾਣ ਪਛਾਣ

ਸਿੰਧਾਵਾਲੀਏ ਸਰਦਾਰ, ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸ਼ਾਹੀ ਘਰਾਣੇ ਵਿੱਚੋਂ ਦਾਦੇ ਪੋਤ੍ਰੇ ਭਾਈ ਸਨ, ਇਸ ਘਰਾਣੇ ਦਾ ਦਬਦਬਾ ਸਾਰੇ ਪੰਜਾਬ ਵਿਚ ਮੰਨਿਆ ਜਾਂਦਾ ਸੀ। ਇਨ੍ਹਾਂ ਸੂਰਬੀਰਾਂ ਨੇ ਖਾਲਸਾ ਰਾਜ ਦੀ ਉਸਾਰੀ ਲਈ ਅਰੰਭ ਵਿਚ ਜਿਨੀਆਂ ਕੁਰਬਾਨੀਆਂ ਕੀਤੀਆਂ ਤੇ ਕਰੜੀਆਂ ਘਾਲਾਂ ਘਾਲੀਆਂ ਸਨ ਉਹ ਬਹੁਤ ਘਟ ਹੋਰ ਦੇ ਹਿੱਸੇ ਆਈਆਂ ਸਨ, ਖਾਸ ਕਰ ਸੂਬਾ ਸਰਹੱਦ ਵਰਗੇ ਬਿਖੜੇ ਇਲਾਕੇ ਨੂੰ ਖਾਲਸਾ ਰਾਜ ਨਾਲ ਮਿਲਾਣਾ ਅਤੇ ਫਿਰ ਇਸ ਨੂੰ ਰੋਅਬ-ਭਰੀ ਵਰਤੋਂ ਨਾਲ ਆਪਣੇ ਕਾਬੂ ਵਿਚ ਰੱਖ ਕੇ ਪਠਾਣਾਂ ਪਰ ਸਫਲ ਹਕੂਮਤ ਕਰਨਾ, ਇਹ ਇਨ੍ਹਾਂ ਹੀ ਨਿਡਰ ਸੂਰਮਿਆਂ ਦਾ ਕੰਮ ਸੀ। ਇਸ ਵਿਚ ਭੀ ਸੰਦੇਹ ਨਹੀਂ ਕਿ ਬਹਾਦਰ ਹਰੀ ਸਿੰਘ ਨਲੂਆ ਸੂਬਾ ਸਰਹੱਦ ਦੀ ਫਤਹ ਦਾ ਬਾਨੀ ਮੰਨਿਆ ਜਾਂਦਾ ਸੀ, ਪਰ ਖਾਲਸਾ ਰਾਜ ਦੇ ਰੀਕਾਰਡਾਂ ਦੇ ਵਾਚਿਆਂ ਇਸ ਮਹਾਨ ਕੰਮ ਵਿਚ ਸਿੰਧਾਵਾਲੀਏ ਜੋਧਿਆਂ ਦੀਆਂ ਕੁਰਬਾਨੀਆਂ ਵੀ ਕਿਸੇ ਤਰ੍ਹਾਂ ਘੱਟ ਨਹੀਂ ਸਨ। ਇਹ ਹੀ ਕਾਰਨ ਸੀ ਕਿ ਸਿੰਧਾਵਾਲੀਏ ਸਰਦਾਰਾਂ ਨੂੰ ਅੱਜ ਤਕ ਬ੍ਰਿੱਧ ਸਰਹੱਦੀ ਪਠਾਣ ਬੜੇ ਮਾਣ ਨਾਲ 'ਸਾਡੇ ਸਰਹੱਦੀ ਸਰਦਾਰ' ਦੇ ਨਾਮ ਨਾਲ ਯਾਦ ਕਰਦੇ ਹਨ।

ਬਹਾਦਰ ਸਰਦਾਰ ਬੁਧ ਸਿੰਘ ਨੇ ਜਦ ਸੰਨ ੧੮੨੭ ਨੂੰ ਆਪਣੇ ਨਾਲੋਂ ਕਈ ਗੁਣਾਂ ਵਧ ਸੱਯਦ ਅਹਿਮਦ ਸ਼ਾਹ ਬਰੇਲਵੀ ਦੇ ਲਸ਼ਕਰ ਨੂੰ ਖੈਰਾਬਾਦ ਤੇ ਅਕੋੜੇ ਦੇ ਮੈਦਾਨ ਵਿਚ ਕੁਚਲ ਸੁੱਟਿਆ[1] ਤਾਂ ਅੱਗੇ ਇਸ ਦੇ ਨਾਮ ਦੀ ਧਾਕ ਨਾ ਕੇਵਲ ਸਾਰੀ ਸਰਹੱਦ ਵਿਚ ਹੀ ਬੈਠ ਗਈ ਸੀ, ਸਗੋਂ ਕਾਬਲ ਦੀਆਂ ਕੰਧਾਂ ਵੀ ਇਸ ਦੇ ਦਬਦਬੇ ਨਾਲ ਥੱਰ੍ਹਾ ਗਈਆਂ ਸਨ। ਆਪਣੇ ਬ੍ਰਿੱਧ, ਪਰ ਬਹਾਦਰ ਪਿਤਾ ਸਰਦਾਰ ਅਮੀਰ ਸਿੰਘ ਸਿੰਧਾਵਾਲੀਏ ਨਾਲ ਜਦ ਇਸ ਦੇ ਤਿੰਨ ਸ਼ੇਰ-ਦਿਲ ਸਪੁੱਤ੍ਰ ਮਿਲ ਕੇ ਇਕੱਠੇ ਗਾਜ਼ੀਆਂ ਪਰ ਧਾਵਾ ਬੋਲਦੇ ਹੁੰਦੇ ਸਨ ਤਾਂ ਇਉਂ ਪ੍ਰਤੀਤ ਹੁੰਦਾ ਸੀ ਮਾਨੋਂ ਧੁਰ ਆਕਾਸ਼ ਤੋਂ ਬਿਜਲੀ ਕੜਕ ਕੇ ਟੁੱਟ ਪਈ ਹੈ। ਬੱਸ, ਇਸ ਸਮੇਂ ਜੋ ਅਭਾਗਾ ਸਾਮ੍ਹਣੇ ਅੜਿਆ ਸੋ ਝੜਿਆ। ਇਹ ਇਸ ਜੋਸ਼ ਵਿਚ ਸਫਾਂ ਦੀਆਂ ਸਫਾਂ ਤਲਵਾਰ ਦੀ ਘਾਟ ਤੋਂ ਪਾਰ ਕਰਕੇ ਵੈਰੀਆਂ ਦੇ ਕਿਲ੍ਹਿਆਂ ਪਰ ਖਾਲਸਈ ਝੰਡੇ ਝੁਲਾ ਦਿੰਦੇ ਸਨ।

ਇਨ੍ਹਾਂ ਦੀਆਂ ਇਹ ਅਥੱਕ ਘਾਲਾਂ ਮਹਾਰਾਜਾ ਸਾਹਿਬ ਤੋਂ ਭੁੱਲੀਆਂ ਹੋਈਆਂ ਨਹੀਂ ਸਨ, ਸਗੋਂ ਉਹ ਇਨ੍ਹਾਂ ਦੀ ਦਿਲੋਂ ਕਦਰਦਾਨੀ ਕਰਦਾ ਹੁੰਦਾ ਸੀ। ਇਨ੍ਹਾਂ ਦੇ ਬਦਲੇ ਉਸ ਨੇ ਸਿੰਧਾਵਾਲੀਆ ਨੂੰ ਸਭ ਤੋਂ ਵਧ ਜਾਗੀਰਾਂ ਅਤੇ ਸਭ ਤੋਂ ਉੱਚੇ ਖ਼ਿਤਾਬ ਬਖਸ਼ੇ ਹੋਏ ਸਨ। ਮਹਾਰਾਜਾ ਸਾਹਿਬ ਦੇ ਸਮੇਂ ਇਨ੍ਹਾਂ ਦੀ ਸਾਲਾਨਾ ਜਾਗੀਰ ੧੦ ਲਖ ਰੁਪਿਆ ਸੀ। ਇਸ ਦੇ ਨਾਲ ਇਨ੍ਹਾਂ 'ਕੌਮੀ

1. ਬਾਰਨਸ ਟ੍ਰੈਵਲਜ਼ ਇਨ ਬੁਖਾਰਾ, ਜਿ: ੨ ; ਸ: ੭੩੦।

ਖਿਤਾਬ' ਜੋ ਸ਼ੇਰਿ ਪੰਜਾਬ ਨੇ ਇਨ੍ਹਾਂ ਨੂੰ ਦਿੱਤੇ ਸਨ, ਸਭ ਤੋਂ ਉੱਚੇ ਸਨ।ਸ: ਅਤਰ ਸਿੰਘ ਦਾ ਖਿਤਾਬ ਉੱਜਲ ਦੀਦਾਰ, ਨਿਰਮਲ ਬੁਧ, ਸਰਦਾਰ ਬਾਵਿਕਾਰ. ਕਸੀਰੁਲ-ਇਕਤਦਾਰ, ਸਰਵਰੇ, ਗਰੋਹੇ ਨਾਮਦਾਰਾਨ, ਆਲੀ ਤਬਾਅ, ਸ਼ੁਜਾਉਲ ਦੌਲਾ, ਸਰਦਾਰ ਅਤਰ ਸਿੰਘ, ਸ਼ਮਸ਼ੇਰ-ਜੰਗ ਬਹਾਦਰ, ਮਿਲਿਆ ਹੋਇਆ ਸੀ।ਮਹਾਰਾਜਾ ਰਣਜੀਤ ਸਿੰਘ ਦੇ ਸ਼ਾਹੀ ਦਰਬਾਰ ਵਿਚ ਸਭ ਤੋਂ ਉੱਚੀ ਥਾਂ ਇਨ੍ਹਾਂ ਦੇ ਬੈਠਣ ਲਈ ਸੀ।

## ਘਰਾਣੇ ਦਾ ਹਾਲ

ਸਰਦਾਰ ਬੁੱਢਾ ਸਿੰਘ ਯਾ ਬੁਧ ਸਿੰਘ ਆਪਣਾ ਨਾਮ ਬੀਰਤਾ ਤੇ ਵੰਡ ਛਕਣ ਦੇ ਉੱਚ ਗੁਣਾਂ ਨਾਲ ਸਦਾ ਲਈ ਉਜਾਗਰ ਕਰਕੇ ਸੰਨ ੧੭੧੮ ਵਿਚ ਗੁਰਪੁਰੀ ਸਿਧਾਰ ਗਏ। ਇਸ ਦੇ ਪੁਤ੍ਰਾਂ-ਚੰਦਾ ਸਿੰਘ ਤੇ ਨੌਧ ਸਿੰਘ ਨੇ ਮਿਲ ਕੇ ਸੰਨ ੧੭੩੦ ਈ: ਵਿਚ ਮੌਜਾ ਸੁਕ੍ਰਚੱਕ ਨੂੰ ਵਸਾਇਆ ਅਤੇ ਇਸ ਦੀ ਰਾਖੀ ਲਈ ਕੁਝ ਸਿੰਘ ਸਵਾਰਾਂ ਨੂੰ ਆਪਣੇ ਨਾਲ ਸੰਮਿਲਤ ਕਰ ਲਿਆ, ਜੋ ਅੱਗੇ ਜਾਕੇ ਜਗਤ ਪ੍ਰਸਿੱਧ 'ਸੁਕ੍ਰਚਕੀਆ ਸਿਮਲ' ਦੇ ਰੂਪ ਵਿਚ ਪ੍ਰਗਟ ਹੋਏ। ਸੰਨ ੧੭੬੦ ਵਿਚ ਸਰਦਾਰ ਨੌਧ ਸਿੰਘ ਅਫ਼ਗ਼ਾਨਾਂ ਨਾਲ ਲੜਦਾ ਹੋਇਆ ਮਜੀਠੇ ਮਾਰਿਆ ਗਿਆ। ਨੌਧ ਸਿੰਘ ਦੇ ਬਾਅਦ ਉਸਦੇ ਪੁਤ੍ਰ ਚੜ੍ਹਤ ਸਿੰਘ ਦੇ ਸਪੁੱਤ੍ਰ ਮਹਾਂ ਸਿੰਘ ਨੇ ਚਾਚਾ ਦੀਦਾਰ ਸਿੰਘ ਨਾਲ ਮਿਲਕੇ ਪੀਰ ਮੁਹੰਮਦ ਖਾਨ ਚੱਠੇ ਤੋਂ ਇਕ ਕਰੜੀ ਲੜਾਈ ਦੇ ਬਾਅਦ ਪਹਿਲਾਂ ਰਸੂਲ ਨਗਰ ਫਤਹ ਕੀਤਾ ਤੇ ਉਸਦਾ ਨਾਂ ਰਾਮਨਗਰ, ਰੱਖਿਆ ਅਤੇ ਅਲੀ ਪੁਰ ਪਰ ਕਬਜ਼ਾ ਕਰਕੇ ਉਸ ਦਾ ਨਾਂ 'ਅਕਾਲ ਗੜ' ਰੱਖ ਦਿੱਤਾ[1]। ਇਹ ਨਗਰ ਸਰਦਾਰ ਮਹਾਂ ਸਿੰਘ ਦੇ ਹਿਸੇ ਆਇਆ ਅਤੇ ਇਨ੍ਹਾਂ ਦੇ ਬਦਲੇ ਸਰਦਾਰ ਦੀਦਾਰ ਸਿੰਘ ਨੂੰ ਪਿੰਡ ਸਿੰਧਾਵਾਲ ਸਾਵਾਖਾ ਅਤੇ ਦੌਲਤ ਮਿਲੇ। ਮੌਜਾ ਸਿੰਧਾਵਾਲ ਦੇ ਨਿਵਾਸ ਦੇ ਕਾਰਨ ਇਨ੍ਹਾਂ ਦੀ ਅੱਲ ਸਿੰਧਾਵਾਲੀਏ ਪ੍ਰਸਿੱਧ ਹੋਈ।ਸਰਦਾਰ ਦੀਦਾਰ ਸਿੰਘ ਸੰਨ ੧੭੮੪ ਨੂੰ ਦਰਿਆ ਚਨਾਬ ਦੇ ਕੰਢੇ ਇਕ ਸੰਗਰਾਮ ਵਿਚ ਮਾਰਿਆ ਗਿਆ[2]।

ਸਰਦਾਰ ਦੀਦਾਰ ਸਿੰਘ ਦੇ ਸੁਰਗਵਾਸ ਹੋਣ ਦੇ ਉਪਰੰਤ ਉਸ ਦੇ ਸਪੁੱਤ੍ਰ ਸਰਦਾਰ ਅਮੀਰ ਸਿੰਘ, ਸਰਦਾਰ ਗੁਰਬਖਸ਼ ਸਿੰਘ ਤੇ ਸਰਦਾਰ ਰਤਨ ਸਿੰਘ ਆਪਣੇ ਪਿਤਾ ਦੀ ਜੈਦਾਦ ਦੇ ਮਾਲਕ ਬਣੇ। ਸਰਦਾਰ ਅਮੀਰ ਸਿੰਘ, ਸਰਦਾਰ ਮਹਾਂ ਸਿੰਘ ਮਹਾਰਾਜਾ ਰਣਜੀਤ ਸਿੰਘ ਨਾਲ ਸਦਾ ਸ਼ਾਮਲ ਰਿਹਾ। ਇਹ ਆਪਣੇ ਸਮੇਂ ਦਾ ਬੜਾ ਜੀਦਾਰ ਬਹਾਦਰ ਮੰਨਿਆਂ ਜਾਂਦਾ ਸੀ, ਸੰਨ ੧੭੯੯ ਵਿਚ ਇਹ ਲਾਹੌਰ ਦੀ ਫਤਹ ਸਮੇਂ ਸ਼ੇਰਿ ਪੰਜਾਬ ਦੇ ਨਾਲ ਨਾਲ ਰਾਜਧਾਨੀ ਵਿਚ ਦਾਖਲ ਹੋਇਆ ਸੀ।ਸੰਨ ੧੮੦੨ ਵਿਚ ਅੰਮ੍ਰਿਤਸਰ ਜੀ ਨੂੰ ਖਾਲਸਾ ਰਾਜ ਵਿਚ ਮਿਲਾਣ ਸਮੇਂ ਇਹ ਸਭ ਤੋਂ ਮੋਹਰੇ ਸੀ। ਸੰਨ ੧੮੦੭ ਵਿਚ ਸ਼ੇਰਿ ਪੰਜਾਬ ਨਾਲ ਮਿਲਕੇ ਕਸੂਰ ਦੀ ਛੇਕੜਲੀ ਜਿੱਤ ਸਮੇਂ ਬੜੀ ਨਿਡਰਤਾ ਨਾਲ ਲੜਿਆ। ਫਿਰ ਸੰਨ ੧੮੧੦ ਵਿਚ ਸ਼ੇਰਿ ਪੰਜਾਬ ਨੇ ਜਦ ਦਰਿਆ ਚਨਾਬ ਤੋਂ ਲੈ ਕੇ ਅਟਕ ਤੱਕ ਦਾ ਇਲਾਕਾ ਸੋਧਿਆ ਤਾਂ ਉਸ ਸਮੇਂ ਸਰਦਾਰ ਅਮੀਰ ਸਿੰਘ ਨੇ ਉਸ ਦੇ ਮੋਢੇ ਨਾਲ ਮੋਢਾ ਜੋੜ ਕੇ ਐਸੀਆਂ ਤੇਗਾਂ ਮਾਰੀਆਂ ਕਿ ਸ਼ੇਰਿ ਪੰਜਾਬ ਦਾ ਦਿਲ ਆਪਣੀ ਮੁੱਠ ਵਿਚ ਲੈ ਲਿਆ ਸੀ। ਇਸ ਲੜਾਈ ਵਿਚ ਸਰਦਾਰ ਅਮੀਰ ਸਿੰਘ ਦਾ ਸ਼ੇਰ ਸਮਾਨ ਨਿਰਭੈ ਨੌਜਵਾਨ ਪੁੱਤ੍ਰ ਸਰਦਾਰ ਜੈਮਲ ਸਿੰਘ ਵੈਰੀਆਂ ਨਾਲ ਹੱਥੋ ਹੱਥ ਲੜਦਾ ਹੋਇਆ ਮਾਰਿਆ ਗਿਆ। ਇਸ

1. ਇਹ ਦੋਵੇਂ ਨਗਰ ਅੱਜ ਤੱਕ ਰਾਮ ਨਗਰ ਤੇ ਅਕਾਲ ਗੜ੍ਹ ਦੇ ਨਾਮ ਪਰ ਪ੍ਰਸਿੱਧ ਹਨ।
2. ਇਸ ਸੂਰਮੇ ਦੀ ਸਮਾਧ ਮੌਜਾ ਦੌਲਤ ਵਿਚ ਅਜੇ ਤੱਕ ਮੌਜੂਦ ਹੈ।

ਦੇ ਬਾਅਦ ਸਰਦਾਰ ਨੇ ਆਪਣੇ ਹੋਰ ਤਿੰਨ ਪੁੱਤ੍ਰ-ਸਰਦਾਰ ਬੁਧ ਸਿੰਘ, ਸਰਦਾਰ ਅਤਰ ਸਿੰਘ ਤੇ ਸਰਦਾਰ ਲਹਿਣਾ ਸਿੰਘ-ਖਾਲਸਾ ਰਾਜ ਦੀ ਸੇਵਾ ਲਈ ਮਹਾਰਾਜਾ ਸਾਹਿਬ ਨੂੰ ਦੇ ਦਿੱਤੇ। ਸਰਦਾਰ ਬੁੱਧ ਸਿੰਘ ਆਪਣੀ ਪਹਿਲੀ ਉਮਰ ਤੋਂ ਹੀ ਇੰਨਾ ਵਰਯਾਮ ਸੂਰਮਾ ਸੀ ਕਿ ਇਸ ਨੇ ਝਬਦੇ ਹੀ ਮਹਾਰਾਜਾ ਸਾਹਿਬ ਨੂੰ ਆਪਣੇ ਉੱਚੇ ਗੁਣਾਂ ਦੀ ਖਿੱਚ ਨਾਲ ਆਪਣੇ ਵੱਸ ਵਿਚ ਕਰ ਲਿਆ। ਹੁਣ ਮਹਾਰਾਜਾ ਸਾਹਿਬ ਨੇ ਸਰਦਾਰ ਬੁਧ ਸਿੰਘ ਨੂੰ ਆਪਣੀ ਫੌਜੇ-ਖਾਸ (ਬਾਡੀਗਾਰਡ) ਦਾ ਵੱਡਾ ਅਫਸਰ ਥਾਪ ਕੇ ਇਲਾਕਾ ਬਹਾਵਲਪੁਰ ਦੀ ਬਾਜ ਵਸੂਲ ਕਰਨ ਲਈ ਭੇਜਿਆ। ਇਸ ਕੰਮ ਨੂੰ ਬੜੀ ਯੋਗਤਾ ਨਾਲ ਸਿਰੇ ਚੜ੍ਹਾਇਆ। ਸ਼ੇਰਿ ਪੰਜਾਬ ਇਸ ਦੀ ਇਸ ਸਫ਼ਲਤਾ ਪਰ ਬੜੇ ਪ੍ਰਸੰਨ ਹੋਏ। ਸੰਨ ੧੮੨੧ ਵਿਚ ਸਰਦਾਰ ਬੁਧ ਸਿੰਘ ਨੇ ਸਣੇ ਆਪਣੇ ਬਹਾਦਰ ਪਿਤਾ ਤੇ ਨਿਡਰ ਭਾਈ ਅਤਰ ਸਿੰਘ ਦੇ ਕਿਲ੍ਹਾ ਮੌਜ ਗੜ੍ਹ ਤੇ ਜਾਮ ਗੜ੍ਹ ਨੂੰ ਕਰੜੀਆਂ ਲੜਾਈਆਂ ਲੜਕੇ ਫਤਹ ਕੀਤਾ ਸੀ। ਇਸ ਫਤਹ ਦੀ ਖੁਸ਼ੀ ਵਿਚ ਸ਼ੇਰਿ ਪੰਜਾਬ ਨੇ ਸਰਦਾਰ ਅਮੀਰ ਸਿੰਘ ਨੂੰ ਸ਼ਕਰ ਗੜ੍ਹ ਅਤੇ ਸਰਦਾਰ ਬੁਧ ਸਿੰਘ ਨੂੰ ਕਲਰ ਅਤੇ ਨਿੜਾਲੀ ਦਾ ਇਲਾਕਾ ਪਰਗਣਾ ਰਾਵਲ ਪਿੰਡੀ ਵਿਚ ਜਾਗੀਰ ਵਜੋਂ ਦਿਤਾ, ਜਿਸ ਦੀ ਸਾਲਾਨਾ ਆਮਦਨੀ ਇੱਕ ਲੱਖ ਰੁਪਿਆ ਸੀ।

ਇਸੇ ਸਾਲ ਸਰਦਾਰ ਬੁਧ ਸਿੰਘ ਨੂੰ ਦੋ ਪਿਆਦਾ ਰਜਮੰਟਾਂ ਅਤੇ ਇਕ ਰਸਾਲੇ ਦਾ ਅਫਸਰ ਥਾਪ ਕੇ ਇਲਾਕਾ ਜੰਮੂ ਦੀ ਸੁਧਾਈ ਲਈ ਭੇਜਿਆ, ਜਿਸ ਵਿਚ ਉਸ ਨੂੰ ਪੂਰਨ ਸਫ਼ਲਤਾ ਹੋਈ।

ਸੰਨ ੧੮੨੩ ਦੀ ਨੁਸ਼ਹਿਰੇ ਵਾਲੀ ਪ੍ਰਸਿੱਧ ਲੜਾਈ ਵਿਚ ਸ: ਬੁਧ ਸਿੰਘ, ਸਣੇ ਆਪਣੀ ਸਾਰੀ ਫੌਜ ਦੇ, ਮੌਜੂਦ ਸੀ। ਇਸ ਨੇ ਸਰਦਾਰ ਹਰੀ ਸਿੰਘ ਨਲੂਏ ਨਾਲ ਮਿਲਕੇ ਦਰਿਆ ਕਾਬਲ ਦੇ ਸੱਜੇ ਹੱਥ ਪਾਸ ਮੁਹੰਮਦ ਅਜ਼ੀਮ ਖਾਨ ਦੀ ਫੌਜ ਪੁਰ ਬੜੀ ਬਹਾਦਰੀ ਨਾਲ ਹੱਲਾ ਕਰਕੇ ਅਫ਼ਗਾਨੀ ਫੌਜ ਨੂੰ ਘੇਰੇ ਵਿਚ ਰੱਖ ਲਿਆ ਅਤੇ ਐਸੀ ਬੇਧੜਕ ਤਲਵਾਰ ਵਹਾਈ ਜਿਸ ਦਾ ਨਤੀਜਾ ਅਜ਼ੀਮ ਖਾਨ ਦੀ ਭਾਰੀ ਭਾਂਜ ਸੀ। ਨੱਸੇ ਜਾਂਦੇ ਅਜ਼ੀਮ ਖਾਨ ਦਾ ਆਪ ਨੇ ਬਹੁਤ ਸਾਰਾ ਜੰਗੀ ਸਾਮਾਨ ਖੋਹ ਲਿਆ, ਜਿਸ ਨੂੰ ਦੇਖ ਕੇ ਸ਼ੇਰਿ ਪੰਜਾਬ ਨੇ ਇਸ ਨੂੰ ਥਾਪੜਾ ਦਿੱਤਾ ਤੇ ਬੜੇ ਪ੍ਰਸੰਨ ਹੋਏ।

## ਸ: ਬੁਧ ਸਿੰਘ ਦੀ ਸੱਯਦ ਅਹਿਮਦ ਪਰ ਭਾਰੀ ਫਤਹ

ਇਨ੍ਹਾਂ ਦਿਨਾਂ ਵਿਚ ਸੱਯਦ ਅਹਿਮਦ ਸ਼ਾਹ ਬਰੇਲਵੀ ਇਲਾਕਾ ਯੂਸਫਜ਼ਈ ਵਿਚ ਆ ਪ੍ਰਗਟਿਆ, ਜਿਸ ਨੇ ਇੱਥੋਂ ਦੇ ਭੋਲੇ ਭਾਲੇ ਲੋਕਾਂ ਵਿਚ ਖਾਲਸੇ ਦੇ ਵਿਰੁੱਧ ਹਨੇਰ ਦੀ ਘ੍ਰਿਣਾ ਖਿਲਾਰ ਦਿੱਤੀ। ਇਸ ਸ਼ਖਸ ਦਾ ਜੀਵਨ ਬੜਾ ਅਜੀਬ ਹੈ, ਅਸੀਂ ਸੰਖੇਪ ਨਾਲ ਪਾਠਕਾਂ ਦੀ ਵਾਕਫ਼ੀ ਲਈ ਅੱਗੇ ਦਿੰਦੇ ਹਾਂ :- ਸੱਯਦ ਅਹਿਮਦ ਸ਼ਾਹ ਸਾਹਿਬ ਮੁਹੰਮਦ ਅਰਫ਼ਾਨ ਬਰੇਲਵੀ ਦੇ ਘਰ ਸੰਨ ੧੭੮੬ ਈ: ਵਿਚ ਜਨਮਿਆ[1]। ਇਹ ਮੌਲਾਨਾ ਅਬਦੁਲ ਅਜ਼ੀਜ਼ ਦੇਹਲਵੀ ਪਾਸ ਵਿਦਿਆ ਪ੍ਰਾਪਤੀ ਲਈ ਬੈਠਾ, ਪਰ ਵੱਡੀਆਂ ਘਾਲਾਂ ਘਾਲਣ ਪਰ ਵੀ ਇਸ ਕੰਮ ਵਿਚ ਅਸਫ਼ਲ ਰਿਹਾ[2]; ਛੇਕੜ ਰੋਜ਼ਗਾਰ ਦੀ ਭਾਲ ਵਿਚ ਘਰ ਤੋਂ ਨਿਕਲ ਗਿਆ ਤੇ ਅਮੀਰ ਖਾਨ ਰੁਹੇਲੇ ਦੇ ਸਵਾਰਾਂ ਵਿਚ ਭਰਤੀ ਹੋ ਗਿਆ। ਇੱਥੋਂ ਵੀ ਉਦਾਸ ਹੋ ਕੇ ਸੰਨ ੧੮੨੪ ਵਿਚ ਮੱਕੇ ਸ਼ਰੀਫ਼ ਹੱਜ ਲਈ ਗਿਆ ਤੇ ਉੱਥੋਂ ਪਰਤ ਆਉਣ ਪਰ ਪੀਰੀ ਮੁਰੀਦੀ ਦਾ ਸਿਲਸਿਲਾ ਚਲਾਇਆ। ਇਸ ਸਮੇਂ ਇਸ ਨਾਲ

---

1. ਡਿਕਸ਼ਨਰੀ ਔਫ ਇਸਲਾਮ. ਬਾਈ ਹਿਗਸ।
2. ਸੁਵਾਨੋ ਅਹਿਮਦੀਆ. ਮੌਲਾਣਾ ਮੁਹੰਮਦ ਜਾਫਰ ਸਫਾ ੮।

ਕੁਝ ਜੋਸ਼ੀਲੇ ਆਦਮੀ ਮਿਲ ਗਏ, ਜਿਨ੍ਹਾਂ ਵਿਚੋਂ ਮੌਲਾਣਾ ਇਸਮਾਈਲ ਅਤੇ ਅਬਦੂਲ ਹਈ ਚੰਗੇ ਵਿਦਵਾਨ ਸਨ, ਜਿਨ੍ਹਾਂ ਨਾਲ ਸੱਯਦ ਸਾਹਿਬ ਦੀ ਕੁਝ ਪ੍ਰਸਿੱਧਤਾ ਹੋ ਗਈ। ਹੁਣ ਸੰਨ ੧੮੨੬ ਵਿਚ ਇਹ ਦਿੱਲੀ ਤੋਂ ਸ਼ਿਕਾਰ ਪੁਰ ਦੇ ਰਾਹ ਕਾਬਲ ਪਹੁੰਚਿਆ ਤੇ ਇੱਥੇ ਅਮੀਰ ਦੋਸਤ ਮੁਹੰਮਦ ਖਾਨ ਤੋਂ ਇਸ ਨੇ ਸਿੱਖਾਂ ਦੇ ਵਿਰੁਧ ਜਹਾਦ (ਧਰਮ ਯੁੱਧ) ਲੜਨ ਲਈ ਹਥਿਆਰਾਂ ਤੇ ਮਾਇਆ ਦੀ ਸਹਾਇਤਾ ਮੰਗੀ ਜੋ ਇਸ ਨੂੰ ਖੁੱਲੇ ਤੌਰ ਪੁਰ ਦਿੱਤੀ ਗਈ। ਇੱਥੋਂ ਕੂਚ ਕਰਕੇ ਇਹ ਇਲਾਕਾ ਪਿਸ਼ਾਵਰ ਦੇ ਯੂਸਫਜ਼ਈ ਵਿਚ ਆ ਪੁੱਜਾ ਤੇ ਹੁਣ ਆਪਣੇ ਆਪ ਨੂੰ ਇਮਾਮ ਦੱਸਕੇ ਸਰਲ-ਮਨ ਪਠਾਣਾਂ ਨੂੰ ਇੱਕਠਾ ਕਰਕੇ ਖ਼ਾਲਸੇ ਦੇ ਵਿਰੁੱਧ ਜੰਗ ਦੀਆਂ ਤਿਆਰੀਆਂ ਵਿਚ ਜੁੱਟ ਪਿਆ। ਸੱਯਦ ਸਾਹਿਬ ਨੇ ਇਸ ਮੁਬਾਰਕ ਕੰਮ ਦੀ ਆਰੰਭਕ ਰਸਮ ਨੂੰ 'ਅਕੌੜੇ' ਅਤੇ 'ਹਜ਼ਰੋ' ਦੇ ਨਿਹੱਥੇ ਤੇ ਬਿਦੋਸੇ ਵਸਨੀਕਾਂ ਪੁਰ ਸ਼ਬਖ਼ੂਨ (ਡਾਕਾ) ਮਾਰਨ ਤੋਂ ਅਰੰਭਿਆ[1], ਪਰ ਇਨ੍ਹਾਂ ਛਪੋਲਾਂ ਵਿਚ ਸੱਯਦ ਸਾਹਿਬ ਨੂੰ ਬੜਾ ਕੌੜਾ ਤਜਰਬਾ ਭੁਗਤਣਾ ਪਿਆ, ਅਰਥਾਤ ਇਨ੍ਹਾਂ ਵਿਚ ਇਸ ਦੇ ਬੜੇ ਬੜੇ ਨਾਮੀ ਸਹਾਇਕ, ਜਿਹਾ ਕਿ ਮੌਲਾਣਾ ਕੁਦਰਤਉਲਾ ਬੰਗਾਲਵੀ ਤੇ ਹੱਯਾਤ ਖਾਨ ਆਦਿ ਲੁੱਟ ਕਰਦੇ ਹੋਏ ਮਾਰੇ ਗਏ ਅਤੇ ਲੁੱਟ ਦਾ ਮਾਲ ਮਤਾ ਵੀ ਇਸਦੇ ਹੱਥ ਨਾ ਲੱਗਾ। ਇਸ ਦੇ ਮੁਰੀਦ, ਬਿਨਾਂ ਆਪ ਦੀ ਮਰਜ਼ੀ ਦੇ ਸਭ ਕੁਝ ਲੁਟਿਆ ਹੋਇਆ ਆਪਣੇ ਘਰਾਂ ਨੂੰ ਲੈ ਗਏ। ਸਯਦ ਸਾਹਿਬ ਨੂੰ ਪਛਾਣ ਮੁਰੀਦਾਂ ਦੇ ਵਰਤਾਉ ਤੋਂ ਵਡੀ ਨਿਰਾਸਤਾ ਹੋਈ[2]।

ਇਨ੍ਹਾਂ ਛਪੋਲਾਂ ਵਿਚ ਨਿਹੱਥੀ ਜਨਤਾ ਦੇ ਜਾਨਮਾਲ ਦੇ ਨੁਕਸਾਨ ਦੀ ਖਬਰ ਸੁਣ ਕੇ ਸਰਦਾਰ ਬੁਧ ਸਿੰਘ ਦਾ ਲਹੂ ਉਬਾਲੇ ਖਾਣ ਲੱਗਾ। ਇਸ ਸਮੇਂ ਸਰਦਾਰ ਜੀ ਨੇ ਸੱਯਦ ਅਹਿਮਦ ਨੂੰ ਇਕ ਖਤ ਭੇਜਿਆ, ਜਿਸ ਦੇ ਇੱਕ ਇੱਕ ਸ਼ਬਦ ਤੋਂ ਸਿੱਖੀ ਸਪਿਰਟ ਤੇ ਦੁਖੀਆਂ ਲਈ ਦਰਦ ਛਲਕ ਛਲਕ ਕੇ ਨਿਕਲ ਰਿਹਾ ਸੀ। ਯੋਗ ਸਿਰਨਾਵੇਂ ਦੇ ਬਾਅਦ ਲਿਖਿਆ ਸੀ "ਖ਼ੁਦਾ ਪਾਕ ਦੇ ਸੁੱਤੇ ਪਏ ਨਿਹੱਥੇ ਬੰਦਿਆਂ ਪਰ ਸ਼ਬਖ਼ੂਨ – ਜਿਹਾ ਤੁਸਾਂ ਅਕੌੜੇ ਤੇ ਹਜ਼ਰੋ ਵਿਚ ਮਾਰਿਆ ਹੈ- ਬਹਾਦਰ ਤੇ ਮਜ਼ਬੀ ਆਗੂਆਂ ਦਾ ਕੰਮ ਨਹੀਂ। ਜੇ ਆਪ ਜਵਾਨ ਮਰਦ ਤੇ ਆਪਣੇ ਆਪ ਨੂੰ ਜਹਾਦੀ ਅਖਵਾਉਂਦੇ ਹੋ ਤਾਂ ਸੂਰਮਿਆਂ ਦੀ ਤਰ੍ਹਾਂ ਤਲਵਾਰ ਹੋੜਕੇ ਮੈਦਾਨ ਵਿਚ ਸਾਹਮਣੇ ਆਵੋ ਤੇ ਦੋ ਦੋ ਹੱਥ ਕਰਕੇ ਆਪਣੀ ਸਚਾਈ ਦਾ ਸਬੂਤ ਦੇਵੋ। ਇਸ ਤਰ੍ਹਾਂ ਰਾਤ ਦੇ ਹਨੇਰੇ ਵਿਚ ਬੱਚਿਆਂ ਤੇ ਔਰਤਾਂ ਨੂੰ ਲੁੱਟਣਾ ਕਿਹੜੇ ਮਜ਼ਬ ਵਿਚ ਜਾਇਜ਼ ਮੰਨਿਆ ਜਾਂਦਾ ਹੈ ? ਮੈਂ ਆਪ ਨੂੰ ਮੁੜ ਵੰਗਾਰ ਕੇ ਲਿਖਦਾ ਹਾਂ ਕਿ ਜੇ ਆਪ ਵਿਚ ਕੁਝ ਵੀ ਸਚਾਈ ਹੈ ਤਾਂ ਜ਼ਰਾ ਹਥਿਆਰ ਫੜ ਕੇ ਸਾਮ੍ਹਣੇ ਆਵੋ ਤੇ ਜ਼ਹਾਦ ਦਾ ਮਜ਼ਾ ਚੱਖੋ।" ਸੱਯਦ ਅਹਿਮਦ ਸਾਹਿਬ ਦਾ ਜੀਵਨ ਬ੍ਰਿਤਾਂਤ ਲਿਖਣ ਵਾਲਾ ਵੱਡਾ ਮੁਰੀਦ ਮੌਲਾਨਾ ਮੁਹੰਮਦ ਜ਼ਾਫਰ ਇਸ ਖਤ ਦਾ ਬਹੁਤ ਸਾਰਾ ਭਾਗ ਛੱਡਕੇ ਕੇਵਲ ਇਨਾਂ ਹਿੱਸਾ ਲਿਖਦਾ ਹੈ, ਆਪ ਦੇ ਅਸਲੀ ਲਫਜ਼ ਇਹ ਹਨ :-

"ਹਜ਼ਰੋ ਕੇ ਸ਼ਬਖ਼ੂਨ ਕੇ ਬਾਅਦ ਸਿੱਖੋਂ ਕੇ ਜਰਨੈਲ ਸਰਦਾਰ ਬੁਧ ਸਿੰਘ ਕਾ ਏਕ ਖਤ ਸੱਯਦ ਸਾਹਿਬ ਕੇ ਹਜ਼ੂਰ ਮੇਂ ਪਹੁੰਚਾ, ਜਿਸ ਮੇਂ ਬਾਅਦ ਅਲਕਾਬ ਕੇ ਲਿਖਾ ਥਾ ਕਿ ਸ਼ਬਖ਼ੂਨੋ ਸੇ, ਜੈਸੇ ਕਿ ਅਕੋੜਾ ਔਰ ਹਜਰੋ ਪਰ ਹੁਆ, ਕੁਛ ਫਾਇਦਾ ਨਹੀਂ ਹੈ। ਅਗਰ ਆਪ ਅਸਲ ਸੱਯਦ ਔਰ ਬਹਾਦਰ ਹੈਂ ਤੋ ਮੈਦਾਨ ਮੇਂ ਹਮ ਸੇ ਜੰਗ ਕਰ ਕੇ **ਫੈਸਲਾ** ਕਰ ਲੇਂ"[3]

---

1. ਸੁਵਾਨੇ ਅਹਿਮਦੀਆ ਮੁਅੱਲਫ਼ਾ ਮੌਲਵੀ ਮੁਹੰਮਦ ਜ਼ਾਫਰ ਸ: ੯੮-੧੦੦।
2. ਸੁਵਾਨੇ ਅਹਿਮਦੀਆ, ਮੌਲਵੀ ਮੁਹੰਮਦ ਜ਼ਾਫਰ ਸ: ੧੦੦।
3. ਸੁਵਾਨੇ ਅਹਿਮਦੀਆ, ਮੌਲਵੀ ਮੁਹੰਮਦ ਜ਼ਾਫਰ ਬਾਨਸਰੀ ਸਫ਼ਾ ੧੦੨।

ਬਹਾਦਰ ਸਰਦਾਰ ਬੁਧ ਸਿੰਘ ਦੇ ਖਤ ਨੂੰ ਪੜ੍ਹ ਕੇ ਸੱਯਦ ਸਾਹਿਬ ਬੜਾ ਘਬਰਾਇਆ ਤੇ ਇਸ ਘਬਰਾਹਟ ਵਿਚ ਸਰਦਾਰ ਸਾਹਿਬ ਨੂੰ ਇਕ ਵਿਅਰਥ ਜਿਹਾ ਉੱਤਰ ਲਿਖਿਆ, ਜਿਸ ਤੋਂ ਸੱਯਦ ਸਾਹਿਬ ਦੇ ਮਨ ਦੀ ਨਿਰਾਸਤਾ ਦਾ ਸੌਖਾ ਹੀ ਪਤਾ ਮਿਲ ਜਾਂਦਾ ਹੈ। ਇਸ ਜੁਆਬ ਬਾਰੇ 'ਹਿਆਤ ਤੇਬੀਆ' ਦਾ ਲੇਖਕ ਇਸ ਤਰ੍ਹਾਂ ਲਿਖਦਾ ਹੈ - "ਸੱਯਦ ਸਾਹਿਬ ਨੇ ਇਸਕਾ (ਸ: ਬੁਧ ਸਿੰਘ ਦੇ ਖਤ ਦਾ) ਜੁਆਬ ਐਸੀ ਮੁਜਮਲਨ ਇਬਾਰਤ ਮੇਂ ਦੀਆਂ ਜਿਸ ਸੇ ਯੇਹ ਨਹੀਂ ਮਾਲੂਮ ਹੋ ਸਕਤਾ ਆਇਆ ਆਪ ਨੇ ਸ਼ਬਖ਼ੂਨ ਨਾ ਪਸੰਦ ਫਰਮਾਇਆ ਯਾ ਮੈਦਾਨ ਜੰਗ ਮੇਂ ਦਸਤ-ਬਦਸਤ ਜੰਗ ਕਰਨੀ ਅੱਛੀ ਜਾਨੀ[1]।

ਸਰਦਾਰ ਬੁੱਧ ਸਿੰਘ ਦੀ ਇਸ ਕਰੜੀ ਟਕੋਰ ਨੇ ਅਤੇ ਉਸ ਅਪਜਸ ਤੇ ਨਿੰਦਿਆ ਦੇ ਦਾਗ਼ ਨੂੰ ਧੋਣ ਲਈ, ਜਿਹੜੀ ਇਨ੍ਹਾਂ ਦੋਹਾਂ ਸ਼ਬਖ਼ੂਨਾਂ ਦੇ ਮਾਰਨ ਨਾਲ ਸੱਯਦ ਸਾਹਿਬ ਦੀ ਆਮ ਜਨਤਾ ਵਿਚ ਹੋ ਰਹੀ ਸੀ, ਇਸ ਨੇ ਲਗਭਗ ਸਾਰੇ ਸਰਹੱਦੀ ਇਲਾਕੇ ਦਾ ਦੌਰਾ ਕੀਤਾ। ਜਿੱਥੇ ਆਪ ਜ਼ਾਤੀ ਤੌਰ ਪਰ ਨਾ ਪਹੁੰਚ ਸਕਿਆ ਉੱਥੇ ਮੌਲਾਣਾ ਇਸਮਾਇਲ ਤੇ ਅਬਦੁਲ ਹਈ ਨੂੰ ਭੇਜ ਕੇ ਖਾਲਸੇ ਦੇ ਵਿਰੁੱਧ ਹਨੇਰ ਦਾ ਵਿਰੋਧ ਖੜਾ ਕਰ ਦਿੱਤਾ। ਪਠਾਣਾਂ ਦੇ ਇਸ ਤੂਫਾਨੀ ਜੋਸ਼ ਤੋਂ ਲਾਭ ਪ੍ਰਾਪਤ ਕਰਨ ਲਈ ਇਸ ਨੇ ਖਾਲਸੇ ਦੇ ਖੈਰਾਬਾਦ ਦੇ ਕਿਲ੍ਹੇ ਪੁਰ ਧਾਵਾ ਬੋਲਣ ਲਈ ਫਤਵਾ ਦੇ ਦਿੱਤਾ। ਸੱਯਦ ਸਾਹਿਬ ਦੇ ਜੋਸ਼ੀਲੇ ਪ੍ਰਚਾਰ ਦਾ ਸਿੱਟਾ ਇਹ ਨਿਕਲਿਆ ਕਿ ਬਹੁਤ ਬੜੀ ਗਿਣਤੀ ਵਿਚ ਜਹਾਦੀ ਪੇਸ਼ਗੀ ਨਾਮੀ ਪਿੰਡ ਦੇ ਖੁਲ੍ਹੇ ਮੈਦਾਨ ਵਿਚ ਇਕੱਠੇ ਹੋਣੇ ਅਰੰਭ ਹੋ ਗਏ। ਅੰਗ੍ਰੇਜ਼ਾ ਲੇਖਕ, ਬਰਨਸ ਤੇ ਬਾਰ ਇਸ ਇਕੱਠ ਦੀ ਗਿਣਤੀ ੧੫੦੦੦੦ ਦੱਸਦੇ ਹਨ[1], ਪਰ ਸੱਯਦ ਅਹਿਮਦ ਸਾਹਿਬ ਦਾ ਇਤਿਹਾਸ ਲੇਖਕ, ਪਠਾਣੀ ਲਸ਼ਕਰ ਦੀ ਗਿਣਤੀ ੧੦੦੦੦੦ ਅਤੇ ਬਾਰਕਜ਼ਈਆਂ ਦੀ ਕਲਮੀ ਫੌਜ ੨੦੦੦੦ ਲਿਖਦਾ ਹੈ, ਇਸ ਤਰ੍ਹਾਂ ਇਹ ਸਾਰੀ ਮਿਲਵੀ ਗਿਣਤੀ ੧੨੦੦੦੦ ਦੱਸੀ ਹੈ[2]। ਇਸ ਤਰ੍ਹਾਂ ਇਹ ਭਾਰੀ ਲਸ਼ਕਰ ਫਰਵਰੀ ਸੰਨ ੧੮੨੭ ਦੀ ਸਵੇਰ ਨੂੰ ਸਰਦਾਰ ਬੁਧ ਸਿੰਘ ਦੀ ਫੌਜ ਦੇ ਸਾਹਮਣੇ ਆ ਗਿਆ। ਅੱਗੇ ਖਾਲਸਾ ਤਿਆਰ ਬਰ ਤਿਆਰ ਖਲੋਤਾ ਇਨ੍ਹਾਂ ਦੇ ਨੇੜੇ ਪਹੁੰਚਣ ਦੀਆਂ ਉਡੀਕਾਂ ਵਿਚ ਘੜੀਆਂ ਗਿਣ ਰਿਹਾ ਸੀ। ਇਨ੍ਹਾਂ ਦੇ ਅੱਗੇ ਵਧਣ ਦੀ ਖਬਰ ਮਿਲਣ ਨਾਲ ਹੀ ਖਾਲਸੇ ਨੇ ਰਣਜੀਤ ਨਗਾਰੇ ਨੂੰ ਚੋਟ ਲਗਾਈ, ਜਿਸਦੀ ਆਵਾਜ਼ ਸੁਣਨ ਨਾਲ ਖਾਲਸੇ ਦਾ ਜੋਸ਼ ਉਛਲ ਪਿਆ ਤੇ ਆਪਣੀਆਂ ਤਿੱਖੀਆਂ ਤਲਵਾਰਾਂ ਧੂਹ ਕੇ ਇਕ ਭਿਆਨਕ ਤੂਫਾਨ ਦੀ ਤਰ੍ਹਾਂ ਸਫਾਂ ਪਰ ਜਾ ਪਿਆ ਅਤੇ ਹਨੇਰ ਦੀ ਕਟਾ-ਵੱਢ ਅਰੰਭ ਦਿੱਤੀ। ਮਾਲੂਮ ਹੁੰਦਾ ਹੈ ਕਿ ਸਯੱਦ ਸਾਹਿਬ ਤੇ ਗਾਜ਼ੀਆਂ ਨੇ ਪਹਿਲੇ ਪਹਿਲ ਖਾਲਸੇ ਦੇ ਸੈਦੂ ਦੇ ਮੈਦਾਨ ਨੂੰ ਵੀ ਅਕੋੜਾ ਯਾ ਹਜ਼ਰੋ ਸਮਝਿਆ ਸੀ ਤੇ ਲੁੱਟ ਦੇ ਲੋਭ ਵਿਚ ਬੜੇ ਜੋਸ਼ ਦੇ ਨਾਅਰੇ ਲਗਾ ਰਹੇ ਸਨ, ਪਰ ਇਨ੍ਹਾਂ ਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਖਾਲਸੇ ਦਾ ਟਾਕਰਾ ਤਾਂ ਇਕ ਅੱਚਲ ਪਹਾੜ ਨਾਲ ਆਪਣਾ ਸਿਰ ਮਾਰਨਾ ਹੈ। ਜਿਉਂ ਜਿਉਂ ਸੂਰਜ ਆਪਣਾ ਪ੍ਰਕਾਸ਼ ਵਧਾਉਂਦਾ ਗਿਆ, ਤਿਉਂ ਤਿਉਂ ਖਾਲਸਾ ਦਲ ਵੈਰੀ ਦੇ ਲਸ਼ਕਰ ਨੂੰ ਮੈਦਾਨ ਵਿਚੋਂ ਧਕੇਲਦਾ ਹੋਇਆ ਖਾਸਾ ਦੂਰ ਨਿਕਲ

---

1. ਸੁਵਾਨੇ ਅਹਿਮਦ ਸ਼ਾਹ ਦਾ ਅਸਲ ਖਤ, ਜਿਹੜਾ ਇਸ ਨੇ ਸਰਦਾਰ ਬੁਧ ਸਿੰਘ ਜੀ ਦੇ ਪੱਤ੍ਰ ਦੇ ਉੱਤਰ ਵਿਚ ਲਿਖਿਆ ਸੀ 'ਹਿਆਤ ਤੇਬੀਆ' ਦੇ ਸਫਾ ੧੦੩ ਪਰ ਦਰਜ ਹੈ। ਅਤੇ ਇਸ ਦੇ ਹੇਠ ਤ੍ਰੀਕ ੧੫ ਜਮਾਦੀ ਉਲਸਾਨੀ ਸੰ: ੧੨੪੨ ਹਿਜਰੀ ਲਿਖੀ ਹੈ।
2. ਬਾਰਨੰਸ ਟਰੈਵਲਜ਼ ਇਨ ਬੁਖਾਰਾ, ਜਿਲਦ ੨ ਸਫਾ ੭੩੦। ਜਨਰਲ ਔਫ ਏ ਮਾਰਚ ਫ਼ਰਾਮ ਦਿਹਲੀ ਟੂ ਪਿਸ਼ਾਵਰ, ਵਿਲੀਅਮ ਬਾਰ ਸਫਾ ੨੦੩।

ਗਿਆ ਅਤੇ ਦੁਪਹਿਰ ਦੇ ਨੇੜੇ ਤੇੜੇ ਜਹਾਦੀਆਂ ਦੇ ਬਹੁਤ ਵੱਡੇ ਭਾਗ ਨੂੰ ਸਦਾ ਦੀ ਨੀਂਦ ਸੁਆ ਦਿੱਤਾ। ਇਸ ਵੇਲੇ ਮੌਲਾਨਾ ਇਸਮਾਈਲ ਸੱਯਦ ਅਹਿਮਦ ਸ਼ਾਹ ਦੇ ਡੇਰੇ ਵਲ ਭੱਜ ਕੇ ਗਿਆ ਤੇ ਉਸ ਨੂੰ ਦੱਸਿਆ ਕਿ ਆਪ ਖੁਦ ਮੈਦਾਨ ਵਿਚ ਪਹੁੰਚਣ ਨਾਲ ਜਹਾਦੀਆਂ ਦੇ ਨਿਰਾਸ ਹੋ ਰਹੇ ਮਨਾਂ ਵਿਚ ਮੁੜ ਹੌਂਸਲਾ ਜਾਗ ਪਿਆ ਤੇ ਇਨ੍ਹਾਂ ਇੱਕ ਵਾਰੀ ਮੁੜ ਆਪਣੇ ਭਾਗਾਂ ਦਾ ਨਿਰਨਾ ਕਰਨ ਲਈ ਖਾਲਸੇ ਪੁਰ ਦੂਜੀ ਵਾਰ ਹੱਲਾ ਕਰ ਦਿੱਤਾ। ਇਸ ਸਮੇਂ ਸਰਦਾਰ ਬੁਧ ਸਿੰਘ ਨੇ ਆਪਣੀ ਫੌਜ ਦੇ ਸਾਹਮਣੇ ਆ ਕੇ ਨਿਡਰਤਾ ਤੇ ਵਰਯਾਮਤਾ ਦੇ ਉਹ ਕਮਾਲ ਦੱਸੇ ਜਿਸ ਨਾਲ ਖਾਲਸਾ ਫੌਜ ਸਮੁੰਦਰ ਦੀ ਅਸਗਾਹ ਲਹਿਰ ਦੀ ਤਰ੍ਹਾਂ ਜੋਸ਼ ਵਿਚ ਉੱਠੀ ਤੇ ਜਹਾਦੀਆਂ ਪੁਰ ਇਕਾਇੱਕ ਉਛਲ ਪਈ ਅਤੇ ਇਸ ਸਮੇਂ ਜੋ ਵੀ ਸਾਹਮਣੇ ਆਇਆ ਕੱਖਾਂ ਕਾਨਿਆਂ ਦੀ ਤਰ੍ਹਾਂ ਰੁੜ੍ਹ ਗਿਆ। ਪਠਾਣਾਂ ਨੇ ਇਸ ਸਮੇਂ ਖਾਲਸਾ ਫੌਜ ਨੂੰ ਬੜੀ ਬਹਾਦਰੀ ਨਾਲ ਠਲ੍ਹ ਪਾਣਾ ਚਾਹਿਆ, ਪਰ ਇਸ ਅਠੱਲ ਕਾਂਗ ਨੂੰ ਰੋਕਣਾ ਉਨ੍ਹਾਂ ਦੀ ਸੱਤਤਾ ਤੋਂ ਬਾਹਰ ਸੀ; ਲਗ ਪਗ ਸਾਰਾ ਦਿਨ ਖਾਲਸਾ ਅਤੇ ਪਠਾਣ ਦੋਵੇਂ ਕੌਮਾਂ ਆਪੋ ਆਪਣੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਬੜੀ ਬੀਰਤਾ ਨਾਲ ਲੜਦੀਆਂ ਰਹੀਆਂ, ਪਰ ਕਰਤਾਰ ਨੂੰ ਇਹ ਪ੍ਰਵਾਨ ਸੀ ਕਿ ਫਤਹ ਦਾ ਸਿਹਰਾ ਖਾਲਸੇ ਦੇ ਸਿਰ ਰਹੇ, ਸੋ ਇਸੇ ਤਰ੍ਹਾਂ ਹੋ ਕੇ ਰਿਹਾ। ਹੁਣ ਦਿਨ ਬੀਤ ਗਿਆ ਤੇ ਇਸ ਸਮੇਂ ਮੈਦਾਨ ਜੰਗ ਖਾਲਸੇ ਦੇ ਹੱਥ ਸੌਂਪ ਕੇ ਪਹਿਲਾਂ ਬਾਰਕਜ਼ਈ ਰਣਤਤੇ ਵਿਚੋਂ ਲੋਪ ਹੋ ਗਏ। ਇਨ੍ਹਾਂ ਦੇ ਨਾਲ ਹੀ ਸੱਯਦ ਸਾਹਿਬ, ਸਣੇ ਮੌਲਾਣਾ ਇਸਮਾਈਲ ਦੇ, ਗਾਜ਼ੀਆਂ ਨੂੰ ਖਾਲਸੇ ਦੇ ਤਰਸ ਪਰ ਮੈਦਾਨ ਵਿਚ ਛੱਡਕੇ, ਆਪ ਪੱਤ੍ਰਾ ਵਾਚ ਗਏ; ਪਿਛੇ ਰਹੇ ਜਹਾਦੀਆਂ ਨੂੰ ਹੁਣ ਜਦ ਪਤਾ ਲੱਗਾ ਕਿ ਇਨ੍ਹਾਂ ਨੂੰ ਲੜਾਨ੍ਹ ਵਾਲੇ ਆਗੂ ਆਪਣੀਆਂ ਪਿਆਰੀਆਂ ਜਾਨਾਂ ਬਚਾ ਕੇ ਸੰਗਰਾਮ ਵਿੱਚੋਂ ਖਿਸਕ ਗਏ ਹਨ ਤਾਂ ਉਸ ਨੂੰ ਵੀ ਜਿੱਧਰ ਰਾਹ ਲੱਭਾ ਉੱਧਰ ਹੀ ਭਜ ਨਠੇ। ਇਸ ਗੱਲ ਦੇ ਮਨਣ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਉਨ੍ਹਾਂ ਜਾਨਬਾਜ਼ ਪਠਾਣਾਂ ਨੇ ਇਸ ਸਮੇਂ ਆਪਣੀ ਕੌਮ ਦੀ ਸ਼ਾਨ ਅਨੁਸਾਰ ਬੜੀ ਬਹਾਦਰੀ ਨਾਲ ਆਪਣੇ ਦੇਸ਼ ਦੇ ਪਿਆਰ ਵਿਚ ਆਪਣੀਆਂ ਬੇਗਿਣਤ ਜਾਨਾਂ ਵਾਰੀਆਂ, ਪਰ ਨਾਲ ਨਾਲ ਹੀ ਇਹ ਵੀ ਮੰਨਣਾ ਪੈਂਦਾ ਹੈ ਕਿ ਜਹਾਦੀ ਲਸ਼ਕਰ ਨੂੰ ਲੜਾਨ ਵਾਲੇ ਆਗੂ ਉਸ ਪਾਏ ਦੇ ਨਹੀਂ ਸਨ ਜਿਹੋ ਜਿਹੇ ਬੀਰ ਪਠਾਣਾਂ ਦੀ ਅਗਵਾਈ ਲਈ ਲੋੜੀਂਦੇ ਸਨ। ਇਸ ਜੰਗ ਵਿਚ ਖਾਲਸਾ ਜੀ ਨੇ ਵੀ ਕੌਮੀ ਪਿਆਰ ਵਿਚ ਆਪਣੇ ਨਿਡਰ ਤੇ ਵਰਯਾਮ ਆਗੂਆਂ ਦੀ ਅਗਵਾਈ ਵਿਚ ਆਪਣੀਆਂ ਜਾਨਾਂ ਤੋਂ ਹੱਥ ਧੋ ਕੇ ਐਸੀਆਂ ਤੇਗ਼ਾਂ ਮਾਰੀਆਂ ਸਨ, ਜਿਹੜੀਆਂ ਕਦੇ ਕਦੇ ਹੀ ਦੇਖਣ ਵਿਚ ਆਉਂਦੀਆਂ ਹਨ। ਇਸ ਰਣ ਵਿਚ ਸਰਦਾਰ ਬੁਧ ਸਿੰਘ ਤੇ ਸਰਦਾਰ ਹਰੀ ਸਿੰਘ ਨਲੂਆ ਨੇ ਬੜੀ ਬਹਾਦਰੀ ਤੇ ਯੋਗਤਾ ਨਾਲ ਆਪਣੀਆਂ ਫੌਜਾਂ ਦੀ ਰਹਿਨੁਮਾਈ ਕੀਤੀ, ਜਿਸਦਾ ਸਿੱਟਾ ਇਹ ਨਿਕਲਿਆ ਕਿ ਆਪਣੇ ਨਾਲੋਂ ਗਿਣਤੀ ਵਿਚ ਕਈ ਗੁਣਾਂ ਵੱਧ ਲਸ਼ਕਰ ਪੁਰ ਬੜੀ ਸਫਲ ਫਤਹ ਪਾਈ। ਇਸ ਸਮੇਂ ਬਾਰਕਜ਼ਈ ਅੱਠ ਤੋਪਾਂ ਰਣਭੂਮੀ ਵਿੱਚ ਛੱਡ ਗਏ। ਇਨ੍ਹਾਂ ਤੋਂ ਛੁੱਟ ਹੋਰ ਹਜ਼ਾਰਾ ਹਥਿਆਰ ਤੇ ਸਾਮਾਨ-ਜੰਗ ਖਾਲਸੇ ਦੇ ਹੱਥ ਆਇਆ।

ਇਸ ਲੱਕ-ਤੋੜਵੀਂ ਹਾਰ ਦੇ ਕਾਰਨ ਸੱਯਦ ਅਹਿਮਦ ਸ਼ਾਹ ਐਸਾ ਬੇਹੌਸਲਾ ਹੋਇਆ ਕਿ ਉਹ ਮੁੜ ਦੋ ਸਾਲਾਂ ਤੱਕ ਖਾਲਸੇ ਦੇ ਟਾਕਰੇ ਦੀ ਹਿੰਮਤ ਨਾ ਕਰ ਸਕਿਆ[1]। ਇਸ ਮੈਦਾਨ ਵਿਚ ਖਾਲਸਾ ਫੌਜ ਦੀ ਗਿਣਤੀ ਵੈਰੀ ਤੋਂ ਬਹੁਤ ਹੀ ਘਟ ਸੀ[2]। ਇਸ ਫਤਹਿ ਨਾਲ ਖਾਲਸੇ ਦਾ ਸਿੱਕਾ

---

1. ਸਰ ਲੈਪਲ ਗ੍ਰਿਫਨ, ਰਈਸਾਨੇ ਪੰਜਾਬ ਸਫਾ ੧੭।
2. ਬਾਰਨਜ ਟਰੈਵਲ ਇਨ ਬੁਖਾਰਾ ਜਿਲਦ ੨ ਸਫਾ ੧੩੦।

ਸਾਰੇ ਅਫ਼ਗਾਨਿਸਤਾਨ ਵਿਚ ਜੰਮ ਗਿਆ। ਸ਼ੇਰਿ ਪੰਜਾਬ ਨੂੰ ਜਦ ਇਹ ਖੁਸ਼ੀ ਭਰੀ ਖਬਰ ਪੁੱਜੀ ਤਾਂ ਆਪ ਅਤਯੰਤ ਪ੍ਰਸੰਨ ਹੋਏ ਅਤੇ ੧੨੫੦੦੦ ਰੁਪਿਆ ਇਸ ਫਤਹ ਦੀ ਸੁਖਣਾ ਵਜੋਂ ਡੇਰਾ ਬਾਬਾ ਨਾਨਕ ਦੇ ਗੁਰਦੁਆਰੇ ਦੀ ਸੇਵਾ ਲਈ ਭੇਟ ਕੀਤਾ[1]।

## ਸ਼ੇਰਿ ਪੰਜਾਬ ਵੱਲੋਂ ਕਦਰਦਾਨੀ

ਇਸ ਭਾਰੀ ਫਤਹ ਦੇ ਥੋੜ੍ਹੇ ਦਿਨਾਂ ਦੇ ਉਪਰੰਤ ਮਹਾਰਾਜਾ ਸਾਹਿਬ ਨੇ ਸਰਦਾਰ ਬੁਧ ਸਿੰਘ ਦੀ ਇੱਜ਼ਤ ਵਧਾਉਣ ਲਈ ਆਪ ਨੂੰ ਰਾਜਧਾਨੀ ਲਾਹੌਰ ਵਿਚ ਬੁਲਵਾਇਆ। ਇਸ ਸਮੇਂ ਵੱਡੀ ਫੌਜੀ ਸ਼ਾਨ ਨਾਲ ਇਸ ਦੀ ਅਗਵਾਈ ਕੀਤੀ ਗਈ। ਅਗਲੇ ਦਿਲ ਬਹੁਤ ਬੜਾ ਸ਼ਾਹੀ ਦਰਬਾਰ ਕੀਤਾ ਗਿਆ, ਜਿਸ ਵਿਚ ਸ਼ੇਰਿ ਪੰਜਾਬ ਨੇ ਸਰਦਾਰ ਬੁਧ ਸਿੰਘ ਦੀ ਸੈਦੂ ਦੀ ਫ਼ਤਹ ਬਾਰੇ ਵੱਡੀ ਸ਼ਲਾਘਾ ਕੀਤੀ ਤੇ ਦੋ ਲਖ ਰੁਪਏ ਸਾਲਾਨਾ ਦੀ ਨਵੀਂ ਜਾਗੀਰ ਇਸ ਸਫਲਤਾ ਲਈ ਬਖਸ਼ੀ; ਇਸ ਤੋਂ ਛੁਟ ਖਾਲਸਾ ਰਾਜ ਦਾ ਸਭ ਤੋਂ ਉੱਚਾ ਖਿਤਾਬ ਇਸ ਨੂੰ ਦਿੱਤਾ।

ਸਰਦਾਰ ਬੁਧ ਸਿੰਘ ਜੀ ਸ਼ੇਰਿ ਪੰਜਾਬ ਤੋਂ ਵਿਦਾ ਹੋ ਕੇ ਸਰਹੱਦ ਵਲ਼ ਜਾਣ ਦੀਆਂ ਤਿਆਰੀਆਂ ਵਿਚ ਸਨ ਕਿ ਇਕਾਇੱਕ ਧੁਰ ਦਰਗਾਹ ਤੋਂ ਸੱਦਾ ਆ ਗਿਆ ਅਤੇ ਆਪ ੧੨ ਦਸੰਬਰ ੧੮੨੭ ਦੀ ਰਾਤ ਨੂੰ ਹੈਜ਼ੇ ਦੀ ਬੀਮਾਰੀ ਨਾਲ ਆਪਣੇ ਅਨੇਕਾਂ ਪਿਆਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ[2]। ਸ਼ੇਰਿ ਪੰਜਾਬ ਨੇ ਜਦ ਇਹ ਦੁਖ ਭਰੀ ਖਬਰ ਸੁਣੀ ਤਾਂ ਬੜੇ ਦੁਖੀ ਹੋਏ ਅਤੇ ਸਰਦਾਰ ਜੀ ਦੇ ਪਰਵਾਰ ਨਾਲ ਵੱਡੀ ਹਮਦਰਦੀ ਪ੍ਰਗਟ ਕੀਤੀ।

---

1. ਮੁਫ਼ਤੀ ਇਲਾਉਦੀਨ, ਇਬਰਤ ਨਾਮਾ, ਸਫਾ ੨੬੦।
2. ਸਰਦਾਰ ਬੁਧ ਸਿੰਘ ਸਿੱਧਾਵਾਲੀਏ ਦੀ ਮੌਤ ਸਮੇਂ ਕੁਝ ਲੋਕਾਂ ਵਿਚ ਇਹ ਚਰਚਾ ਵੀ ਸੁਣੀ ਗਈ ਸੀ ਕਿ ਚੂੰਕਿ ਡੋਗਰਾ ਪਾਰਟੀ ਇਸ ਤੋਂ ਬੜਾ ਭੌ ਖਾਂਦੀ ਸੀ, ਜਿਸ ਕਰਕੇ ਇਨ੍ਹਾਂ ਨੇ ਇਸ ਨੂੰ ਵਿਸ ਖੁਵਾਈ ਸੀ, ਪਰ ਇਹ ਖਿਆਲ ਸਬੂਤ ਤੱਕ ਨਹੀਂ ਸੀ ਪਹੁੰਚ ਸਕਿਆ।

# ਮਜੀਠੀਏ ਸਰਦਾਰ

## ਜਾਣ ਪਛਾਣ

ਮਜੀਠਾ ਆਪਣੇ ਨਾਮ ਦੇ ਅੰਦਰ ਇਕ ਐਸੀ ਅਛੂਤੀ ਖਿੱਚ ਰੱਖਦਾ ਹੈ ਜਿਸ ਦੇ ਨਾਮ ਸੁਣਨ ਤੇ ਹੀ ਖਾਲਸਾ ਇਤਿਹਾਸ ਨਾਲ ਪਿਆਰ ਰੱਖਣ ਵਾਲਿਆਂ ਦਾ ਲਹੂ ਉਛਾਲੇ ਖਾਣ ਲੱਗ ਪੈਂਦਾ ਹੈ। ਇਸ ਗਰਾਮ ਨੇ ਖਾਲਸਾ ਕੌਮ ਲਈ ਉਹ ਮਹਾਨ ਹਸਤੀਆਂ ਜਨਮੀਆਂ, ਜਿਨ੍ਹਾਂ ਦੇ ਨਾਮ ਰਹਿੰਦੀ ਦੁਨੀਆਂ ਤੱਕ ਸਦਾ ਵਡਿਆਈ ਦਾ ਹਕ ਪ੍ਰਾਪਤ ਕਰ ਚੁਕੇ ਹਨ। ਸਰਦਾਰ ਦੇਸਾ ਸਿੰਘ ਵਰਗਾ ਮੁਦੱਬਰ, ਸਰਦਾਰ ਲਹਿਣਾ ਸਿੰਘ ਜਿਹਾ ਰੌਸ਼ਨ ਦਿਮਾਗ਼ ਕਾਢ-ਕਾਰ ਅਤੇ ਮਿਕੈਨੀਕਲ ਇੰਜੀਨੀਅਰ ਜਿਸ ਕੌਮ ਵਿਚ ਹੋਣ ਉਹ ਕਿੰਨੀ ਮਾਨਯੋਗ ਹੈ। ਇਨ੍ਹਾਂ ਦੀਆਂ ਖਾਲਸਾ ਰਾਜ ਲਈ ਘਾਲਾਂ ਕਿਸ ਨੂੰ ਭੁੱਲਣੀਆਂ ਹਨ ? ਸਰਦਾਰ ਅਮਰ ਸਿੰਘ ਕਲਾਨ, ਸ: ਅਮਰ ਸਿੰਘ ਖੁਰਦ, ਬਹਾਦਰ ਸਰਦਾਰ ਅਤਰ ਸਿੰਘ ਤੇ ਨਿਡਰ ਰਾਜਾ ਸੂਰਤ ਸਿੰਘ ਵਰਗੇ ਜੋਧਿਆਂ ਦੇ ਕਾਰਨਾਮੇ ਪੜ੍ਹਿਆਂ ਸੁਣਿਆਂ ਮੁੜ ਸੁੱਕੀਆਂ ਰਗਾਂ ਵਿਚ ਸੂਰਮਤਾ ਦਾ ਖੂਨ ਗੇੜੇ ਲਾਉਣ ਲੱਗ ਜਾਂਦਾ ਹੈ। ਖਾਲਸਾ ਰਾਜ ਦੀ ਉਸਾਰੀ ਅਤੇ ਸਥਿਰਤਾ ਲਈ ਜਿੱਨਾਂ ਵਧ ਆਪਣਾ ਕੀਮਤੀ ਲਹੂ ਪਾਣੀ ਦੀ ਤਰ੍ਹਾਂ ਇਨ੍ਹਾਂ ਮਹਾਂ ਬੀਰਾਂ ਨੇ ਡੋਲ੍ਹਿਆ ਸੀ ਸ਼ਾਇਦ ਹੀ ਕਿਸੇ ਹੋਰ ਨੇ ਵੀਟਿਆ ਹੋਵੇ। ਗੋਲੀਆਂ, ਤਲਵਾਰਾਂ ਤੇ ਬਲਮਾਂ ਬਰਛੀਆਂ ਦੇ ਫੱਟਾਂ ਨਾਲ ਜਿੱਨੀਆਂ ਇਨ੍ਹਾਂ ਆਪਣੀਆਂ ਛਾਤੀਆਂ ਛਾਨਣੀ ਕਰਵਾਈਆਂ ਸਨ ਉਹ ਹੋਰਥੇ ਘਟ ਹੀ ਮਿਲਦੀਆਂ ਹਨ, ਅਤੇ ਇਸ ਮਹਾਨ ਕਾਰਜ ਲਈ ਜਿੱਨੀਆਂ ਜਾਨਾਂ ਬਲੀਦਾਨ ਕੀਤੀਆਂ ਇਨ੍ਹਾਂ ਵਿਚੋਂ ਕੁਝ ਕੁ ਕੌਮੀ ਸ਼ਹੀਦਾਂ ਦੇ ਨਾਮ ਇਹ ਹਨ :- ਸਰਦਾਰ ਮੰਨਾਂ ਸਿੰਘ ਮਜੀਠੀਆ ਚਨੌਟ ਦਾ ਕਿਲ੍ਹਾ ਖਾਲਸਾ ਰਾਜ ਲਈ ਫਤਹ ਕਰਦਾ ਹੋਇਆ ਆਪਣੀ ਕੌਮ ਪਰ ਕੁਰਬਾਨ ਹੋਇਆ। ਸਰਦਾਰ ਅਮਰ ਸਿੰਘ ਕਲਾਨ ਅਤੇ ਬਹਾਦਰ ਸਰਦਾਰ ਅਤਰ ਸਿੰਘ ਨੇ ਹਜ਼ਾਰੇ ਨੂੰ ਖਾਲਸਾ ਰਾਜ ਨਾਲ ਮਿਲਾਉਂਦਿਆਂ ਹੋਇਆਂ ਆਪਣੇ ਸੀਸ ਭੇਟਾ ਚਾੜ੍ਹੇ। ਇਨ੍ਹਾਂ ਦੀਆਂ ਸਾਰੀਆਂ ਘਾਲਾਂ ਦੇ ਵੇਰਵੇ ਲਈ ਇਕ ਵੱਖ ਪੁਸਤਕ ਦੀ ਲੋੜ ਹੈ। ਅਸੀਂ ਇੱਥੇ ਕੁਝ ਕੁ ਬੀਰਾਂ ਦੇ ਹਾਲ ਦਿੰਦੇ ਹਾਂ :-

## ਇਸ ਘਰਾਣੇ ਦੀ ਰਾਜ ਸੇਵਾ

ਸਰਦਾਰ ਦੇਸਾ ਸਿੰਘ ਆਪਣੀ ਵਰਯਾਮਤਾ ਅਤੇ ਸਿਆਣਪ ਲਈ ਖਾਲਸਾ ਦਰਬਾਰ ਵਿਚ ਬੜਾ ਨਾਮੀਂ ਮੰਨਿਆ ਜਾਂਦਾ ਸੀ। ਇਸ ਨੇ ਆਪਣੀ ਪਹਾੜੀ ਇਲਾਕੇ ਦੀ ਨਿਜ਼ਾਮਤ ਸਮੇਂ ਪਹਾੜੀ ਰਾਜਿਆਂ ਨਾਲ ਰੋਅਬ ਤੇ ਸਿਆਣਪ ਦਾ ਸੰਮਿਲਤ ਵਰਤਾਵ ਐਸੀ ਸੁਚੱਜਤਾ ਨਾਲ ਵਰਤਿਆ ਕਿ ਇਹ ਸਾਰੇ ਰਾਜੇ, ਬਿਨਾਂ ਕਿਸੇ ਖ਼ੂਨ ਖਰਾਬੇ ਦੇ, ਖਾਲਸਾ ਰਾਜ ਦੇ ਅਧੀਨ ਹੋ ਕੇ ਇਸਦੀ ਨਿਜ਼ਾਮਤ ਵਿਚ ਮਿਲ ਗਏ। ਇਨ੍ਹਾਂ ਰਿਆਸਤਾਂ ਦੇ ਨਾਮ ਇਹ ਹਨ :- ਕਾਂਗੜਾ, ਚੰਬਾ, ਨੂਰਪੁਰ, ਕੋਟਲਾ, ਸ਼ਾਹਪੁਰ, ਜਸਰੋਟਾ ਬਸੌਲੀ, ਮਾਨਕੋਤ, ਜਸਵਾਨ, ਸੀਬਾ, ਗੁਲੇਰ, ਕਹਿਲੂਰ, ਮੰਡੀ ਸੁਕੇਤ, ਕੁਲੂ ਅਤੇ ਦਾਤਾਰ ਪੁਰ[1] ।

1. ਰਈਸਾਨੇ ਪੰਜਾਬ ਸਫਾ ੮੫।

ਇਸ ਦੇ ਬਾਅਦ ਆਪ ਨੂੰ ਅੰਮ੍ਰਿਤਸਰ ਦਾ ਨਾਜਰ ਮੁਕੱਰਰ ਕੀਤਾ ਗਿਆ। ਇਸ ਸਮੇਂ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਪੂਰਨ ਗੁਰਸਿੱਖੀ ਮਰਯਾਦਾ ਅਨੁਸਾਰ ਚਲਦਾ ਰਿਹਾ। ਆਪਨੇ ਇੱਥੋਂ ਦੇ ਗੁਰਦਵਾਰਿਆਂ ਦੀ ਰੌਣਕ ਵਧਾਉਣ ਵਿਚ ਵਡੀ ਯੋਗਤਾ ਤੋਂ ਕੰਮ ਲਿਆ। ਸ਼ੇਰਿ ਪੰਜਾਬ ਆਪ ਦੀ ਸੇਵਾ ਤੋਂ ਇੰਨੇ ਪ੍ਰਸੰਨ ਹੋਏ ਸਨ ਕਿ ਉਨ੍ਹਾਂ ਵੱਲੋਂ ਆਪ ਨੂੰ ੧੨੪੨੫੦ ਰੁਪਿਆ ਸਾਲਨਾ ਦੀ ਜਾਗੀਰ ਮਿਲੀ ਹੋਈ ਸੀ। ਸਰਦਾਰ ਦੇਸਾ ਸਿੰਘ ਜੀ ਸੰਨ ੧੮੩੨ ਵਿਚ ਪਰਲੋਕ ਸਿਧਾਰ ਗਏ।

ਸਰਦਾਰ ਦੇਸਾ ਸਿੰਘ ਸਪੁੱਤ੍ਰ ਸਰਦਾਰ ਲਹਿਣਾ ਸਿੰਘ ਨੇ ਆਪਣੇ ਉੱਚ ਗੁਣਾਂ ਦੇ ਕਾਰਣ ਆਪਣੇ ਪਿਤਾ ਤੋਂ ਵੀ ਵੱਧ ਨਾਮਵਰੀ ਪਾਈ ਸੀ। ਇਸ ਦਾ ਤੇਜ਼ ਦਿਮਾਗ ਨਵੀਆਂ ਕਾਢਾਂ ਕੱਢਣ ਲਈ ਤੇ ਇੰਜੀਨੀਅਰੀ ਦੇ ਕੰਮਾਂ ਲਈ ਸਾਰੇ ਪੰਜਾਬ ਵਿਚ ਅਦੁਤੀ ਮੰਨਿਆ ਜਾਂਦਾ ਸੀ। ਇਸਦੀ ਆਪਣੀ ਕਾਢ ਅਨੁਸਾਰ ਉਸਦੀ ਬਣਾਈ ਹੋਈ ਘੜੀ, ਜਿਸ ਵਿਚ ਨਾ ਕੇਵਲ ਘੜੀਆਂ, ਪਲਾਂ ਅਤੇ ਪਹਿਰਾਂ ਦਾ ਹੀ ਪਤਾ ਲਗਦਾ ਸੀ, ਸਗੋਂ ਚੰਦ ਦਾ ਵਧਣਾ ਘਟਣਾ ਵੀ ਸਾਫ਼ ਸਾਫ ਦਿੱਸਦਾ ਸੀ। ਆਪ ਨੇ ਇਹ ਘੜੀ ਜਦ ਪਹਿਲੀ ਵਾਰ ਸ਼ੇਰਿ ਪੰਜਾਬ ਦੀ ਹਜ਼ੂਰੀ ਵਿਚ ਪੇਸ਼ ਕੀਤੀ ਤਾਂ ਸ੍ਰੀ ਹਜ਼ੂਰ ਜੀ ਇੰਨੇ ਪ੍ਰਸੰਨ ਹੋਏ ਕਿ ਭਰੇ ਦਰਬਾਰ ਵਿਚ ਆਪ ਦੀ ਵੱਡੀ ਸ਼ਲਾਘਾ ਕੀਤੀ ਗਈ। ਇਸ ਤੋਂ ਛੁਟ ਇਕ ਵੱਡੀ ਜਾਗੀਰ ਦੇ ਨਾਲ ਖਾਲਸਾ ਰਾਜ ਦਾ ਉੱਚਾ ਖ਼ਿਤਾਬ "ਕੈਸਰਉਲ ਇਕਤਦਾਰ" ਬਖਸ਼ਿਆ। ਸਰਦਾਰ ਲਹਿਣਾ ਸਿੰਘ ਦੀ ਇਕ ਹੋਰ ਕਾਢ ਬੜੀ ਪ੍ਰਸਿੱਧ ਹੈ: ਇਹ ਇਕ ਨਵੇਂ ਨਮੂਨੇ ਦੀ ਬੰਦੂਕ ਸੀ, ਜਿਸ ਵਿਚ ਤਿੰਨ ਗੋਲੀਆਂ ਵਾਰੋ ਵਾਰੀ ਚਲਦੀਆਂ ਸਨ[1]। ਆਪਦੀ ਨਿਗਰਾਨੀ ਵਿਚ ਢਲੀਆਂ ਹੋਈਆਂ 'ਸੂਰਜ ਮੁਖੀ' ਨਾਮ ਦੀਆਂ ਤੋਪਾਂ ਅਤੇ ਪਾਟਵੇਂ ਗੋਲੇ ਖਾਲਸਾ ਰਾਜ ਦੀ ਜੰਗੀ ਸੇਵਾ ਲਈ ਬਹੁਮੁਲੀਆਂ ਕਾਢਾਂ ਸਨ। ਉਸ ਸਮੇਂ ਕਈ ਨਾਮੀ ਯੂਰਪੀਨ ਜੰਗੀ ਮਾਹਿਰਾਂ ਦੀ ਰਾਇ ਸੀ ਕਿ ਇਨ੍ਹਾਂ ਤੋਪਾਂ ਤੋਂ ਵਧੀਆ ਤੋਪਾਂ ਸੰਸਾਰ ਭਰ ਵਿਚ ਕਿਤੇ ਵੀ ਨਹੀਂ ਸਨ ਬਣੀਆਂ[2]। ਇਸ ਮਹਾਨ ਕੰਮ ਦੀ ਸਫ਼ਲਤਾ ਦੀ ਖੁਸ਼ੀ ਵਿਚ ਮਹਾਰਾਜਾ ਸਾਹਿਬ ਨੇ ਆਪ ਨੂੰ ਇਕ ਹੋਰ ਖ਼ਿਤਾਬ 'ਹੈਸਾਮਉਲ ਦੌਲਾ' ਦਾ ਦਿੱਤਾ ਸੀ। ਹੈਰਾਨ ਕਰਨ ਵਾਲੀ ਤਾਂ ਇਹ ਗੱਲ ਹੈ ਕਿ ਜਿੱਥੇ ਸਰਦਾਰ ਲਹਿਣਾ ਸਿੰਘ ਇਨ੍ਹਾਂ ਕਾਢਾਂ ਲਈ ਪ੍ਰਸਿੱਧ ਸੀ ਉੱਥੇ ਆਪ ਨੂੰ ਮੁਲਕੀ ਪ੍ਰਬੰਧ ਵਿਚ ਵੱਡੀ ਸਫ਼ਲਤਾ ਪ੍ਰਾਪਤ ਸੀ। ਆਪਣੇ ਪਿਤਾ ਦੇ ਚਲਾਣੇ ਉਪਰੰਤ ਉਹ ਸਾਰਾ ਇਲਾਕਾ, ਜਿਹੜਾ ਸਰਦਾਰ ਦੇਸਾ ਸਿੰਘ ਦੀ ਨਿਜ਼ਾਮਤ ਵਿਚ ਸੀ, ਮਹਾਰਾਜਾ ਸਾਹਿਬ ਨੇ ਸਰਦਾਰ ਲਹਿਣਾ ਸਿੰਘ ਨੂੰ ਸੌਂਪ ਦਿੱਤਾ ਸੀ, ਜਿਸ ਦਾ ਪ੍ਰਬੰਧ ਇਹ ਬੜੀ ਯੋਗਤਾ ਨਾਲ ਚਲਾਉਂਦਾ ਰਿਹਾ, ਖਾਸ ਕਰ ਪਾਵਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਇਸ ਨਾਲ ਲਾਗਵੇਂ ਗੁਰਧਾਮਾਂ ਦੀ ਜਿਹੜੀ ਰੌਣਕ ਸਰਦਾਰ ਲਹਿਣਾ ਸਿੰਘ ਦੀ ਰਹਨੁਮਾਈ ਵਿਚ ਹੋਈ ਉਹ ਸਦਾ ਯਾਦ ਰਹੇਗੀ।

ਮਜੀਠਾ ਘਰਾਣੇ ਦਾ ਇਕ ਹੋਰ ਨਾਮਵਰ ਸਰਦਾਰ ਅਮਰ ਸਿੰਘ ਕਲਾਨ[3] ਸੀ, ਜਿਸਨੂੰ ਸ਼ੇਰਿ ਪੰਜਾਬ ਖਾਲਸਾ ਰਾਜ ਦਾ ਥੰਮ ਕਹਿੰਦੇ ਹੁੰਦੇ ਸਨ। ਇਹ ਸਰਦਾਰ ਆਪਣੇ ਬਾਹੁਬਲ ਲਈ ਇੰਨਾਂ ਪ੍ਰਸਿੱਧ ਸੀ ਕਿ ਇਸ ਦੀਆਂ ਸਾਖੀਆਂ ਅੱਜ ਦਿਨ ਤੱਕ ਸਰਹੱਦ ਦੇ ਪਠਾਣਾਂ ਦੀ ਜ਼ਬਾਨੀ ਸੁਣੀ ਦੀਆਂ ਹਨ। ਇਨ੍ਹਾਂ ਵਿਚੋਂ ਇਸ ਦੇ ਬਲ ਦੀ ਇਕ ਕਹਾਣੀ, ਜੋ ਹੁਣ ਯੂਸਫਜ਼ਈ ਪਠਾਨ

---

1. ਇਹ ਬੰਦੂਕ ਅਜੇ ਤੱਕ ਲਾਹੌਰ ਦੇ ਕਿਲ੍ਹੇ ਸ਼ਸਤ੍ਰ ਘਰ ਵਿਚ ਮੌਜੂਦ ਹੈ।
2. ਔਨਰੇਬਲ ਆਜ਼ਬਰਨ, ਕੋਰਟ ਐਂਡ ਕੈਂਪ ਔਫ ਮਹਾਰਾਜਾ ਰਣਜੀਤ ਸਿੰਘ ਸਫਾ ੧੦੬।
3. ਸਰਦਾਰ ਅਮਰ ਸਿੰਘ ਦਾ ਕੱਦ ਦੋ ਗੱਜ਼ਾਂ ਤੋਂ ਵੀ ਕੁਝ ਵਧ ਉੱਚਾ ਸੀ, ਸ਼ੇਰਿ ਪੰਜਾਬ ਇਸ ਨੂੰ ਪਿਆਰ ਨਾਲ ਅਮਰ ਸਿੰਘ 'ਕਲਾਨ' ਸੱਦਦੇ ਹੁੰਦੇ ਸਨ, ਜਿਸ ਕਰਕੇ ਇਸ ਦਾ ਨਾਮ ਅਮਰ ਸਿੰਘ 'ਕਲਾਨ' ਪ੍ਰਸਿੱਧ ਹੋਇਆ।

ਦੱਸਦੇ ਹਨ, ਇਸ ਤਰ੍ਹਾ ਹੈ ਕਿ "ਡਾਂਗੀ ਨਾਮੇ ਪਿੰਡ ਵਿਚ, ਜੋ ਮਰਦਾਨ ਦੇ ਲਾਗੇ ਹੈ, ਇਕ ਤੂਤ ਦੇ ਦਰਖਤ ਪਰ ਇਸ ਸਰਦਾਰ ਨੇ ਆਪਣੀ ਕਮਾਨ ਵਿੱਚੋਂ ਇੱਨੇ ਜ਼ੋਰ ਦਾ ਤੀਰ ਚਲਾਇਆ ਜਿਸ ਨਾਲ ਉਹ ਦਰਖਤ ਦੁਸਾਰ ਛਿਦ ਗਿਆ।" ਇਸ ਦਾ ਇੱਥੋਂ ਦੇ ਵਸਨੀਕਾਂ ਪਰ ਸਰਦਾਰ ਅਮਰ ਸਿੰਘ ਦੇ ਅਸਾਧਾਰਨ ਬਲ ਦਾ ਇੰਨਾਂ ਡੂੰਘਾ ਪ੍ਰਭਾਵ ਛਾਇਆ ਕਿ ਬਿਨਾਂ ਕਿਸੇ ਲੜਾਈ ਦੇ ਉਹ ਖਾਲਸੇ ਦੇ ਬਾਜਗੁਜਾਰ ਬਣ ਗਏ। ਇਸ ਬਾਰੇ ਸਰ ਲੈਪਲ ਗ੍ਰਿਫਨ ਲਿਖਦਾ ਹੈ "ਅਜ ਦੇ ਦਿਨ ਤੱਕ ਇਲਾਕਾ ਯੂਸਫਜ਼ਈ ਵਿਚ ਸਰਦਾਰ ਅਮਰ ਸਿੰਘ ਕਲਾਨ ਦਾ ਨਾਮ ਖੂਬ ਯਾਦ ਹੈ। ਇੱਥੋਂ ਦੇ ਲੋਕ ਹੁਣ ਵੀ ਇਕ ਦਰਖਤ ਦੱਸਦੇ ਹਨ, ਜਿਸ ਵਿਚ ਦੁਸਾਰਇਕ ਸੁਰਾਖ ਹੈ, ਇਹ ਸੁਰਾਖ਼ ਇਕ ਤੀਰ ਨਾਲ ਹੋਇਆ ਸੀ, ਜੋ ਸਰਦਾਰ ਅਮਰ ਸਿੰਘ ਨੇ ਆਪਣੀ ਕਮਾਨ ਵਿੱਚੋਂ ਚਲਾਇਆ ਸੀ"[1]।

ਸੰਨ ੧੮੨੦ ਈ: ਵਿਚ ਸਰਦਾਰ ਅਮਰ ਸਿੰਘ ਕਲਾਨ ਹਜ਼ਾਰੇ ਦਾ ਗਵਰਨਰ ਨੀਯਤ ਹੋਇਆ। ਇਸ ਨੇ ਥੋੜ੍ਹੇ ਦਿਨਾਂ ਵਿਚ ਹੀ ਆਪਣੀ ਯੋਗਤਾ ਨਾਲ ਇਸ ਖੁਦਸਰ ਇਲਾਕੇ ਵਿਚ ਪੂਰੀ ਸ਼ਾਂਤੀ ਕਾਇਮ ਕਰ ਲਈ। ਅਗਲੇ ਸਾਲ ਮੁਹੰਮਦ ਖਾਨ ਤਾਰੀਨ ਨੇ ਮੁੜ ਸਿਰ ਚੁਕਿਆ ਅਤੇ ਬਹੁਤ ਸਾਰੇ ਢੋਂਗ, ਤਰੀਨ, ਤਨਾਵਲੀ ਅਤੇ ਕਰਾਲਾਂ ਨੂੰ ਆਪਣੇ ਨਾਲ ਮਿਲਾ ਕੇ ਬਗਾਵਤ ਕਰ ਦਿੱਤੀ। ਖਾਲਸਾ ਫੌਜ ਨੇ ਸਰਦਾਰ ਅਮਰ ਸਿੰਘ ਦੀ ਸਰਦਾਰੀ ਵਿਚ ਤਾਰਾਗੜ ਦੇ ਇਲਾਕੇ ਪਰ ਲੜਾਈ ਕਰਕੇ ਬਾਗ਼ੀਆਂ ਨੂੰ ਭਾਰੀ ਹਾਰ ਦਿੱਤੀ। ਖਾਲਸਾ ਫੌਜ ਜਦ ਫਤਹ ਦਾ ਝੰਡਾ ਝੁਲਾਉਂਦੀ ਹੋਈ ਪਿਛਾਂਹ ਪਰਤ ਆਈ ਤਾਂ ਇਸ ਸਮੇਂ ਸਰਦਾਰ ਅਮਰ ਸਿੰਘ 'ਸਮੁੰਦਰ ਕਸ' ਨਾਮੀ ਕੱਠੇ ਪਰ ਇਸ਼ਨਾਨ ਕਰਨ ਲਈ ਠਹਿਰ ਗਏ। ਕੁਝ ਗਾਜ਼ੀ ਖਾਲਸੇ ਤੋਂ ਮੈਦਾਨ ਜੰਗ ਵਿਚ ਹਾਰ ਖਾ ਕੇ ਇਸ ਨਾਲੇ ਵਿਚ ਜਾਨ ਬਚਾਉਣ ਲਈ ਆ ਲੁਕੇ ਸਨ। ਉਨ੍ਹਾਂ ਨੇ ਜਦ ਸਰਦਾਰ ਅਮਰ ਸਿੰਘ ਨੂੰ ਥੋੜ੍ਹੇ ਜਿਹੇ ਸਵਾਰਾਂ ਨਾਲ ਫੌਜ ਤੋਂ ਵੱਖ ਡਿੱਠਾ ਤਾਂ ਉਨ੍ਹਾਂ ਨੇ ਦੂਰ ਤੋਂ ਹੀ ਆਪਣੀਆਂ ਬੰਦੂਕਾਂ ਇੰਨ੍ਹਾਂ ਪਰ ਚਲਾ ਦਿੱਤੀਆਂ, ਜਿਨ੍ਹਾਂ ਨਾਲ ਸਣੇ ਸਰਦਾਰ ਅਮਰ ਸਿੰਘ ਦੇ ਕਈ ਜਵਾਨ ਫੱਟੜ ਹੋਏ। ਚੂੰਕਿ ਸਰਦਾਰ ਜੀ ਦੇ ਫਟ ਤੋਂ ਬਹੁਤ ਸਾਰਾ ਲਹੂ ਵਗ ਰਿਹਾ ਸੀ ਤੇ ਸਮੇਂ ਸਿਰ ਕੋਈ ਫਟਬੰਨ੍ਹ ਵੀ ਨਾ ਪਹੁੰਚ ਸਕਿਆ, ਜਿਸ ਦੇ ਕਾਰਨ ਸਰਦਾਰ ਜੀ ਚਲਾਣਾ ਕਰ ਗਏ। ਜਦ ਖਾਲਸਾ ਫੌਜ ਨੂੰ ਇਸ ਹਿਰਦੇ-ਬੇਧਿਕ ਖਬਰ ਦਾ ਪਤਾ ਲੱਗਾ ਤਾਂ ਉਨ੍ਹਾਂ ਇਨ੍ਹਾਂ ਸਾਰਿਆਂ ਬਾਗ਼ੀਆਂ ਨੂੰ ਘੇਰ ਲਿਆ ਅਤੇ ਜੋ ਸਜ਼ਾ ਇਸ ਤਰ੍ਹਾਂ ਦੇ ਦੋਸ਼ੀਆਂ ਲਈ ਲੋੜੀਂਦੀ ਹੈ ਉਸੀ ਵਕਤ ਦਿੱਤੀ ਗਈ।

ਸ਼ੇਰਿ ਪੰਜਾਬ ਨੂੰ ਜਦ ਇਹ ਦੁਖ ਭਰੀ ਖਬਰ ਪਹੁੰਚੀ ਤਾਂ ਆਪ ਨੇ ਬੜਾ ਹੀ ਦੁਖ ਮਨਾਇਆ ਅਤੇ ਸਰਦਾਰ ਹਰੀ ਸਿੰਘ ਨਲੂਆ ਨੂੰ ਇਨ੍ਹਾਂ ਲੋਕਾਂ ਨੂੰ ਪੂਰੀ ਸਿੱਖਿਆ ਦੇਣ ਲਈ ਹਜ਼ਾਰੇ ਵੱਲ ਤੋਰਿਆ।

ਕੁਝ ਸਮੇਂ ਉਪਰੰਤ ਸਰਦਾਰ ਅਤਰ ਸਿੰਘ ਮਜੀਠਾ ਨੂੰ ਮਹਾਰਾਜਾ ਸਾਹਿਬ ਨੇ ਧੰਨੀ ਤੇ ਪੁਠੋਹਾਰ ਦਾ ਨਾਜ਼ਮ ਮੁਕੱਰਰ ਕੀਤਾ। ਇਹ ਆਪਣੇ ਇਸ ਕੰਮ ਵਿਚ ਚੰਗਾ ਕਾਮਯਾਬ ਰਿਹਾ। ਇਸ ਤੋਂ ਛੁਟ ਮੈਦਾਨਿ ਜੰਗ ਵਿਚ ਵੀ ਆਪਣੀ ਤਲਵਾਰ ਦੇ ਜੌਹਰ ਕਈ ਮੌਕਿਆਂ ਪਰ ਦਿਖਾ ਚੁੱਕਾ ਸੀ। ਇਸ ਤਰ੍ਹਾਂ ਖਾਲਸਾ ਰਾਜ ਦੇ ਵਾਧੇ ਲਈ ਇਸਨੇ ਸੰਨ ੧੮੪੩ ਨੂੰ ਹਜ਼ਾਰੇ ਵਿਚ ਆਪਣੀ ਕੁਰਬਾਨੀ ਦਿੱਤੀ। ਇਕ ਸਮੇਂ ਸਾਰੇ ਮਜੀਠੀਆ ਘਰਾਣੇ ਵਿਚ ਸਰਦਾਰ ਅਤਰ ਸਿੰਘ ਸਭ ਤੋਂ ਵੱਧ

1. ਰਈਸਾਨੇ ਪੰਜਾਬ ਸਫਾ ੯੫।

ਬਹਾਦਰ ਤੇ ਸੁਘੜ ਸਮਝਿਆ ਜਾਂਦਾ ਸੀ। ਇਸ ਦੀ ਰਾਜਸੀ ਖਿਦਮਤਾਂ ਬੜੀਆਂ ਸ਼ਾਨਦਾਰ ਸਨ। ਸਰਦਾਰ ਅਤਰ ਸਿੰਘ ਦਾ ਨਿਧੜਕ ਸਪੁੱਤ੍ਰ ਸਰਦਾਰ ਸੂਰਤ ਸਿੰਘ ਆਪਣੀ ਪਹਿਲੀ ਉਮਰ ਵਿਚ ਹੀ ਇਲਾਕਾ ਪਿਸ਼ਾਵਰ ਤੇ ਨੁਸ਼ਹਿਰੇ ਦਾ ਮੁਲਕੀ ਪ੍ਰਬੰਧ ਬੜੀ ਯੋਗਤਾ ਨਾਲ ਚਲਾਉਂਦਾ ਰਿਹਾ। ਇਹ ਸਰਦਾਰ ਆਪਣੇ ਉੱਚ ਆਚਰਨ ਅਤੇ ਸਿੱਖੀ ਜੀਵਨ ਦੇ ਕਾਰਨ ਖਾਲਸਾ ਪੰਥ ਤੇ ਫੌਜਾਂ ਵਿਚ ਬੜਾ ਸਤਕਾਰਿਆ ਜਾਂਦਾ ਸੀ। ਪਿਤਾ ਦੇ ਚਲਾਣੇ ਸਮੇਂ ਜਿੰਨਾਂ ਇਸ ਸਰਦਾਰ ਦਾ ਅਸਰ ਖਾਲਸੇ ਵਿਚ ਮੰਨਿਆ ਜਾਂਦਾ ਸੀ, ਸ਼ਾਇਦ ਹੀ ਕਿਸੇ ਹੋਰ ਦਾ ਹੋਵੇ। ਇਹ ਖੁਲ੍ਹ ਦਿਲਾ, ਦਾਨੀ ਅਤੇ ਗੁਰੂ ਦਾ ਪੱਕਾ ਨਿਤਨੇਮੀ ਸੀ। ਇਸ ਦਾ ਦਿਲ ਕੌਮੀ ਪਿਆਰ ਨਾਲ ਐਸਾ ਭਰਪੂਰ ਸੀ ਕਿ ਇਸ ਲਈ ਇਹ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਹਮੇਸ਼ਾ ਤਿਆਰ ਰਹਿੰਦਾ ਸੀ[1]। ਆਪਦੀ ਅਸਰ-ਭਰਪੂਰ ਕਥਨੀ ਮਨਾਂ ਦੀ ਡੂੰਘਾਈ ਤੱਕ ਪਹੁੰਚਦੀ ਹੁੰਦੀ ਸੀ, ਇਸੇ ਲਈ ਆਪਦੀ ਰਾਏ ਤੋਂ ਕੋਈ ਬਾਹਰ ਨਹੀਂ ਸੀ ਜਾ ਸਕਦਾ।

ਸੰਨ ੧੮੪੮ ਦੇ ਮੁਲਤਾਨ ਦੇ ਰੌਲੇ ਸਮੇਂ ਸਰਦਾਰ ਸੂਰਤ ਸਿੰਘ ਨੇ ਖਾਲਸੇ ਵੱਲੋਂ ਬੜਾ ਬੇਧੜਕ ਹੋ ਕੇ ਹਿੱਸਾ ਲਿਆ, ਇਸ ਬਾਰੇ ਸਰ ਲੈਪਲ ਗ੍ਰਿਫਨ ਸ਼ੇਖ ਇਮਾਮਦੀਨ ਦੀ ਗਵਾਹੀ ਦੇ ਆਧਾਰ ਪੁਰ ਲਿਖਦਾ ਹੈ ਕਿ ਰਾਜਾ ਸ਼ੇਰ ਸਿੰਘ ਨੇ ੧੪ ਸਤੰਬਰ ਦੀ ਰਾਤ ਨੂੰ ਆਪਣੇ ਸਾਰੇ ਫੌਜੀ ਅਫ਼ਸਰਾਂ ਨੂੰ ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਵਫ਼ਾਦਾਰ ਰੱਖਣ ਦੀ ਕੋਸ਼ਸ਼ ਕੀਤੀ, ਪਰ ਸਰਦਾਰ ਸੂਰਤ ਸਿੰਘ ਨੇ ਇਸ ਸਮੇਂ ਫੌਜ ਦੇ ਸਰਦਾਰਾਂ ਦੇ ਸਾਹਮਣੇ ਐਸੀ ਪੁਰਜੋਸ਼ ਤੇ ਉਕਤੀਆਂ ਪੂਰਤ ਤਕਰੀਰ ਕੀਤੀ, ਜਿਸ ਦੇ ਅਸਰ ਨਾਲ ਉਹ ਸਾਰੇ ਐਸੇ ਭੜਕ ਗਏ ਕਿ ਰਾਜਾ ਸ਼ੇਰ ਸਿੰਘ ਆਪਣੀ ਜਾਨ ਕੇਵਲ ਇਸ ਤਰ੍ਹਾਂ ਹੀ ਬਚਾ ਸਕਦਾ ਸੀ ਕਿ ਉਹ ਮੂਲ ਰਾਜ ਨਾਲ ਅੰਗ੍ਰੇਜ਼ਾਂ ਦੇ ਉਲਟ ਮਿਲ ਜਾਏ।

ਸਰਦਾਰ ਸੂਰਤ ਸਿੰਘ ਜਦ ਖਾਲਸਾ ਫੌਜ ਨਾਲ ਮੁਲਤਾਨ ਤੋਂ ਜਲਾਲਪੁਰ ਵਲ ਆ ਰਿਹਾ ਸੀ ਤਾਂ ਇਸਨੂੰ ਕਿਸੇ ਤਰ੍ਹਾਂ ਪਤਾ ਲੱਗ ਗਿਆ ਕਿ ਅੰਗ੍ਰੇਜ਼ੀ ਫੌਜ ਲਈ ਮੁਲਤਾਨ ਵਲ ਸਰਕਾਰੀ ਖਜ਼ਾਨਾ – ਜਿਸ ਵਿਚ ਦੋ ਲੱਖ ਰੁਪਿਆ ਸੀ ਫੌਜ ਦੀ ਸੌਂਪਣੀ ਵਿਚ ਜਾ ਰਿਹਾ ਹੈ। ਸਰਦਾਰ ਸੂਰਤ ਸਿੰਘ ਝੱਟ ਇਸ ਪੁਰ ਜਾ ਪਿਆ ਅਤੇ ਸਾਰਾ ਖਜ਼ਾਨਾ ਪਾਈ ਸੁਧਾ ਲੁਟ ਲਿਆ।

ਖਾਲਸਾ ਰਾਜ ਦੀ ਜ਼ਬਤੀ ਨਾਲ ਸਰਦਾਰ ਸੂਰਤ ਸਿੰਘ ਦੀ ਭਾਰੀ ਜਾਗੀਰ ਜ਼ਬਤ ਹੋ ਗਈ ਤੇ ਆਪ ਨੂੰ ਬਨਾਰਸ ਵਿਚ ਨਜ਼ਰਬੰਦ ਰੱਖਿਆ ਗਿਆ। ਇਹ ਇਕ ਮੰਨੀ ਹੋਈ ਗੱਲ ਹੈ ਕਿ ਬਹਾਦਰ ਆਦਮੀ ਸ਼ਤ੍ਰਤਾ ਅਤੇ ਮਿੱਤ੍ਰਤਾ ਦੋਵੇਂ ਅਤਿ ਪਰ ਪੁੱਜੀਆਂ ਹੋਈਆਂ ਹੁੰਦੀਆਂ ਹਨ, ਅਰਥਾਤ ਸਰਦਾਰ ਸੂਰਤ ਸਿੰਘ ਦਾ ਅੰਗਰੇਜ਼ਾਂ ਨਾਲ ਵੈਰ ਵੀ ਅਤਿ ਦਾ ਸੀ, ਪਰ ਜਦ ਆਪ ਜਲਾਵਤਨੀ ਦੇ ਦਿਨ ਬਨਾਰਸ ਵਿਚ ਗੁਜ਼ਾਰ ਰਹੇ ਸਨ ਅਤੇ ਸੰਨ ੧੮੫੭ ਦੀ ਸ਼ੋਰਸ਼ ਦੇ ਭਿਆਨਕ ਦਿਨਾਂ ਵਿਚ ਆਪ ਨੇ ਪੂਰਬੀਆਂ ਨੂੰ ਬੱਚਿਆਂ ਤੇ ਇਸਤ੍ਰੀਆਂ ਪਰ ਜ਼ੁਲਮ ਕਰਦਾ ਡਿੱਠਾ ਤਾਂ ਆਪ ਤੋਂ ਇਹ ਨਾ ਸਹਾਰਿਆ ਗਿਆ ਤੇ ਅੰਗ੍ਰੇਜ਼ਾਂ ਲਈ ਵੈਰ ਭਰਿਆ ਮਨ ਹਮਦਰਦੀ ਵਿਚ ਪਲਟ ਗਿਆ ਅਤੇ ਆਪਣੇ ਆਪ ਨੂੰ ਭਾਰੀ ਖਤਰੇ ਵਿਚ ਪਾਕੇ ਬਹੁਤ ਸਾਰੀਆਂ ਇਸਤ੍ਰੀਆਂ ਅਤੇ ਬੱਚਿਆਂ ਦੀ ਜਾਨ ਬਚਾਈ, ਜਿਸ ਵਿਚ ਆਪ ਨੂੰ ਬੜਾ ਕਰੜਾ ਜ਼ਖਮ ਲੱਗਾ ਸੀ।

ਦੂਜਾ ਸਰਦਾਰ ਅਮਰ ਸਿੰਘ ਮਜੀਠੀਆ – ਜਿਹੜਾ 'ਅਮਰ ਸਿੰਘ ਖੁਰਦ' ਦੇ ਨਾਮ ਪੁਰ ਫੌਜਾਂ ਵਿਚ ਪ੍ਰਸਿੱਧ ਸੀ – ਸਰਦਾਰ ਮਹਿਤਾਬ ਸਿੰਘ ਦਾ ਪਿਤਾ ਸੀ। ਇਸ ਦਾ ਕੱਦ ਛੋਟਾ ਸੀ ਤੇ ਇਸ ਨੂੰ ਮਹਾਰਾਜਾ ਸਾਹਿਬ ਅਮਰ ਸਿੰਘ 'ਖੁਰਦ' ਕਹਿ ਕੇ ਬੁਲਾਉਂਦੇ ਹੁੰਦੇ ਸਨ। ਇਹ ਸਰਦਾਰ

---

1. ਦੀ ਪੰਜਾਬ ਚੀਫਸ, ਜਿਲਦ ੧ ਸਫਾ ੨੭੯।

ਬੜਾ ਬੀਰ ਬਹਾਦਰ ਅਤੇ ਜੰਗੀ ਹੁਨਰਾਂ ਦਾ ਵੱਡਾ ਮਾਹਿਰ ਸੀ। ਇਸ ਦੇ ਸੁਯੋਗ ਪੁਤ੍ਰ ਮਹਿਤਾਬ ਸਿੰਘ ਨੇ ਪਿਸ਼ਾਵਰ ਅਤੇ ਸਰਹੱਦੀ ਸੂਬੇ ਵਿਚ ਖਾਲਸਾ ਫੌਜ ਨੂੰ ਅਜਿੱਤ ਬਣਾਣ ਵਿਚ ਵੱਡੀਆਂ ਘਾਲਾਂ ਘਾਲੀਆਂ ਸਨ। ਸਰਦਾਰ ਅਮਰ ਸਿੰਘ ਦੇ ਖਾਸ ਕਾਰਨਾਮਿਆਂ ਵਿਚੋਂ ਸੰਨ ੧੮੧੮ ਦੀ ਮੁਲਤਾਨ ਦੀ ਫਤਹ ਅਤੇ ਅਗਲੇ ਸਾਲ ਕਸ਼ਮੀਰ ਨੂੰ ਖਾਲਸਾ ਰਾਜ ਨਾਲ ਸੰਮਿਲਤ ਕਰਨ ਸਮੇਂ ਐਸੀ ਬੀਰਤਾ ਦੱਸੀ ਕਿ ਸਾਰੀ ਫੌਜ ਦੰਗ ਰਹਿ ਗਈ ਸੀ। ਸ਼ਾਹਪੁਰ ਦੀ ਸ਼ੋਰਸ਼, ਜਿਸ ਵਿਚ ਸਾਰੇ ਇਲਾਕੇ ਦੇ ਵਸਨੀਕਾਂ ਸਰਕਾਰੀ ਬਾਜ ਦੇਣੀ ਬੰਦ ਕਰ ਦਿੱਤੀ ਸੀ ਤੇ ਇਸ ਤੋਂ ਵੱਡੇ ਹੰਗਾਮੇ ਦੇ ਉੱਠਣ ਦਾ ਖਤਰਾ ਪੈਦਾ ਹੋ ਗਿਆ ਸੀ, ਇਸ ਨਾਜ਼ਕ ਸਮੇਂ ਆਪ ਨੇ ਜਿਸ ਯੋਗਤਾ ਤੇ ਜੁਰਅਤ ਨਾਲ ਇਸ ਖਰੂਦ ਨੂੰ, ਬਿਨਾਂ ਖੂਨ ਖਰਾਬੇ ਦੇ, ਮਿਟਾ ਕੇ ਸਾਰਾ ਬਕਾਇਆ ਉਗਰਾਹ ਲਿਆ, ਇਹ ਇਸੇ ਬਹਾਦਰ ਦਾ ਕੰਮ ਸੀ। ਸੰਨ ੧੮੩੪ ਵਿਚ ਜਦ ਪਿਸ਼ਾਵਰ ਨੂੰ ਫਤਹ ਕਰਕੇ ਖਾਲਸਾ ਰਾਜ ਨਾਲ ਮਿਲਾਇਆ ਗਿਆ ਤਾਂ ਸਰਦਾਰ ਅਮਰ ਸਿੰਘ ਇਸ ਬਿਜਈ ਫੌਜ ਦੇ ਨਾਲ ਸੀ। ਇਸ ਸਮੇਂ ਸਭ ਤੋਂ ਕਠਨ ਤੇ ਸੋਚ ਵਾਲੀ ਸੇਵਾ ਜੋ ਕੰਵਰ ਨੌਨਿਹਾਲ ਸਿੰਘ ਤੇ ਸਰਦਾਰ ਹਰੀ ਸਿੰਘ ਨੇ ਆਪ ਦੇ ਜ਼ਿੰਮੇ ਲਾਈ ਸੀ ਉਹ ਇਹ ਸੀ ਕਿ ਇਸ ਨਵੇਂ ਫਤਹ ਕੀਤੇ ਹੋਏ ਇਲਾਕੇ ਵਿਚ ਦੌਰਾ ਕਰਕੇ, ਜਿੱਥੇ ਵੀ ਨਵੇਂ ਕਿਲ੍ਹੇ ਅਤੇ ਚੌਂਕੀਆਂ ਬਣਾਉਣ ਦੀ ਲੋੜ ਸਮਝੀ ਜਾਏ, ਉੱਥੇ ਬਣਾਈਆਂ ਜਾਣ। ਇਹ ਕੰਮ ਸਰਹੱਦੀ ਸੂਬੇ ਵਿਚ ਸੁਤੰਤ੍ਰ ਕਬਾਇਲੀ ਲੋਕ ਆਪਣੇ ਸਿਰ ਪਰ ਕਿਲ੍ਹੇ ਬਣਨ ਦੇਣ ਨਾਲੋਂ ਆਪ ਮਰ ਜਾਣਾ ਯਾ ਬਨਾਉਣ ਵਾਲੇ ਨੂੰ ਮਾਰ ਦੇਣਾ ਆਪਣੇ ਲਈ ਵਡਿਆਈ ਦਾ ਕਾਰਨ ਸਮਝਦੇ ਸਨ। ਇਸ ਸਮੇਂ ਇਸ ਅਮੋਲਕ ਹੀਰੇ ਨੇ ਇਹ ਨਾਜ਼ਕ ਕੰਮ ਆਪਣੇ ਸਿਰ ਧੜ ਦੀ ਬਾਜ਼ੀ ਲਾ ਕੇ ਐਸੀ ਸੁਚੱਜਤਾ ਨਾਲ ਨਿਬਾਹਿਆ ਕਿ ਦੂਰ ਦੂਰ ਤੱਕ ਸਾਰਾ ਇਲਾਕਾ, ਬਿਨਾਂ ਲਹੂ ਦੀ ਇਕ ਬੂੰਦ ਡੁਲ੍ਹਣ ਦੇ, ਸੌਖਾ ਹੀ ਖਾਲਸਾ ਰਾਜ ਦੇ ਅਧੀਨ ਹੋ ਗਿਆ। ਇਸ ਦੇ ਬਾਅਦ ਕਿਲ੍ਹਾ ਸ਼ਕਰਗੜ੍ਹ ਦੇ ਹੰਗਾਮੇ ਸਮੇਂ ਇਹ ਇਤਿਹਾਸਕ ਫ਼ਤਹ ਸਦਾ ਆਪ ਦੀ ਯਾਦ ਨੂੰ ਅਮਿੱਟ ਰੱਖੇਗੀ। ਇਹ ਕਿਲ੍ਹਾ ਅਜੇ ਮੁਕੰਮਲ ਨਾ ਸੀ ਹੋਇਆ ਅਤੇ ਇਸ ਦੀ ਪੱਛਮੀ ਬਾਹੀ ਉਸਾਰੀ ਜਾ ਰਹੀ ਸੀ ਕਿ ਇਕ ਘੋਰ ਹਨੇਰੀ ਰਾਤ ਸਮੇਂ ਅਫਗਾਨਾਂ ਦੇ ਬੇਗਿਣਤ੍ਰ ਲਸ਼ਕਰ ਨੇ ਇਸ ਪੁਰ ਰਾਤ ਛਪੋਲ ਮਾਰਿਆ। ਇਸ ਸਮੇਂ ਬਹਾਦਰ ਸਰਦਾਰ ਅਮਰ ਸਿੰਘ ਪਾਸ ਬੜੀ ਘਟ ਫੌਜ ਸੀ, ਪਰ ਇਸ ਜਮਾਂਦਰੂ ਜੋਧੇ ਨੇ ਬੜੀ ਅਡੋਲਤਾ ਤੇ ਨਿਰਭੈਤਾ ਨਾਲ ਇਨ੍ਹਾਂ ਹਜਾਰਾਂ ਜਹਾਦੀਆਂ ਨੂੰ ਐਸੀ ਸਿਖਿਆ ਦਿੱਤੀ ਜੋ ਉਨ੍ਹਾਂ ਨੂੰ ਕਦੇ ਨਾ ਭੁੱਲਣ ਵਾਲੀ ਸੀ। ਇਸ ਰਣਭੂਮੀ ਵਿਚ ਆਪ ਨੂੰ ਇਕ ਗੋਲੀ ਦਾ ਬੜਾ ਕਾਰੀ ਫੱਟ ਲੱਗਾ ਸੀ, ਪਰ ਇੱਨੇ ਸਖਤ ਫੱਟੜ ਹੋ ਜਾਣ ਪੁਰ ਵੀ ਆਪ ਬਰਾਬਰ ਖਾਲਸਾ ਫੌਜ ਨੂੰ ਉਸ ਵਕਤ ਤਕ ਅੱਗੇ ਵਧਾਂਦੇ ਰਹੇ ਜਦ ਤੱਕ ਕਿ ਅਫ਼ਗਾਨ ਮੈਦਾਨ ਖਾਲਸੇ ਦੇ ਹੱਥ ਸੌਂਪ ਕੇ ਪਹਾੜਾਂ ਵਿਚ ਨਾ ਜਾ ਲੁਕੇ ਸਨ[1]।

੩੦ ਅਪ੍ਰੈਲ ਸੰਨ ੧੮੩੭ ਵਾਲੀ ਜਮਰੌਦ ਦੀ ਲੜਾਈ ਵਿਚ ਆਪ, ਸਣੇ ਆਪਣੇ ਵਰਗੇ ਬਹਾਦਰ ਸਪੁੱਤ੍ਰ ਸਰਦਾਰ ਮਹਿਤਾਬ ਸਿੰਘ ਦੇ, ਵੱਡੀ ਜੀਦਾਰੀ ਨਾਲ ਲੜੇ ਸੀ। ਇਸ ਦੀ ਪ੍ਰਸਿੱਧ ਰਜਮੰਟ 'ਜਮਾਂਦਾਰ ਵਾਲਾ ਡੇਰਾ' (ਬਾਡੀਗਾਰਡ) ਨੇ ਜੋ ਕਮਾਲ ਇਸ ਮੈਦਾਨ ਵਿਚ ਦੱਸੇ ਸਨ ਉਹ ਕਦੇ ਨਾ ਭੁੱਲਣ ਵਾਲੇ ਸਨ।

ਇਹ ਸਰਦਾਰ ਆਪਣੀ ਠੀਕ ਨਿਸ਼ਾਨੇਬਾਜ਼ੀ ਲਈ ਉਸ ਸਮੇਂ ਅਦੁਤੀ ਮੰਨਿਆ ਜਾਂਦਾ ਸੀ। ਜਦ ਮਹਾਰਾਜਾ ਦਲੀਪ ਸਿੰਘ ਨੂੰ ਬੰਦੂਕ ਚਲਾਉਣ ਵਿਚ ਉੱਚਾ ਕਮਾਲ ਪ੍ਰਾਪਤ ਕਰਨ ਅਤੇ ਹੋਰ ਜੰਗੀ ਵਿਦਿਆ ਦੇਣ ਲਈ ਕਿਸੇ ਵੱਡੇ ਗੁਣੀ ਦੀ ਲੋੜ ਪਈ ਤਾਂ ਇਸੇ ਸਰਦਾਰ ਨੂੰ ਯੋਗ ਸਮਝ ਕੇ ਇਸ ਕੰਮ ਲਈ ਨੀਯਤ ਕੀਤਾ ਗਿਆ ਸੀ।

1. ਰਈਸਾਨੇ ਪੰਜਾਬ ਸਫਾ ੧੦੧।

# ਅਟਾਰੀ ਵਾਲੇ ਸਰਦਾਰ

ਖਾਲਸਾ ਰਾਜ ਸਮੇਂ ਇਸ ਘਰਾਣੇ ਦਾ ਪਾਇਆ ਬੜਾ ਬੁਲੰਦ ਸੀ, ਇਸ ਦਾ ਮੂਲ ਕਾਰਨ ਇਹ ਸੀ ਕਿ ਜਿਸ ਦਿਨ ਤੋਂ ਇਸ ਘਰਾਣੇ ਦਾ ਮੇਲ ਸ਼ੇਰਿ ਪੰਜਾਬ ਨਾਲ ਹੋਇਆ ਉਸ ਤੋਂ ਲੈ ਕੇ ਛੇਕੜ ਤੱਕ ਇਨ੍ਹਾਂ ਆਪਣਾ ਤਨ, ਮਨ ਤੇ ਸਭ ਕੁਝ ਖਾਲਸਾ ਰਾਜ ਦੀ ਉਸਾਰੀ ਤੇ ਸਥਿਰਤਾ ਲਈ ਹਰ ਵਕਤ ਤਲੀ ਪਰ ਰੱਖਿਆ ਸੀ। ਇਸ ਘਰਾਣੇ ਦਾ ਪਹਿਲਾ ਆਦਮੀ ਜੋ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ ਨਿਹਾਲ ਸਿੰਘ ਅਟਾਰੀ ਵਾਲਾ ਸੀ। ਇਹ ਮਿਲਣੀ ਸੰਨ ੧੮੦੧ ਈ: ਵਿਚ ਹੋਈ। ਸ਼ੇਰਿ ਪੰਜਾਬ ਨੇ ਬੜੇ ਮਾਨ ਨਾਲ ਆਪਣੇ ਨਾਲ ਆਪ ਨੂੰ ਨਵੀਂ ਤਿਆਰ ਹੋ ਰਹੀ ਖਾਲਸਾ ਫੌਜ ਵਿਚ ਬੜੀ ਜ਼ਿਮੇਵਾਰੀ ਦਾ ਔਹਦਾ ਦੇ ਕੇ ਆਪਣੇ ਨਾਲ ਮਿਲਾ ਲਿਆ ਸੀ। ਇਸ ਸਰਦਾਰ ਦਾ ਪਹਿਲਾ ਕਾਰਨਾਮਾ ੧੮੦੭ ਵਿਚ ਕਸੂਰ ਦੀ ਫਤਹ ਸਮੇਂ ਦੇਖਣ ਵਿਚ ਆਇਆ, ਜਿਸ ਵਿਚ ਇਸ ਨੇ ਐਸੀ ਸਿਰਬਾਜ਼ੀ ਤੋਂ ਕੰਮ ਲਿਆ ਕਿ ਸ਼ੇਰਿ ਪੰਜਾਬ ਦੇ ਦਿਲ ਵਿਚ ਇਸ ਦੀ ਸ਼ਖਸੀਯਤ ਨੇ ਡੂੰਘਾ ਘਰ ਕਰ ਲਿਆ।

## ਮਹਾਰਾਜਾ ਦੀ ਕਦਰਦਾਨੀ

ਸ਼ੇਰਿ ਪੰਜਾਬ ਦੀ ਕਦਰਦਾਨੀ ਨਾ ਕੇਵਲ ਜ਼ਬਾਨੀ ਹੀ ਹੁੰਦੀ ਸੀ, ਸਗੋਂ ਉਹ ਜਿਸ ਪੁਰ ਤੁਠਦਾ ਹੁੰਦਾ ਸੀ ਉਸ ਨੂੰ ਨਿਹਾਲ ਕਰ ਦਿੰਦਾ ਸੀ। ਇਸ ਸਮੇਂ ਭੀ ਆਪ ਜੀ ਨੇ ਇਕ ਨਿਗਾਹ ਨਾਲ ਸਰਦਾਰ ਨਿਹਾਲ ਸਿੰਘ ਨੂੰ ਨਿਹਾਲ ਕਰ ਦਿੱਤਾ, ਅਰਥਾਤ, ਕਸੂਰ ਦਾ ਫਤਹ ਕੀਤਾ ਹੋਇਆ ਇਲਾਕਾ, ਇਸ ਦੀ ਆਮਦਨੀ ੧੦੭੦੦੦ ਰੁਪਿਆ ਸੀ, ਸਰਦਾਰ ਨਿਹਾਲ ਸਿੰਘ ਨੂੰ ਜਾਗੀਰ ਵਜੋਂ ਦੇ ਦਿੱਤਾ।

ਸੰਨ ੧੮੧੦ ਵਾਲੀ ਮੁਲਤਾਨ ਦੀ ਲੜਾਈ ਵਿਚ ਸਰਦਾਰ ਨਿਹਾਲ ਸਿੰਘ ਨੇ ਆਪਣੀ ਸਿਰਧੜ ਦੀ ਬਾਜ਼ੀ ਲਾਕੇ ਐਸਾ ਕੌਮੀ ਪਿਆਰ ਦਾ ਨਮੂਨਾ ਦੱਸਿਆ ਕਿ ਸ਼ੇਰਿ ਪੰਜਾਬ ਤੋਂ ਲੈ ਕੇ ਸਾਰੇ ਦੇਖਣ ਵਾਲੇ ਹੱਕੇ ਬੱਕੇ ਰਹਿ ਗਏ। ਉਹ ਘਟਨਾ ਇਸ ਤਰ੍ਹਾਂ ਹੈ ਕਿ ਜਦ ਕਿਲ੍ਹੇ ਪਰ ਫਤਹ ਪਾਣ ਵਿਚ ਔਕੜ ਦਿੱਸੀ ਤਾਂ ਸ਼ੇਰਿ ਪੰਜਾਬ ਦੀ ਮੰਗ ਪਰ ਸਰਦਾਰ ਨਿਹਾਲ ਸਿੰਘ ਸਭ ਤੋਂ ਮੂਹਰੇ ਕਿਲ੍ਹੇ ਦੀ ਦੀਵਾਰ ਹੇਠ ਬਾਰੂਦੀ ਸੁਰੰਗਾਂ ਦੇ ਲਗਾਉਣ ਲਈ ਕਿਲ੍ਹੇ ਵਲ ਪੁੱਜਾ ਸੀ। ਇਸ ਸਮੇਂ ਜਦ ਸੁਰੰਗਾਂ ਦੇ ਪਲੀਤਿਆਂ ਨੂੰ ਦਾਗਿਆ ਗਿਆ ਤਾਂ ਇਕ ਭਿਆਨਕ ਧਮਾਕੇ ਨਾਲ ਕਿਲ੍ਹੇ ਦੀ ਦੀਵਾਰ ਉਡ ਗਈ, ਪਰ ਇਸ ਸਮੇਂ ਵਧ ਰਹੀ ਅੱਗ ਨਾਲ ਇਸ ਦਾ ਸਾਰਾ ਸਰੀਰ ਸੜ ਕੇ ਛਾਲੇ ਛਾਲੇ ਹੋ ਗਿਆ ਸੀ। ਫਿਰ ਇਸ ਦੇ ਬਾਅਦ ਕਸ਼ਮੀਰ, ਪਿੰਡ ਦਾਦਨ ਖਾਨ; ਇਲਾਕਾ ਅਟਕ, ਨੀਲਾ ਦੂਲਾ ਤੇ ਚਕਵਾਲ ਆਦਿ ਸੰਗਰਾਮਾਂ ਵਿਚ ਆਪ ਬੜੀ ਜੀਦਾਰੀ ਨਾਲ ਲੜੇ ਸਨ। ਇਹ ਸਾਰੇ ਇਲਾਕੇ ਖਾਲਸਾ ਰਾਜ ਨਾਲ ਮਿਲਾਏ ਗਏ ਸਨ।

## ਵੱਡੀ ਕੁਰਬਾਨੀ

ਉੱਪਰ ਦੱਸੀਆਂ ਘਟਨਾਵਾਂ ਵੀ ਤਾਂ ਇਸ ਦੇ ਨਾਮ ਨੂੰ ਸਦਾ ਲਈ ਉਜਾਗਰ ਰੱਖਣ ਲਈ ਕੋਈ ਘਟ ਨਹੀਂ, ਪਰ ਇਸ ਦੀ ਛੇਕੜਲੀ ਤੇ ਅਜੀਬ ਕਰਨੀ ਨੇ ਤਾਂ ਸਾਰੇ ਸੰਸਾਰ ਨੂੰ ਹੈਰਾਨੀ

ਵਿਚ ਪਾ ਦਿੱਤਾ ਸੀ, ਸਰਦਾਰ ਨਿਹਾਲ ਸਿੰਘ ਦਾ ਮਹਾਰਾਜਾ ਸਾਹਿਬ ਲਈ ਅਗਾਧ ਪਿਆਰ ਤੇ ਸ਼ਰਧਾ ਛਲਕ ਪੈਂਦੀ ਸੀ। ਸੰਨ ੧੮੨੬ ਵਿਚ ਸ਼ੇਰਿ ਪੰਜਾਬ ਸਖਤ ਬੀਮਾਰ ਪੈ ਗਏ। ਫਕੀਰ ਅਜ਼ੀਜ਼ੋ ਦੀਨ ਦਾ ਖਿਆਲ ਸੀ ਕਿ ਮਹਾਰਾਜਾ ਸਾਹਿਬ ਨੂੰ ਮੁਅਰਕਾ ਤਾਪ ਸੀ। ਬੜੇ ਇਲਾਜ ਕੀਤੇ ਗਏ, ਪਰ ਕਿਸੇ ਔਖਧੀ ਨੇ ਵੀ ਰੋਗ ਨਾ ਕੱਟਿਆ; ਹਾਲਤ ਇੱਥੋਂ ਤੱਕ ਨਾਜ਼ਕ ਹੋ ਗਈ ਕਿ ਹੁਣ ਆਪਣੇ ਆਪ ਪਾਸਾ ਬਦਲਣ ਤੋਂ ਵੀ ਅਸਮਰੱਥ ਹੋ ਗਏ। ਇਸ ਹਾਲਤ ਨੂੰ ਦੇਖਕੇ ਸਾਰੇ ਵੈਦ ਅਤੇ ਹਕੀਮ ਮਹਾਰਾਜਾ ਸਾਹਿਬ ਦੇ ਜੀਵਨ ਤੋਂ ਕੁਝ ਨਿਰਾਸ ਜਿਹੇ ਹੋ ਗਏ। ਮਹਾਰਾਜਾ ਸਾਹਿਬ ਦੇ ਰੋਗ ਦਾ ਜਦ ਨਿਹਾਲ ਸਿੰਘ ਨੂੰ ਪਤਾ ਲੱਗਾ ਤਾਂ ਆਪਣੀ ਦੇਹ-ਪ੍ਰਾਣ ਤੋਂ ਵੀ ਵਧ ਪ੍ਰਿਯ ਮਹਾਰਾਜੇ ਦੇ ਪਿਆਰ ਨੇ ਇਸ ਦੇ ਮਨ ਵਿਚ ਐਸਾ ਉਛਾਲਾ ਖਾਧਾ ਕਿ ਆਪ ਛੇਤੀ ਨਾਲ ਮਹਾਰਾਜਾ ਸਾਹਿਬ ਦੇ ਪਲੰਘ ਪਾਸ ਆ ਖੜੋਤੇ ਅਤੇ ਆਪਣੇ ਸਿਦਕ ਭਰੇ ਹਿਰਦੇ ਨਾਲ ਅਰਦਾਸਾ ਸੋਧਿਆ ਤੇ ਆਖਿਆ, "ਹੇ ਅਕਾਲ ਪੁਰਖ! ਮਹਾਰਾਜਾ ਸਾਹਿਬ ਦਾ ਰੋਗ ਮੈਨੂੰ ਲਾ ਦਿਓ ਅਤੇ ਉਨ੍ਹਾਂ ਨੂੰ ਅਰੋਗਤਾ ਬਖਸ਼ੋ। ਇਹ ਕਹਿ ਕੇ ਆਪ ਨੇ ਤਿੰਨ ਵੇਰੀ ਸ਼ੇਰਿ ਪੰਜਾਬ ਦੇ ਪਲੰਘ ਦੇ ਦੁਆਲੇ ਪਰਕਰਮਾ ਕੀਤੀਆਂ। ਕਰਨਾ ਕਰਤਾਰ ਦਾ ਐਸਾ ਹੋਇਆ ਕਿ ਉਸੇ ਪਲ ਤੋਂ ਮਹਾਰਾਜਾ ਸਾਹਿਬ ਦੀ ਬੀਮਾਰੀ ਮੋੜਾ ਖਾਣ ਲੱਗ ਪਈ ਅਤੇ ਸਰਦਾਰ ਨਿਹਾਲ ਸਿੰਘ ਦਿਨੋ ਦਿਨ ਰੋਗ ਗ੍ਰਸਤ ਹੁੰਦਾ ਗਿਆ, ਇਸ ਦਾ ਅੰਤਮ ਨਤੀਜਾ ਇਹ ਹੋਇਆ ਕਿ ਮਹਾਰਾਜਾ ਸਾਹਿਬ ਨਵਾਂ ਨਰੋਆ ਹੋ ਗਿਆ ਤੇ ਸਰਦਾਰ ਨਿਹਾਲ ਸਿੰਘ ਸਦਾ ਲਈ ਮਿੱਠੀ ਨੀਂਦੇ ਸੌਂ ਗਿਆ। ਇਹ ਘਟਨਾ ਸ਼ਾਇਦ ਕਈ ਆਦਮੀਆਂ ਦੀ ਸਮਝ ਵਿਚ ਨ ਆ ਸਕੇ, ਪਰ ਸਿਦਕ ਭਰੇ ਮਨਾਂ ਦੀ ਆਤਮ-ਸ਼ਕਤੀ ਬੜੀ ਪ੍ਰਬਲ ਹੁੰਦੀ ਹੈ। ਸਰ ਲੈਪਲ ਗ੍ਰਿਫਨ ਨੇ ਇਸ ਗੱਲ ਨੂੰ ਪੜਤਾਲਣ ਦੇ ਉਪਰੰਤ ਆਪਣੇ ਰਚਿਤ ਇਤਿਹਾਸ ਵਿਚ ਵਿਸਥਾਰ ਨਾਲ ਲਿਖਿਆ ਹੈ।[1]

## ਸਰਦਾਰ ਸ਼ਾਮ ਸਿੰਘ ਦੇ ਕਾਰਨਾਮੇ

ਸਰਦਾਰ ਨਿਹਾਲ ਸਿੰਘ ਦੇ ਜੀਵਨ ਸਮੇਂ ਹੀ ਸ਼ੇਰਿ ਪੰਜਾਬ ਨੇ ਆਪਦੇ ਅਦੁਤੀ ਬੀਰ ਸਪੁੱਤ੍ਰ ਸਰਦਾਰ ਸ਼ਾਮ ਸਿੰਘ ਨੂੰ ਖਾਲਸਾ ਰਾਜ ਦੀ ਜੰਗੀ ਸੇਵਾ ਲਈ ਤੋਪਖਾਨੇ ਵਿਚ ਜ਼ਿਮੇਂਵਾਰ ਅਫਸਰ ਨੀਯਤ ਕਰ ਦਿੱਤਾ ਸੀ। ਸੰਨ ੧੮੧੮ ਦੀ ਨਵਾਬ ਮੁਜ਼ੱਫਰ ਖਾਨ ਦੀ ਮੁਲਤਾਨ ਵਾਲੀ ਲੜਾਈ ਸਮੇਂ ਆਪ ਦੇ ਤੋਪਖਾਨੇ ਨੇ ਬੜਾ ਸ਼ਲਾਘਾ ਯੋਗ ਕੰਮ ਕੀਤਾ ਸੀ। ਜਦ ਕਿਲ੍ਹੇ ਦੀ ਕੰਧ ਵਿਚ ਦਰਾੜ ਪੈ ਗਈ ਤਾਂ ਇਸ ਸਮੇਂ ਬਾਬਾ ਫੂਲਾ ਸਿੰਘ ਜੀ ਦੇ ਨਾਲ ਸਭ ਤੋਂ ਪਹਿਲਾਂ ਕਿਲ੍ਹੇ ਵਿਚ ਧੈ ਵੜਨ ਵਾਲਿਆਂ ਵਿਚ ਸ: ਸ਼ਾਮ ਸਿੰਘ ਅਟਾਰੀ ਵਾਲਾ ਵੀ ਸੀ ਅਤੇ ਇਸੇ ਸਰਦਾਰ ਨੇ ਨਵਾਬ ਦੇ ਵਡੇ ਪੁੱਤ੍ਰ ਨਵਾਬਜ਼ਾਦਾ ਸ਼ਾਹ ਨਿਵਾਜ਼ਖ਼ਾਨ ਨਾਲ ਹੱਥੋ ਹੱਥ ਤਲਵਾਰ ਚਲਾਂਦਿਆਂ ਉਸ ਐਸਾ ਕਾਰੀ ਵਾਰ ਕੀਤਾ ਜਿਸ ਨਾਲ ਉਹ ਜ਼ਮੀਨ ਪਰ ਢੇਰ ਹੋ ਗਿਆ। ਕਿਲ੍ਹੇ ਵਿਚ ਸਰਦਾਰ ਸ਼ਾਮ ਸਿੰਘ ਨੂੰ ਕਈ ਫੱਟ ਲੱਗੇ ਸਨ।

---

1. ਰਈਸਾਨੇ ਪੰਜਾਬ ਸ: ੬੪ - ਇਸ ਘਟਨਾ ਤੋਂ ੨੯੭ ਸਾਲ ਪਹਿਲਾਂ ਠੀਕ ਇਸੇ ਤਰ੍ਹਾਂ ਦੀ ਇਕ ਘਟਨਾ ਹੋਈ ਸੀ, ਅਰਥਾਤ ਸੰਨ ੧੫੩੦ ਈ: ਵਿਚ ਜਦ ਹਮਾਯੂੰ ਬੀਮਾਰ ਪਿਆ ਸੀ ਤਾਂ ਬਾਬਰ ਬਾਦਸ਼ਾਹ ਨੇ ਬੜੇ ਬੜੇ ਹਕੀਮ ਤੇ ਨੇਕ ਬਜ਼ੁਰਗਾਂ ਨੂੰ ਇਕੱਠਾ ਕੀਤਾ ਤੇ ਉਨ੍ਹਾਂ ਤੋਂ ਹਮਾਯੂੰ ਦੀ ਅਰੋਗਤਾ ਦਾ ਕੋਈ ਇਲਾਜ ਪੁੱਛਿਆ ਤਾਂ ਇਸ ਨੂੰ ਦੱਸਿਆ ਗਿਆ ਕਿ ਐਸੇ ਨਾਜ਼ਕ ਸਮੇਂ ਕੋਈ ਬਹੁਮੁੱਲੀ ਵਸਤੂ ਇਸ ਤੋਂ ਵਾਰਨੀ ਚਾਹੀਦੀ ਹੈ। ਤਾਂ ਬਾਬਰ ਨੇ ਆਖਿਆ ਕਿ ਮੈਂ ਆਪਣੇ ਪਿਆਰੇ ਬੱਚੇ ਤੋਂ ਜਾਨ ਕੁਰਬਾਨ ਕਰਨ ਨੂੰ ਤਿਆਰ ਹਾਂ। ਉਹ ਤਿੰਨ ਵਾਰੀ ਹਮਾਯੂੰ ਦੇ ਪਲੰਘ ਦੇ ਗਿਰਦ ਫਿਰਿਆ ਤੇ ਕਿਹਾ - ਇਹ ਰੋਗ ਮੈਨੂੰ ਲੱਗ ਜਾਏ। ਲਿਖਿਆ ਹੈ ਕਿ ਬਾਬਰ ਇਸ ਦੇ ਥੋੜੇ ਦਿਨਾਂ ਬਾਅਦ ਮਰ ਗਿਆ ਤੇ ਹਮਾਯੂੰ ਰਾਜ਼ੀ ਹੋ ਗਿਆ। ਤਵਾਰੀਖ (ਹਿੰਦ)

ਸੰਨ ੧੮੩੪ ਵਿਚ ਬੰਨੂ ਦੀ ਫਤਹ ਸਮੇਂ ਆਪ ਨੇ ਵੈਰੀ ਦਾ ਇੰਨੀ ਜੀਦਾਰੀ ਨਾਲ ਟਾਕਰਾ ਕੀਤਾ ਸੀ ਕਿ ਇਸ ਸਮੇਂ ਮੁੜ ਆਪ ਸਖਤ ਫੱਟੜ ਹੋਏ ਸਨ ਤੇ ਆਪ ਦਾ ਘੋੜਾ ਆਪ ਦੀਆਂ ਗਨਾਂ ਵਿਚ ਗੋਲੀ ਨਾਲ ਮਰ ਗਿਆ ਸੀ[1]।

ਸਰਦਾਰ ਸ਼ਾਮ ਸਿੰਘ ਦੀਆਂ ਸਾਰੀਆਂ ਕੁਰਬਾਨੀਆਂ ਦਾ ਵੇਰਵਾ, ਜੋ ਆਪ ਨੇ ਖਾਲਸਾ ਰਾਜ ਦੇ ਵਾਧੇ ਲਈ ਕੀਤੀਆਂ ਸਨ, ਲਿਖਣ ਦੀ ਸਾਡੇ ਪਾਸ ਇਥੇ ਗੁੰਜਾਇਸ਼ ਨਹੀਂ, ਕੇਵਲ ਇੰਨਾਂ ਲਿਖਦੇ ਹਾਂ ਸੰਨ ੧੮੧੮ ਤੋਂ ੧੮੪੬ ਤਕ ਸ਼ਾਇਦ ਹੀ ਕੋਈ ਮੁਹਿੰਮ ਐਸੀ ਹੋਵੇ ਜਿਸ ਵਿਚ ਸਰਦਾਰ ਸ਼ਾਮ ਸਿੰਘ ਨੇ ਆਪਣਾ ਬਹੁਮੁੱਲਾ ਲਹੂ ਨਾਂ ਡੋਲ੍ਹਿਆ ਹੋਵੇ[2], ਇਹੀ ਕਾਰਨ ਸੀ ਕਿ ਮਹਾਰਾਜਾ ਰਣਜੀਤ ਸਿੰਘ ਜੀ ਆਪ ਦੀ ਬਹੁਤ ਬੜੀ ਇੱਜ਼ਤ ਕਰਦੇ ਸਨ ਇੱਥੋਂ ਤੱਕ ਕਿ ਉਸ ਨੇ ਆਪਣੇ ਲਾਡਲੇ ਪੋਤ੍ਰੇ ਕੰਵਰ ਨੌਨਿਹਾਲ ਸਿੰਘ ਦਾ ਵਿਆਹ ਆਪ ਜੀ ਦੀ ਕੰਨਿਆ ਬੀਬੀ ਨਾਨਕੀ ਜੀ ਨਾਲ ਕੀਤਾ ਸੀ, ਇਸ ਸੰਯੋਗ ਪਰ ਸ਼ੇਰਿ ਪੰਜਾਬ ਬੜਾ ਫ਼ਖ਼ਰ ਕਰਦੇ ਹੁੰਦੇ ਸਨ। ਬੂਟੇ ਸ਼ਾਹ ਲਿਖਦਾ ਹੈ ਕਿ ਇਸ ਖੁਸ਼ੀ ਦੇ ਸਮੇਂ ਮਹਾਰਾਜਾ ਨੇ ਰੁਪਿਆ ਪਾਣੀ ਵਤ ਵਗਾਇਆ ਸੀ, ਕੇਵਲ ਧਾਰਮਕ ਕੰਮਾਂ ਲਈ ਨੌ ਲਖ ਰੁਪਿਆ ਦਾਨ ਕੀਤਾ। ਇਸ ਸ਼ਾਦੀ ਪਰ ਦੂਰ ਦੂਰ ਤੋਂ ਬੜੇ ਬੜੇ ਰਾਜੇ ਮਹਾਰਾਜੇ, ਨਵਾਬ ਤੇ ਖਾਨ, ਸਣੇ ਆਪਣੀਆਂ ਫੌਜਾਂ ਦੇ, ਆਏ ਸਨ। ਬ੍ਰਿਟਸ਼ ਗੂਰਨਰ ਵਲੋਂ ਸਰ ਹੈਨਰੀ ਫੈਨ ਕਮਾਂਡਰ ਈਨ-ਚੀਫ ਹਿੰਦ, ਸਣੇ ਲੇਡੀ ਫੈਨ ਤੇ ਸਟਾਫ ਦੇ, ਪਹੁੰਚੇ ਹੋਏ ਸਨ। ਇਹਨਾਂ ਸਾਰੇ ਜਾਂਞੀਆਂ ਦੀ ਗਿਣਤੀ ਪੰਜ ਲੱਖ ਦਾ ਟਿਕਾਣਾ ਸੀ। ਇਸ ਸਮੇਂ ਸਰਦਾਰ ਸ਼ਾਮ ਸਿੰਘ ਨੇ ਜਿਸ ਸ਼ਾਨ ਨਾਲ ਆਪਣੇ ਉਚੇ ਪ੍ਰਾਹੁਣਿਆਂ ਦੀ ਪ੍ਰਾਹੁਣਚਾਰੀ ਕੀਤੀ ਉਸ ਨੂੰ ਦੇਖ ਕੇ ਸਾਰੇ ਦਰਸ਼ਕ ਹੈਰਾਨ ਰਹਿ ਗਏ ਸਨ। ਹਰ ਇਕ ਮਹਿਮਾਨ ਦੇ ਆਰਾਮ ਲਈ ਬਿਸਤਰੇ ਵਿਚ ਤੀਹ ਤਰ੍ਹਾਂ ਦੇ ਬਹੁਮੁੱਲੇ ਕੱਪੜੇ ਮੌਜੂਦ ਸਨ[3]। ਸਰਦਾਰ ਜੀ ਵੱਲੋਂ ਲੜਕੀ ਨੂੰ ਦਾਜ ਵਿਚ ੧੧ ਹਾਥੀ, ੧੦੦ ਘੋੜੇ, ੧੦੦ ਊਠ, ੧੦੧ ਲਵੇਰੀਆਂ ਗਊਆਂ ਤੇ ੧੦੦ ਮਹੀਆਂ, ੫੦੦ ਕਸ਼ਮੀਰੀ ਸ਼ਾਲ ਅਤੇ ਬਹੁਤ ਭਾਰੀ ਰਕਮ ਦੇ ਜੜਤੂ ਗਹਿਣੇ ਤੇ ਸੋਨੇ ਚਾਂਦੀ ਦੇ ਭਾਂਡੇ ਆਦਿ ਦਿੱਤੇ। ਇਸ ਤੋਂ ਛੁੱਟ ਪ੍ਰਾਹੁਣਿਆਂ ਦੀ ਆਗਤ ਭਾਗਤ ਪਰ ੧੫ ਲਖ ਰੁਪਿਆ ਖਰਚ ਹੋਇਆ ਸੀ[4]।

ਇਸ ਵਿਆਹ ਦੇ ਥੋੜੇ ਦਿਨਾਂ ਬਾਅਦ ਸਰਦਾਰ ਸ਼ਾਮ ਸਿੰਘ ਨੂੰ - ਸਰਦਾਰ ਹਰੀ ਸਿੰਘ ਨਲੂਏ ਦੇ ਚਲਾਣੇ ਪੁਰ - ਪਿਸ਼ਾਵਰ ਦੀ ਫੌਜ ਦਾ ਫੌਜਦਾਰ ਮੁਕੱਰਰ ਕੀਤਾ ਗਿਆ, ਪਰ ਆਪ ਇਸ ਔਹਦੇ ਪਰ ਸੰਨ ੧੮੪੧ ਤੱਕ ਰਹੇ।

## ਅੰਤਮ ਕੁਰਬਾਨੀ

ਇਸ ਤਰ੍ਹਾਂ ਸਰਦਾਰ ਸ਼ਾਮ ਸਿੰਘ ਆਪਣੇ ਜੀਵਨ ਪ੍ਰਯੰਤ ਖਾਲਸਾ ਰਾਜ ਲਈ ਵੱਡੀਆਂ ਘਾਲਾਂ ਘਾਲ ਕੇ ਛੇਕੜ ੧੦ ਫਰਵਰੀ ੧੮੪੬ ਨੂੰ ਸਭਰਾਵਾਂ ਦੇ ਮੈਦਾਨਿ-ਜੰਗ ਵਿਚ ਆਪਣੀ ਪਿਆਰੀ ਕੌਮ ਦੀ ਇੱਜ਼ਤ ਤੋਂ ਕੁਰਬਾਨ ਹੋ ਗਿਆ। ਇਸ ਜੰਗ ਵਿਚ ਆਪ ਨੇ ਇਤਨੀ ਬਹਾਦਰੀ ਦੱਸੀ ਕਿ ਮਿੱਤ੍ਰ ਤੇ ਸ਼ਤ੍ਰੂ ਆਪ ਦੀ ਸ਼ਲਾਘਾ ਕਰਦੇ ਸਨ।

---

1. ਦੀ ਪੰਜਾਬ ਚੀਫ਼ਸ ਸਫਾ ੨੪੧।
2. ਇਸ ਸੂਰਮੇ ਦਾ ਸਵਿਸਥਾਰ ਜੀਵਨ ਬ੍ਰਿਤਾਂਤ ਅਸਾਂ ਵੱਖ ਲਿਖਿਆ ਹੈ।
3. ਇਸ ਵਿਆਹ ਦਾ ਆਪ ਸਵਿਸਥਾਰ ਹਾਲ ਪੜ੍ਹਨਾ ਚਾਹੋ ਤਾਂ ਮੇਰਾ ਲਿਖਤ ਜੀਵਨ ਬ੍ਰਿਤਾਂਤ ਕੰਵਰ ਨੌਨਿਹਾਲ ਸਿੰਘ ਪੜ੍ਹੋ। (ਲੇਖਕ)
4. ਸਰ ਲੈਪਲ ਗ੍ਰਿਫਨ, ਰਈਸਾਨੇ ਪੰਜਾਬ ਸਫਾ ੬੫।

# ਸਰਦਾਰ ਹਰੀ ਸਿੰਘ ਨਲੂਆ

ਸਰਦਾਰ ਹਰੀ ਸਿੰਘ ਦਾ ਜਨਮ ਸੰ: ੧੭੫੧ ਈ: ਨੂੰ ਸਰਦਾਰ ਗੁਰਦਿਆਲ ਸਿੰਘ ਜੀ ਦੇ ਘਰ ਗੁਜਰਾਂ ਵਾਲੇ ਵਿਖੇ ਹੋਇਆ। ਇਹ ਹੋਨਹਾਰ ਬੱਚਾ ਅਜੇ ਕੇਵਲ ਸੱਤਾਂ ਸਾਲਾਂ ਦਾ ਸੀ ਕਿ ਇਸ ਦੇ ਸਿਰ ਤੋਂ ਪਿਤਾ ਦਾ ਛਤ੍ਰ ਉੱਠ ਗਿਆ। ਇਸ ਯਤੀਮ ਬੱਚੇ ਬਾਰੇ ਕਿਸੇ ਨੂੰ ਕੀ ਪਤਾ ਸੀ ਕਿ ਇਹ ਨਿੱਕਾ ਜਿਹਾ ਨਿਆਸਰਾ ਬੱਚਾ ਕਿਸੇ ਦਿਨ ਹਜ਼ਾਰਾਂ ਨਿਆਸਰਿਆਂ ਦਾ ਆਸਰਾ ਹੋਵੇਗਾ। ਇਹ ਗੱਲ ਤਾਂ ਕਿਸੇ ਦੇ ਫੁਰਨੇ ਵਿਚ ਵੀ ਨਾ ਆਈ ਕਿ ਇਹ ਮਹਿੱਟਰ ਬਾਲਕ ਕਿਸੇ ਦਿਨ ਖਾਲਸਾ ਰਾਜ ਦਾ ਪ੍ਰਸਿੱਧ ਕਮਾਂਡਰ ਇਨ-ਚੀਫ ਅਤੇ ਸਫਲ ਗਵਰਨਰ ਬਣੇਗਾ ਅਤੇ ਇਸ ਦੇ ਨਾਮ ਦਾ ਸਿੱਕਾ ਚੱਲੇਗਾ।

ਹਰੀ ਸਿੰਘ ਦੇ ਬਚਪਨ ਦੇ ਦਿਨ ਆਪਣੇ ਮਾਮੇ ਦੇ ਘਰ ਬੀਤੇ। ਆਪ ਦੀ ਵਿਦਿਆ ਯਾ ਫੌਜੀ ਸਿਖਿਆ ਲਈ ਕੋਈ ਖਾਸ ਪ੍ਰਬੰਧ ਤਾਂ ਨਾ ਹੋ ਸਕਿਆ, ਪਰ ਕੁਦਰਤ ਵਲੋਂ ਆਪ ਨੂੰ ਐਸੀ ਵਚਿੱਤ੍ਰ ਬੁੱਧੀ ਮਿਲੀ ਸੀ ਕਿ ਆਪ ਜੋ ਕੁਝ ਇਕ ਵਾਰੀ ਦੇਖਦੇ ਯਾ ਸੁਣਦੇ, ਝੱਟ ਉਸ ਨੂੰ ਆਪਣੇ ਹਿਰਦੇ ਵਿਚ ਡੂੰਘੀ ਥਾਂ ਦਿੰਦੇ ਹੁੰਦੇ ਸਨ।

ਇਸ ਤਰ੍ਹਾਂ ੧੫ ਸਾਲ ਦੀ ਆਯੂ ਵਿਚ ਆਪ ਨੇ ਦੇਖੋ ਦੇਖੀ ਲਗਭਗ ਸਾਰੇ ਜੰਗੀ ਕਰਤਬਾਂ ਵਿਚ, ਜਿਹੜੇ ਇਸ ਸਮੇਂ ਪ੍ਰਚਲਤ ਸਨ, ਪੂਰੀ ਪੂਰੀ ਨਿਪੁੰਨਤਾ ਪ੍ਰਾਪਤ ਕਰ ਲਈ। ਇਸ ਦੇ ਨਾਲ ਹੀ ਆਪ ਨੇ ਗੁਰਮੁਖੀ ਅਤੇ ਫਾਰਸੀ ਲਿਖਣ ਪੜ੍ਹਨ ਵਿਚ ਖਾਸੀ ਯੋਗਤਾ ਪੈਦਾ ਕਰ ਲਈ।

## ਮਹਾਰਾਜਾ ਸਾਹਿਬ ਨਾਲ ਮੇਲ

ਸ਼ੇਰਿ ਪੰਜਾਬ ਕੌਮ ਦੇ ਨੌਜਵਾਨਾਂ ਨੂੰ ਪੰਥ ਦਾ ਇਕ ਬਹੁਮੁੱਲਾ ਖਜ਼ਾਨਾ ਜਾਣਦੇ ਸਨ ਅਤੇ ਉਨ੍ਹਾਂ ਦੇ ਜੀਵਨ ਨੂੰ ਉੱਚਾ ਕਰਨ ਤੇ ਹੌਸਲੇ ਵਧਾਉਣ ਲਈ ਆਪ ਸਾਲ ਵਿਚ ਇਕ ਬਹੁਤ ਬੜਾ ਸ਼ਾਹੀ ਦਰਬਾਰ ਕਰਦੇ ਹੁੰਦੇ ਸਨ, ਜਿਸ ਵਿਚ ਦੂਰ ਦੂਰ ਤੋਂ ਨੌਜਵਾਨ ਆ ਕੇ ਆਪਣਾ ਜੰਗੀ ਹੁਨਰ ਦੱਸਦੇ ਹੁੰਦੇ ਸਨ, ਜਿਹਾ ਕਿ ਸ਼ਾਹ ਸਵਾਰੀ, ਤਲਵਾਰ ਬਾਜ਼ੀ, ਨੇਜ਼ਾ ਬਾਜ਼ੀ, ਨਿਸ਼ਾਨਾਬਾਜ਼ੀ ਆਦਿ ਦੇ ਕਰਤੱਬ ਮਹਾਰਾਜਾ ਨੂੰ ਦੱਸ ਕੇ ਵੱਡੇ ਵੱਡੇ ਇਨਾਮ ਅਤੇ ਜ਼ਿੰਮੇਵਾਰੀ ਦੇ ਔਹਦੇ ਪਾਉਂਦੇ ਸਨ। ਇਸ ਤਰ੍ਹਾਂ ਖਾਲਸੇ ਦਾ ਸਾਰਾ ਨਵਾਂ ਪੋਚ ਆਪਣੇ ਆਪ ਹੀ ਫੌਜੀ ਸੱਚੇ ਵਿਚ ਢਲਦਾ ਜਾ ਰਿਹਾ ਸੀ। ਸੰਨ ੧੮੦੫ ਦਾ ਬਸੰਤੀ ਦਰਬਾਰ ਇਕ ਯਾਦਗਾਰੀ ਇਕੱਠ ਸੀ। ਇਸ ਵਿਚ ਨੌਜਵਾਨ ਹਰੀ ਸਿੰਘ ਨੂੰ ਸ਼ੇਰਿ ਪੰਜਾਬ ਕੋਲੋਂ ਪਹਿਲੀ ਵਾਰੀ ਆਪਣੇ ਜੰਗੀ ਕਰਤੱਬਾਂ ਦੇ ਦੱਸਣ ਦਾ ਸਮਾਂ ਮਿਲਿਆ। ਇਨ੍ਹਾਂ ਨੂੰ ਦੇਖ ਕੇ ਮਹਾਰਾਜਾ ਸਾਹਿਬ ਨੇ ਆਪ ਨੂੰ ਫੌਜੇ-ਖਾਸ ਵਿਚ ਲੈ ਲਿਆ ਤੇ ਕੁਝ ਦਿਨਾਂ ਦੇ ਉਪਰੰਤ ਆਪ ਦੀ ਸ਼ੇਰ ਨਾਲ ਲੜਾਈ ਤੇ ਦਲੇਰੀ ਦੇਖ ਕੇ ਆਪ ਨੂੰ ਸ਼ੇਰ-ਦਿਲ ਨਾਮੀ ਰਜਮੰਟ ਵਿਚ ਸਰਦਾਰੀ ਦੇ ਦਿਤੀ[1]।

1. ਜ਼ਫਰਨਾਮਾ ਰਣਜੀਤ ਸਿੰਘ, ਦੀਵਾਨ ਅਮਰ ਨਾਥ, ਸਫਾ ੩੧।

## ਪਹਿਲੀ ਵਾਰ ਫੱਟੜ ਹੋਣਾ

ਸੰਨ ੧੮੧੦ ਵਿਚ ਨਵਾਬ ਮੁਜ਼ੱਫਰ ਖਾਨ ਮੁਲਤਾਨ ਪਰ ਮਹਾਰਾਜਾ ਸਾਹਿਬ ਨੇ ਖਾਲਸਾ ਫੌਜ ਨੂੰ ਚੜ੍ਹਾਈ ਦਾ ਹੁਕਮ ਦੇ ਦਿੱਤਾ ਅਗੋਂ ਮੁਜ਼ੱਫਰ ਖਾਨ ਆਪਣੀ ਨਾਮੀ ਫੌਜ ਤੇ ਪ੍ਰਸਿਧ ਕਿਲੇ ਦੇ ਭਰੋਸੇ ਪੁਰ ਖਾਲਸੇ ਨੂੰ ਰੋਕਣ ਲਈ ਡਟ ਗਿਆ। ਸ਼ੇਰਿ ਪੰਜਾਬ ਨੇ ਜਦ ਲੜਾਈ ਲਮਕਦੀ ਡਿੱਠੀ ਤਾਂ ਕਿਲ੍ਹੇ ਥੱਲੇ ਬਰੂਦ ਦੀਆਂ ਸੁਰੰਗਾਂ ਲਗਾ ਕੇ ਕਿਲੇ ਦੀ ਦੀਵਾਰ ਨੂੰ ਉਡਾ ਦੇਣ ਲਈ ਕੁਝ ਸਿਰਲੱਥ ਕੌਮੀ ਪਰਵਾਨਿਆਂ ਦੀ ਮੰਗ ਕੀਤੀ। ਇਸ ਸਮੇਂ ਕਈ ਬਹਾਦਰਾਂ ਨੇ ਆਪਣੇ ਆਪ ਨੂੰ ਸੀਸ ਭੇਟ ਕਰਨ ਲਈ ਮਹਾਰਾਜੇ ਦੇ ਸਾਹਮਣੇ ਪੇਸ਼ ਕੀਤਾ, ਜਿਨ੍ਹਾਂ ਵਿਚੋਂ ਸਰਦਾਰ ਹਰੀ ਸਿੰਘ ਸਭ ਤੋਂ ਪਹਿਲਾਂ ਮੈਦਾਨ ਵਿਚ ਆਏ ਤੇ ਇਸ ਮਹਾਨ ਭਿਆਨਕ ਕੰਮ ਨੂੰ ਨਿਡਰਤਾ ਨਾਲ ਸਿਰੇ ਚਾੜ੍ਹਿਆ ਜਿਸ ਵਿਚ ਆਪ ਨੂੰ ਸਖ਼ਤ ਜ਼ਖਮ ਲੱਗੇ।

ਸੰਨ ੧੮੧੩ ਵਾਲੀ ਹਜ਼ਾਰੇ ਦੀ ਲੜਾਈ ਦੇ ਸਮੇਂ ਜਦ ਕਿ ਅਫ਼ਗਾਨਾਂ ਪੁਰ ਪੂਰੀ ਫਤਿਹ ਪਾ ਕੇ ਇਨ੍ਹਾਂ ਨੂੰ ਸਦਾ ਲਈ ਪੰਜਾਬ ਤੋਂ ਕੱਢਿਆ ਗਿਆ, ਇਸ ਸਮੇਂ ਆਪ ਨੇ ਦੀਵਾਨ ਮੋਹਕਮ ਚੰਦ ਨਾਲ ਮਿਲ ਕੇ ਬਹੁਤ ਬੜੀ ਬੀਰਤਾ ਦੱਸੀ ਸੀ ।

## ਕਸ਼ਮੀਰ ਦੀ ਫਤਿਹ ਤੇ ਗਵਰਨਰੀ

ਇਸੇ ਤਰ੍ਹਾਂ ਸੰਨ ੧੮੧੮ ਵਾਲੀ ਮੁਲਤਾਨ ਦੀ ਛੇਕੜਲੀ ਫਤਿਹ ਅਤੇ ਇਸ ਤੋਂ ਅਗਲੇ ਸਾਲ ਕਸ਼ਮੀਰ ਨੂੰ ਜਿੱਤ ਕੇ ਖਾਲਸਾ ਰਾਜ ਨਾਲ ਮਿਲਾਉਣ ਸਮੇਂ ਆਪ ਨੇ ਵੱਡੇ ਕਾਰਨਾਮੇ ਕੀਤੇ ਸਨ। ਕਸ਼ਮੀਰ ਬਾਰੇ ਆਪ ਦੀਆਂ ਘਾਲਾਂ ਕੇਵਲ ਇਸ ਸੂਬੇ ਦੇ ਫਤਿਹ ਕਰਨ ਨਾਲ ਮੁੱਕ ਨਹੀਂ ਸੀ ਗਈਆਂ, ਸਗੋਂ ਵਿਗੜ ਚੁਕੇ ਮੁਲਕੀ ਪ੍ਰਬੰਧ ਨੂੰ ਸੁਧਾਰਨ ਲਈ ਆਪ ਨੂੰ ਇਥੋਂ ਦਾ ਗਵਰਨਰ ਮੁਕੱਰਰ ਕੀਤਾ ਗਿਆ ਅਤੇ ਆਪ ਨੇ ਵੱਡੀਆਂ ਘਾਲਾਂ ਦੇ ਬਾਅਦ ਕਸ਼ਮੀਰ ਨੂੰ ਖਾਲਸਾ ਰਾਜ ਲਈ ਬਹੁਤ ਬੜਾ ਲਾਭਦਾਇਕ ਸੂਬਾ ਬਣਾ ਦਿੱਤਾ। ਆਪ ਦੇ ਪ੍ਰਬੰਧ ਤੋਂ ਸ਼ੇਰਿ ਪੰਜਾਬ ਇੰਨੇ ਪ੍ਰਸੰਨ ਹੋਏ ਕਿ ਆਪ ਨੂੰ ਆਪਣੇ ਨਾਂ ਦਾ ਸਿੱਕਾ ਚਲਾਉਣ ਦਾ ਅਧਿਕਾਰ ਬਖਸ਼ਿਆ। ਇਹ ਮਾਣ ਖਾਲਸਾ ਰਾਜ ਵਿਚ ਕੇਵਲ ਆਪ ਜੀ ਨੂੰ ਹੀ ਬਖਸ਼ਿਆ ਗਿਆ ਸੀ।

## ਮਾਂਗਲੀ ਦੀ ਫਤਿਹ

ਸਰਦਾਰ ਹਰੀ ਸਿੰਘ ੯ ਨਵੰਬਰ ਸੰਨ ੧੮੨੧ ਨੂੰ ਮੁਜ਼ੱਫਰਾ ਬਾਦ ਦੇ ਰਾਹ ਕਸ਼ਮੀਰ ਤੋਂ ਆਉਂਦੇ ਹੋਏ ਮਾਂਗਲੀ ਦੇ ਲਾਗੇ ਪਹੁੰਚੇ। ਇਥੇ ਪਹੁੰਚ ਕੇ ਪਤਾ ਲੱਗਾ ਕਿ ਮਾਂਗਲੀ ਦਾ ਦੱਰਾ ਹਜ਼ਾਰੇ ਦੇ ਭਾਰੀ ਲਸ਼ਕਰ ਨੇ ਰੋਕ ਲਿਆ ਹੈ ਅਤੇ ਇਹ ਲੋਕ ਸਰਦਾਰ ਦਾ ਸਾਮਾਨ ਲੁੱਟਣ ਦੀਆਂ ਤਿਆਰੀਆਂ ਵਿਚ ਹਨ। ਸਰਦਾਰ ਹਰੀ ਸਿੰਘ ਨੇ ਆਪਣੇ ਸੁਭਾਵ ਅਨੁਸਾਰ ਪਹਿਲਾਂ ਇਨ੍ਹਾਂ ਜਦੂਨਾਂ ਨੂੰ ਸਮਝਾ ਬੁਝਾ ਕੇ ਇਥੋਂ ਲੰਘ ਜਾਣ ਲਈ ਬੜਾ ਯਤਨ ਕੀਤਾ, ਪਰ ਜਦ ਇਨ੍ਹਾਂ ਰਾਹ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ ਤੇ ਧਾਵੇ ਲਈ ਤਿਆਰ ਹੋ ਗਏ ਤਾਂ ਇਥੇ ਉਸੇ ਦਿਨ ਇਕ ਅਜੀਬ ਘਟਨਾ ਦੇਖਣ ਵਿਚ ਆਈ, ਅਰਥਾਤ ਇਕਾ-ਇਕ ਮੀਂਹ ਪੈ ਗਿਆ ਤੇ ਜਦ ਆਕਾਸ਼ ਸਾਫ਼ ਹੋ ਗਿਆ ਤਾਂ ਮਾਂਗਲੀ ਦੇ ਨਿਵਾਸੀ ਆਪਣੇ ਕੋਠਿਆਂ ਦੀਆਂ ਛੱਤਾਂ ਪਰ ਚੜ੍ਹ ਕੇ ਲੱਗੇ ਮੁੰਗਲੀਆਂ ਨਾਲ ਛੱਤਾਂ ਕੁੱਟਣ ਅਤੇ ਜਦ ਸਰਦਾਰ ਜੀ ਨੇ ਇਹ ਨਜ਼ਾਰਾ ਆਪਣੀ ਅੱਖੀਂ ਡਿੱਠਾ ਤਾਂ ਇਨ੍ਹਾਂ ਤੋਂ ਪੁਛਿਆ ਕਿ ਇਹ ਸਾਰੀਆਂ ਛੱਤਾਂ ਇਕੱਠੀਆਂ ਕਿਉਂ ਚੋਂਦੀਆਂ ਹਨ ? ਕੀ ਤੁਸੀਂ

ਇਨ੍ਹਾਂ ਦੀ ਲਿਪਾਈ ਨਹੀਂ ਕਰਦੇ ? ਉਨਾਂ ਜੁਵਾਬ ਦਿੱਤਾ ਕਿ ਇਥੋਂ ਦੀ ਮਿੱਟੀ ਨੂੰ 'ਕੁੱਟਣ ਮਿੱਟੀ' ਆਖਦੇ ਹਨ। ਜਦ ਤੱਕ ਵੱਤਰ ਵਿਚ ਇਸ ਨੂੰ ਕੁੱਟਿਆ ਨਾ ਜਾਏ, ਇਹ ਸੂਤ ਨਹੀਂ ਬੈਠਦੀ। ਨਲੂਆ ਸਰਦਾਰ ਇਸ ਭੇਦ ਨੂੰ ਜਾਣ ਗਏ ਤੇ ਆਪਣੀ ਫੌਜ ਨੂੰ ਆ ਦੱਸਿਆ ਕਿ ਇਥੋਂ ਦੀ ਮਿੱਟੀ ਹੀ ਕੁੱਟਣ ਮਿੱਟੀ ਹੈ। ਇਨ੍ਹਾਂ ਸੁਲਹ ਸਫਾਈ ਨਾਲ ਰਾਹ ਨਹੀਂ ਦੇਣਾ, ਇਹ ਤਾਂ ਕੁੱਟਿਆਂ ਹੀ ਰਾਸ ਹੋਣਗੇ। ਸੋ ਉਸੀ ਵਕਤ ਖਾਲਸੇ ਨੇ ਚੜ੍ਹਾਈ ਕਰ ਦਿਤੀ ਅਤੇ ਉਸੇ ਸਮੇਂ ਸਰਦਾਰ ਹਰੀ ਸਿੰਘ ਨੇ ਆਪਣੇ ਜੰਗੀ ਹੁਨਰ ਦਾ ਉਹ ਕਮਾਲ ਦੱਸਿਆ ਕਿ ਵੈਰੀ ਦੇ ੩੦੦੦੦ ਲਸ਼ਕਰ ਪਰ ਕੇਵਲ ੭੦੦੦ ਖਾਲਸੇ ਨਾਲ ਪੂਰੀ ਫਤਿਹ ਪਾਈ[1]। ਇਸ ਫਤਿਹ ਦੀ ਯਾਦਗਾਰ ਇਸ ਵਕਤ ਤੱਕ ਮਾਂਗਲੀ ਦਾ ਪੱਕਾ ਤਲਾ ਮੌਜੂਦ ਹੈ। ਇਸੇ ਸਾਲ ਮੰਘੇਰ ਦੀ ਫਤਿਹ ਤੇ ਹਜ਼ਾਰੇ ਦੀ ਗਵਰਨਰੀ ਆਪਣੇ ਜੀਵਨ ਦੇ ਖਾਸ ਕੰਮ ਸਨ।

ਹਜ਼ਾਰੇ ਦੇ ਲੋਕਾਂ ਪਰ ਹਕੂਮਤ ਕਰਨੀ ਬੜੀ ਹੀ ਕਠਨ ਕੰਮ ਸੀ, ਪਰ ਜਦ ਅਸੀਂ ਆਪ ਜੀ ਦੇ ਹਜ਼ਾਰੇ ਵਿਚ ਗਵਰਨਰੀ ਦੇ ਸਮੇਂ ਨੂੰ ਇਤਿਹਾਸਕ ਦ੍ਰਿਸ਼ਟੀਕੋਨ ਤੋਂ ਦੇਖਦੇ ਹਾਂ ਤਾਂ ਸਾਫ ਸਾਬਤ ਹੋ ਜਾਂਦਾ ਹੈ ਕਿ ਆਪ ਨੂੰ ਕੁਦਰਤ ਨੇ ਜੰਗੀ ਕਮਾਲਾਂ ਤੋਂ ਛੁਟ ਪ੍ਰਬੰਧਕ ਸ਼ਕਤੀ ਵੀ ਵੱਧ ਤੋਂ ਵੱਧ ਬਖਸ਼ੀ ਹੋਈ ਸੀ। ਆਪ ਜੀ ਦੀਆਂ ਹਜ਼ਾਰੇ ਦੀਆਂ ਘਾਲਾਂ ਨੂੰ ਸਦਾ ਜੀਵਤ ਰੱਖਣ ਲਈ ਹਰੀਪੁਰ ਦਾ ਘੁੱਗ ਵਸਦਾ ਸ਼ਹਿਰ ਤੇ ਕਿਲ੍ਹਾ 'ਕਿਸ਼ਨ ਗੜ੍ਹ' ਉਹੀ ਸਮਾਂ ਮੁੜ ਅੱਖਾਂ ਅੱਗੇ ਲੈ ਆਂਵਦੇ ਹਨ।

## ਨੌਸ਼ਹਿਰਾ ਤੇ ਜਹਾਂਗੀਰ ਦੇ ਸੰਗਰਾਮ

ਇਹ ਦੋਵੇਂ ਰਣ ਖੇਤਰ ਦਰਿਆ ਅਟਕ ਦੇ ਪਾਰ ਪਿਸ਼ਾਵਰ ਦੀ ਸ਼ੇਰ ਸ਼ਾਹੀ ਸੜਕ ਦੇ ਨਾਲ ਨਾਲ ਆਂਵਦੇ ਹਨ। ਇਥੋਂ ਖਾਲਸੇ ਨੇ ਆਪਣੇ ਨਾਲੋਂ ਵੀਹ ਗੁਣਾਂ ਤੋਂ ਵੱਧ ਬਹਾਦਰ ਪਠਾਣੀ ਲਸ਼ਕਰ ਪਰ ਸੰਪੂਰਨ ਵਿਜਯ ਪਾਈ ਸੀ। ਇਨ੍ਹਾਂ ਫਤਿਹਯਾਬੀਆਂ ਵਿਚ ਖਾਲਸੇ ਨੇ ਆਪਣੇ ਜੰਗੀ ਕਮਾਲ ਤੇ ਵਰਯਾਮਤਾ ਦੇ ਜੌਹਰ ਐਸੀ ਦ੍ਰਿੜ੍ਹਤਾ ਨਾਲ ਦੱਸੇ ਸਨ, ਜਿਨ੍ਹਾਂ ਨੂੰ ਦੇਖ ਕੇ ਇਥੋਂ ਦੇ ਲੋਕ ਹੈਰਾਨ ਰਹਿ ਗਏ ਸਨ। ਇਨ੍ਹਾਂ ਬਾਰੇ ਸਰ ਅਲੈਗਜ਼ੰਡਰ ਬਾਰਨਸ ਤੇ ਮੌਲਵੀ ਸ਼ਾਹਮਤ ਅਲੀ ਲਿਖਦੇ ਹਨ ਕਿ ਖਾਲਸੇ ਦੀਆਂ ਇਹ ਸਫਲਤਾਈਆਂ ਐਸੇ ਅਸਾਧਾਰਨ ਕਾਰਨਾਮੇ ਸਨ; ਜਿਨ੍ਹਾਂ ਨੇ ਵੱਡੀਆਂ ਵੱਡੀਆਂ ਤਾਕਤਾਂ ਨੂੰ ਚਿੰਤਾ ਵਿਚ ਪਾ ਦਿੱਤਾ ਸੀ। ਇਨ੍ਹਾਂ ਦੋਹਾਂ ਜਿੱਤਾਂ ਵਿਚ ਹਰੀ ਸਿੰਘ ਨਲੂਏ ਦਾ ਜੰਗੀ ਹੁਨਰ ਤੇ ਨਿਡਰਤਾ ਮਿਲਵੀਂ ਵਰਤੀ ਗਈ ਸੀ।

## ਪਿਸ਼ਾਵਰ ਨੂੰ ਖਾਲਸਾ ਰਾਜ ਨਾਲ ਮਿਲਾਉਣਾ

ਪਿਸ਼ਾਵਰ ਦੀ ਰਾਜਸੀ ਅਤੇ ਇਤਿਹਾਸਕ ਮਹਾਨਤਾ ਨੂੰ ਸ਼ੇਰਿ ਪੰਜਾਬ ਪੂਰੀ ਤਰ੍ਹਾਂ ਸਮਝਦੇ ਸਨ। ਇਸ ਨੂੰ ਪੰਜਾਬ ਤੋਂ ਵੱਖ ਕਰ ਕੇ ਦੂਜਿਆਂ ਦੇ ਹੱਥਾਂ ਵਿਚ ਚਲੇ ਜਾਣ ਨਾਲ ਕਿਹੜਾ ਜ਼ੁਲਮ ਸੀ ਜਿਹੜਾ ਪੰਜਾਬੀਆਂ ਪਰ ਨਾ ਕੀਤਾ ਗਿਆ ਹੋਵੇ। ਇਹ ਅਨਿਆਇ ਤੇ ਵਧੀਕੀਆਂ ਲਗਾਤਾਰ ਸੱਤ ਸੌ ਸਾਲਾਂ ਤੱਕ ਹਿੰਦੀਆਂ ਨੂੰ ਸਹਾਰਨੀਆਂ ਪਈਆਂ। ਇਨ੍ਹਾਂ ਜ਼ੁਲਮੀ ਤੂਫਾਨਾਂ ਤੋਂ ਸਦਾ ਲਈ ਪੰਜਾਬੀਆਂ ਨੂੰ ਸੁਰੱਖਿਅਤ ਕਰਨ ਲਈ ਸੰਨ ੧੮੩੪ ਵਿਚ ਸ਼ੇਰਿ ਪੰਜਾਬ ਤੇ ਸਰਦਾਰ ਹਰੀ ਸਿੰਘ ਨੇ ਇਹ ਫੈਸਲਾ ਕੀਤਾ ਕਿ ਜਦ ਤਕ ਪਿਸ਼ਾਵਰ ਤੇ ਸਰਹੱਦੀ ਸੂਬੇ ਨੂੰ ਪੂਰੀ ਤਰ੍ਹਾਂ ਖਾਲਸਾ

1. ਮੌਲਵੀ ਮੀਰਾਂ ਬਖਸ਼ ਤਵਾਰੀਖ ਹਜ਼ਾਰਾ, ਸਫਾ ੧੬੮।

ਰਾਜ ਨਾਲ ਨਾ ਮਿਲਾ ਲਿਆ ਜਾਏ ਤਦ ਤਕ ਪੰਜਾਬ ਤੇ ਹਿੰਦੁਸਤਾਨ ਨੂੰ ਬਿਦੇਸ਼ੀਆਂ ਦੇ ਧਾਵਿਆਂ ਤੋਂ ਪੂਰੀ ਤਰ੍ਹਾਂ ਛੁਟਕਾਰਾ ਨਹੀਂ ਦਿੱਤਾ ਜਾ ਸਕਦਾ। ਦੂਜਾ ਖਾਲਸੇ ਦੀ ਸ਼ਾਨ ਵੀ ਇਸੇ ਵਿਚ ਹੈ ਕਿ ਜਿਹੜੀ ਗੱਲ ਨੂੰ ਅਜ ਤੱਕ ਅਸੰਭਵ ਮੰਨਿਆ ਜਾਂਦਾ ਰਿਹਾ ਹੈ ਉਸ ਨੂੰ ਸੰਭਵ ਕਰਕੇ ਦੱਸ ਦਿੱਤਾ ਜਾਏ, ਅਰਥਾਤ ਸੂਬਾ ਪਿਸ਼ਾਵਰ ਨੂੰ ਅਫ਼ਗਾਨਿਸਤਾਨ ਤੋਂ ਕੱਟ ਕੇ ਪੰਜਾਬ ਨਾਲ ਮਿਲਾ ਲਿਆ ਜਾਏ। ਹੁਣ ਇਨ੍ਹਾਂ ਭਾਵਾਂ ਨੂੰ ਮੁੱਖ ਰੱਖ ਸ਼ੇਰਿ ਪੰਜਾਬ ਨੇ ਖਾਲਸਾ ਫੌਜ ਨੂੰ ਸਰਦਾਰ ਹਰੀ ਸਿੰਘ ਨਲੂਆ ਅਤੇ ਕੰਵਰ ਨੌਨਿਹਾਲ ਸਿੰਘ ਦੀ ਸੌਂਪਣੀ ਵਿਚ ਪਿਸ਼ਾਵਰ ਪਰ ਚੜ੍ਹਾਈ ਦੀ ਪ੍ਰਵਾਨਗੀ ਦੇ ਦਿੱਤੀ। ਉਪ੍ਰੋਕਤ ਵਿਚਾਰਾਂ ਅਨੁਸਾਰ ੨੭ ਅਪ੍ਰੈਲ ੧੮੩੪ ਨੂੰ ਸਰਦਾਰ ਹਰੀ ਸਿੰਘ ਨੇ ਬੜੀ ਸਫ਼ਲਤਾ ਨਾਲ ਦਰਿਆ ਅਟਕ ਤੋਂ ਬੇੜੀਆਂ ਦੇ ਪੁਲ ਰਾਹੀਂ ਖਾਲਸਾ ਫੌਜ ਨੂੰ ਪਾਰ ਉਤਾਰਿਆ।

ਪਿਸ਼ਾਵਰ ਦੇ ਬਾਰਕਜ਼ਈ ਹਾਕਮਾਂ ਨੂੰ ਜਦ ਖਾਲਸੇ ਦੀ ਚੜ੍ਹਾਈ ਦਾ ਪਤਾ ਲੱਗਾ ਤਾਂ ਉਨ੍ਹਾਂ ਤੁਰਤ ਫੁਰਤ ੧੨੦੦੦ ਕਵਾਇਦ ਦਾਨ ਫੌਜ ਤੇ ਬਹੁਤ ਸਾਰਾ ਮੁਲਕਈਆ ਲਸ਼ਕਰ ਇਕੱਠਾ ਕਰਕੇ ਖਾਲਸਾ ਫੌਜ ਨੂੰ ਰੋਕਣ ਲਈ ਚਮਕਨੀ ਦੀ ਹੱਦ ਪਰ ਮੋਰਚੇ ਬਣਾ ਕੇ ਤੋਪਾਂ ਬੀੜ ਦਿੱਤੀਆਂ ਅਤੇ ਪਿਸ਼ਾਵਰ ਦਾ ਰਾਹ ਆਪਣੇ ਕਾਬੂ ਵਿਚ ਕਰ ਲਿਆ[1]। ਹੁਣ ਜਦ ਖਾਲਸਾ ਫੌਜ ਵੈਰੀਆਂ ਦੇ ਮੋਰਚਿਆਂ ਦੇ ਲਾਗੇ ਪੁੱਜੀ ਤਾਂ ਅੱਗੋਂ ਧੂੰਆਂ ਧਾਰ ਗੋਲਾਬਾਰੀ ਅਰੰਭ ਦਿੱਤੀ ਗਈ। ਇਧਰੋਂ ਖਾਲਸੇ ਦੀਆਂ ਤੋਪਾਂ ਨੇ ਵੀ ਵਧ ਚੜ੍ਹ ਕੇ ਉੱਤਰ ਦਿੱਤਾ। ਹੁਣ ਦੋਹਾਂ ਧਿਰਾਂ ਵਲੋਂ ਤੋਪਾਂ ਦੀ ਭਿਆਨਕ ਆਵਾਜ਼ ਨਾਲ ਧਰਤਿ ਅਕਾਸ਼ ਕੰਬ ਉਠਿਆ। ਇਸ ਸਮੇਂ ਹਾਜੀ ਖਾਨ ਬੜੀ ਦਲੇਰੀ ਨਾਲ ਲੜਦਾ ਹੋਇਆ ਸਰਦਾਰ ਰਾਮ ਸਿੰਘ ਹਸਨ ਵਾਲੀਏ ਦੀ ਤਲਵਾਰ ਨਾਲ ਸਖਤ ਫੱਟੜ ਹੋਇਆ, ਇਸੇ ਤਰ੍ਹਾਂ ਬਹਾਦਰ ਖਾਨ ਮੁਹੰਮਦ ਖਾਨ ਨੇ ਆਪਣੇ ਦੇਸ਼ ਪਿਆਰ ਦੇ ਜੋਸ਼ ਵਿਚ ਵੱਡੀ ਬੀਰਤਾ ਦੱਸੀ ਅਤੇ ਇਸ ਨੂੰ ਵੀ ਕਈ ਜ਼ਖਮ ਲੱਗੇ। ਇਸ ਵਿਚ ਸੰਦੇਹ ਨਹੀਂ ਕਿ ਅਫ਼ਗਾਨ ਆਪਣੇ ਦਲੇਰ ਆਗੂਆਂ ਦੀ ਅਗਵਾਈ ਵਿਚ ਆਪਣੇ ਵਲੋਂ ਸਿਰ ਤਲੀ ਤੇ ਧਰ ਕੇ ਲੜੇ, ਪਰ ਖਾਲਸੇ ਦੇ ਅਗਾਧ ਜੋਸ਼ ਅਗੇ ਵਧੇਰਾ ਚਿਰ ਨਾ ਠਹਿਰ ਸਕੇ ਤੇ ਮੈਦਾਨ ਖਾਲਸੇ ਦੇ ਹੱਥ ਛੱਡ ਕੇ ਤੈਹਕਾਲ ਜਾ ਪਹੁੰਚੇ। ਹੁਣ ਸਾਰੀ ਅਫ਼ਗਾਨੀ ਫੌਜ ਤੇ ਮਾਂਗਵੇਂ ਲਸ਼ਕਰ ਵਿਚ ਭਾਜੜ ਪੈ ਗਈ ਤੇ ਜਿੱਧਰ ਕਿਸੇ ਨੂੰ ਰਾਹ ਲੱਭਾ ਆਪਣੀ ਜਾਨ ਬਚਾਉਣ ਲਈ ਉਧਰ ਨੂੰ ਭੱਜ ਨੱਠਾ।

ਹੁਣ ਖਾਲਸਾ ਦਲ ਫਤਿਹਯਾਬੀ ਦੇ ਝੰਡੇ ਝੁਲਾਉਂਦਾ ਹੋਇਆ ੬ ਮਈ ਸੰਨ ੧੮੩੪ ਨੂੰ ਲੌਢੇ ਪਹਿਰ ਇਕ ਜਲੂਸ ਦੀ ਸ਼ਕਲ ਵਿਚ ਪਿਸ਼ਾਵਰ ਦੇ ਇਤਿਹਾਸਕ ਸ਼ਹਿਰ ਵਿਚ ਖਾਲਸਈ ਸ਼ਾਨ ਨਾਲ ਦਾਖ਼ਲ ਹੋਇਆ। ਪਿਸ਼ਾਵਰ ਦੇ ਫਤਿਹ ਹੋਣ ਨਾਲ ਸਾਰਾ ਸਰਹੱਦੀ ਇਲਾਕਾ ਖਾਲਸੇ ਦੇ ਅਧੀਨ ਹੋ ਗਿਆ। ਇਸ ਤਰ੍ਹਾਂ ਇਹ ਸੱਤ ਸਦੀਆਂ ਤੋਂ ਪੰਜਾਬ ਦਾ ਕੱਟ ਚੁਕਾ ਅੰਗ ਮੁੜ ਪੰਜਾਬ ਨਾਲ ਜੋੜ ਦਿੱਤਾ ਗਿਆ। ਖਾਲਸੇ ਦੇ ਇਸ ਮਹਾਨ ਕਰਤੱਬ ਨੂੰ ਕਈ ਇਤਿਹਾਸਕਾਰਾਂ ਨੇ ਕਰਾਮਾਤ ਦਾ ਨਾਮ ਦਿੱਤਾ ਹੈ[2]। ਭਾਵੇਂ ਇਸ ਨੂੰ ਕੁਝ ਹੀ ਆਖੋ, ਪਰ ਇਸ ਗੱਲ ਦੇ ਮੰਨਣ ਤੋਂ

1. ਕਾਜ਼ੀ ਮਹਿਮੂਦ ਖਾਨ ਦਾ ਖਤ, ਜਿਹੜਾ ਉਸ ਨੇ ੧ ਮਈ ੧੮੩੪ ਨੂੰ ਪਿਸ਼ਾਵਰ ਤੋਂ ਲੁਧਿਆਣੇ ਦੇ ਪੁਲੀਟੀਕਲ ਏਜੰਟ ਨੂੰ ਲਿਖਿਆ।
2. ਕਪਤਾਨ ਵੇਡ ਦਾ ਖਤ ਗਵਰਨਰ ਜਨਰਲ ਦੇ ਨਾਮ ੧੯ ਮਈ ੧੮੩੪।

ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਉਹ ਕੰਮ, ਜਿਹੜਾ ਇੰਨੇ ਲੰਮੇ ਸਮੇਂ ਵਿਚ ਕਿਸੇ ਤੋਂ ਭੀ ਨਹੀਂ ਸੀ ਹੋ ਸਕਿਆ, ਖਾਲਸੇ ਨੇ ਕਰਕੇ ਦੱਸ ਦਿੱਤਾ।

ਪਿਸ਼ਾਵਰ ਦੇ ਮੁਲਸਮਾਨਾਂ ਤੇ ਹਿੰਦੂਆਂ ਨੇ ਬਾਰਕਜ਼ਈਆਂ ਦੇ ਹੱਥੋਂ ਛੁਟਕਾਰਾ ਪਾਉਣ ਅਤੇ ਖਾਲਸੇ ਦੀ ਫਤਿਹ ਦੀ ਖੁਸ਼ੀ ਵਿਚ ਇਸ ਰਾਤ ਨੂੰ ਸਾਰੇ ਸ਼ਹਿਰ ਵਿਚ ਦੀਪ ਮਾਲਾ ਕੀਤੀ।

ਇਸ ਸੂਬੇ ਦੇ ਹਿੰਦੂਆਂ ਪਰ ਸੰਨ ੧੬੫੯ ਈ: ਵਿਚ ਔਰੰਗਜ਼ੇਬ ਬਾਦਸ਼ਾਹ ਨੇ ਜੋ ਜਜ਼ੀਆ ਇਕ ਦੀਨਾਰ[1] ਫੀ ਸਿਰ ਲਾਇਆ ਹੋਇਆ ਸੀ, ਸਰਦਾਰ ਹਰੀ ਸਿੰਘ ਨੇ ਸ਼ਹਿਰ ਪੁਰ ਕਬਜ਼ਾ ਕਰਨ ਦੇ ਥੋੜੇ ਦਿਨਾਂ ਬਾਅਦ ਉਹ 'ਕਰ' ਹਿੰਦੂਆਂ ਦੇ ਸਿਰਾਂ ਤੋਂ ਹਟਾ ਦਿਤਾ[2]।

ਇਸ ਤਰ੍ਹਾਂ ਇਸ ਬਿਖੜੇ ਇਲਾਕੇ ਦੇ ਫੌਜੀ ਤੇ ਮੁਲਕੀ ਪ੍ਰਬੰਧ ਨੂੰ ਇੰਨੀ ਯੋਗਤਾ ਨਾਲ ਚਲਦਾ ਹੋਇਆ ਦੇਖ ਕੇ ਸ਼ੇਰਿ ਪੰਜਾਬ ਸਰਦਾਰ ਹਰੀ ਸਿੰਘ ਪਰ ਇੰਨੇ ਪ੍ਰਸੰਨ ਹੋਏ ਕਿ ਆਪ ਨੂੰ ਖਾਲਸਾ ਰਾਜ ਦੀ ਸਭ ਤੋਂ ਵੱਡੀ ਵਡਿਆਈ ਬਖਸ਼ੀ, ਅਰਥਾਤ ਪਿਸ਼ਾਵਰ ਦੇ ਸੂਬੇ ਵਿਚ ਆਪਣੇ ਨਾਮ ਦਾ ਸਿੱਕਾ ਚਲਾਉਣ ਦਾ ਅਧਿਕਾਰ ਦੇ ਦਿੱਤਾ[3]।

## ਕਿਲ੍ਹਾ ਜਮਰੌਦ ਦਾ ਬਣਾਉਣਾ

ਸਰਦਾਰ ਹਰੀ ਸਿੰਘ ਸੂਬੇ ਦੇ ਮੁਲਕੀ ਪ੍ਰਬੰਧ ਤੋਂ ਜ਼ਰਾ ਵਿਹਲੇ ਹੋਏ ਤਾਂ ਆਪ ਨੇ ਹੁਣ ਦੱਰਾ ਖੈਬਰ ਦੀ ਪਕਿਆਈ ਵੱਲ ਧਿਆਨ ਦਿੱਤਾ। ਉਹ ਰਾਹ ਜਿਹੜਾ ਪਿਸ਼ਾਵਰ ਤੋਂ ਕਾਬਲ ਵੱਲ ਜਾਂਦਾ ਹੈ ਦਰਾ ਖੈਬਰ ਦੀਆਂ ਪਹਾੜੀਆਂ ਵਿਚੋਂ ਲੰਘਦਾ ਹੈ। ਸਰਦਾਰ ਜੀ ਨੇ ਮੌਕੇ ਪਰ ਜਾ ਕੇ ਇਸ ਨੂੰ ਆਪਣੇ ਅਧੀਨ ਰੱਖਣ ਵਾਸਤੇ ਇੱਥੇ ਇਕ ਕਿਲ੍ਹੇ ਲਈ ਥਾਂ ਪਸੰਦ ਕੀਤੀ, ਜਿਸ ਨਾਲ ਸਾਰਾ ਦੱਰਾ ਆਪਣੇ ਵੱਸ ਵਿਚ ਆ ਜਾਂਦਾ ਸੀ। ਇਸ ਥਾਂ ਦਾ ਨਾਮ ਜਮਰੌਦ ਸੀ। ਇਥੇ ਸਰਦਾਰ ਜੀ ਨੇ ਇਕ ਵੱਡਾ ਕਿਲ਼ਾ ਤਿਆਰ ਕਰਨ ਦਾ ਹੁਕਮ ਦਿੱਤਾ ਜੋ ਥੋੜੇ ਸਮੇਂ ਵਿਚ ਹੀ ਤਿਆਰ ਹੋ ਗਿਆ। ਇਸ ਦਾ ਨਾਮ ਸਰਦਾਰ ਜੀ ਨੇ 'ਫਤਿਹ ਗੜ੍ਹ' ਰਖਿਆ।

ਇਸ ਕਿਲੇ ਦੀ ਉਸਾਰੀ ਨਾਲ ਅਫ਼ਗਾਨਿਸਤਾਨ ਦੀ ਹਕੂਮਤ ਦਾ ਤਖਤਾ ਹਿਲ ਗਿਆ। ਉਨ੍ਹਾਂ ਜਾਤਾ ਜੋ ਪਿਸ਼ਾਵਰ ਦੀ ਫ਼ਤਿਹ ਦੇ ਬਾਅਦ ਹੁਣ ਖਾਲਸੇ ਦਾ ਅਗਲਾ ਕਦਮ ਕਾਬਲ ਨੂੰ ਫਤਿਹ ਕਰਨਾ ਹੋਵੇਗਾ। ਇਸ ਘਬਰਾਹਟ ਵਿਚ ਉਨ੍ਹਾਂ ਆਪਣੀ ੩੦੦੦੦ ਅਫ਼ਗਾਨੀ ਫੌਜ ੪੦ ਤੋਪਾਂ ਅਤੇ ਦੂਰ ਦੂਰ ਇਲਾਕਿਆਂ ਤੇ ਮੁਲਕਈਆ ਲਸ਼ਕਰ ਆਪਣੇ ਬਹਾਦਰ ਪੁੱਤ੍ਰ ਮੁਹੰਮਦ ਅਕਬਰ ਖਾਨ ਦੀ ਸਾਲਾਰੀ ਵਿਚ ਇਕੱਤਰ ਕਰਕੇ ਜਮਰੌਦ ਦੇ ਕਿਲ੍ਹੇ ਨੂੰ ਆਪਣੇ ਕਬਜ਼ੇ ਵਿਚ ਲਿਆਉਣ ਲਈ ਚੜ੍ਹਾਈ ਕਰ ਦਿੱਤੀ। ਇਸ ਤੋਂ ਛੁਟ ੨੦੦੦ ਫੌਜ ਤੇ ੬ ਤੋਪਾਂ ਸਣੇ ੧੦ ਹਜ਼ਾਰ ਜਹਾਦੀਆਂ ਦੇ, ਹਾਜ਼ੀ ਖਾਨ ਕਾਕੜ ਅਤੇ ਸੱਯਦ ਬਾਬਾ ਜਾ ਦੀ ਸੌਂਪਣੀ ਵਿਚ ਕਿਲ੍ਹਾ ਸ਼ੰਕਰ ਗੜ੍ਹ ਤੇ ਮਿਚਨੀ ਪੁਰ ਧਾਵਾ ਕਰਨ ਲਈ ਤੋਰ ਦਿੱਤੇ।

---

1. ਦੀਨਾਰ ਇਕ ਸੋਨੇ ਦੇ ਸਿੱਕੇ ਦਾ ਨਾਂ ਹੈ, ਜਿਸ ਦਾ ਤੋਲ ਚਾਰ ਮਾਸੇ ਹੁੰਦਾ ਸੀ।
2. ਤਾਰੀਖ ਸਰਹੱਦੀ ਮੌਲਵੀ ਮੀਰ ਅਹਿਮਦ ਸਫਾ ੧੪੯।
3. ਇਹ ਵਡਿਆਈ ਆਪ ਨੂੰ ਮਹਾਰਾਜਾ ਰਣਜੀਤ ਸਿੰਘ ਵਲੋਂ ਦੂਜੀ ਵਾਰ ਮਿਲੀ। ਇਸ ਤੋਂ ਪਹਿਲਾਂ ਸੰਨ ੧੮੨੧ ਵਿਚ ਕਸ਼ਮੀਰ ਦੀ ਗਵਰਨਰੀ ਸਮੇਂ ਆਪ ਦੀ ਸੇਵਾ ਤੋਂ ਪ੍ਰਸੰਨ ਹੋਏ ਤਾਂ ਓਦੋਂ ਵੀ ਇਹੋ ਇੱਜ਼ਤ ਮਿਲੀ ਸੀ।

ਸਰਦਾਰ ਹਰੀ ਸਿੰਘ ਨਲੂਆ ਇਨ੍ਹਾਂ ਦਿਨਾਂ ਵਿਚ ਪਿਸ਼ਾਵਰ ਵਿਚ ਬੀਮਾਰ ਪਿਆ ਸੀ ਅਤੇ ਪਿਸ਼ਾਵਰ ਦੀ ਫੌਜ ਦਾ ਬਹੁਤ ਸਾਰਾ ਹਿੱਸਾ ਕੰਵਰ ਨੌਨਿਹਾਲ ਸਿੰਘ ਦੇ ਵਿਆਹ ਪਰ ਲਾਹੌਰ ਆਇਆ ਹੋਇਆ ਸੀ। ਕਿਲ੍ਹਾ ਜਮਰੌਦ ਵਿਚ ਸਰਦਾਰ ਮਹਾਂ ਸਿੰਘ ਮੀਰਪੁਰੀਏ ਦੀ ਤਾਇਤ ਵਿਚ ੮੦੦ ਪੈਦਲ, ੨੦੦ ਸਵਾਰ, ੮੦ ਤੋਪਖਾਨੇ ਦੇ ਗੋਲੰਦਾਜ਼, ੧੦ ਵਡੀਆਂ ਤੋਪਾਂ ਤੇ ੧੨ ਹਲਕੀਆਂ ਪਹਾੜੀ ਤੋਪਾਂ ਸਨ।

ਅਫ਼ਗਾਨੀ ਫੌਜ ਨੇ ਪਹੁੰਚਦੇ ਹੀ ੨੧ ਅਪ੍ਰੈਲ ਸੰਨ ੧੮੩੭ ਦੀ ਸਵੇਰ ਨੂੰ ਕਿਲ੍ਹਾ ਜਮਰੌਦ ਪਰ ਹੱਲਾ ਬੋਲ ਦਿੱਤਾ। ਅੱਗੋਂ ਬਹਾਦਰ ਸਰਦਾਰ ਮਹਾਂ ਸਿੰਘ ਵੀ ਸਾਰਾ ਦਿਨ ਬੜੀ ਦ੍ਰਿੜ੍ਹਤਾਂ ਨਾਲ ਵੈਰੀ ਦਾ ਟਾਕਰਾ ਕਰਦਾ ਰਿਹਾ ਤੇ ਅਫ਼ਗਾਨਾਂ ਨੂੰ ਕਿਲ੍ਹੇ ਤੋਂ ਖਾਸਾ ਦੂਰ ਹੀ ਰੋਕੀ ਰੱਖਿਆ। ਅਗਲੇ ਦਿਨ ਪਹੁ ਫੁਟਾਲੇ ਦੇ ਨਾਲ ਹੀ ਅਕਬਰ ਖਾਨ ਨੇ ਕਲ ਤੋਂ ਵਧੇਰੇ ਜੋਸ਼ ਨਾਲ ਧਾਵਾ ਕੀਤਾ। ਖਾਲਸੇ ਇਸ ਦਿਨ ਵੀ ਖਾਲਸਈ ਸ਼ਾਨ ਅਨੁਸਾਰ ਵੈਰੀ ਦੇ ਹੱਲੇ ਰੋਕਦੇ ਰਹੇ, ਪਰ ਅਫਗਾਨੀ ਫੌਜ ਗਿਣਤੀ ਵਿਚ ਬਹੁਤ ਹੀ ਵੱਧ ਸੀ, ਇਸ ਲਈ ਸ਼ਾਮ ਪੈਣ ਤੋਂ ਕੁਝ ਅੱਗੇ ਵਧ ਆਈ ਤੇ ਭਾਰੀਆਂ ਤੋਪਾਂ ਦੀ ਮਾਰ ਨਾਲ ਕਿਲ੍ਹੇ ਦੇ ਦਰਵਾਜ਼ੇ ਦੀ ਲਾਗੇ ਵਾਲੀ ਕੰਧ ਇੱਕ ਥਾਂ ਤੋਂ ਢਿਲਕ ਗਈ ਤੇ ਇੱਕ ਖਾਸੀ ਦਰਾੜ ਪੈ ਗਈ; ਪਰ ਇਹ ਗੱਲ ਵਡੀ ਹੈਰਾਨ ਕਰਨ ਵਾਲੀ ਹੈ ਕਿ ਅਫ਼ਗਾਨਾਂ ਦੇ ਦਿਲਾਂ ਪਰ ਖਾਲਸੇ ਦਾ ਇੱਨਾਂ ਦਬਦਬਾ ਬੈਠਾ ਹੋਇਆ ਸੀ ਕਿ ਸਾਹਮਣੇ ਫਸੀਲ ਵਿਚ ਪਾੜ ਦੇਖਕੇ ਵੀ ਕਿਲ੍ਹੇ ਦੇ ਅੰਦਰ ਵੜਨ ਦਾ ਹੀਆ ਨਾ ਕਰ ਸਕੇ[1]।

ਦੋ ਦਿਨ ਲਗਾਤਾਰ ਲੜਾਈ ਲੜਨ ਦੇ ਬਾਅਦ ਅਫ਼ਗਾਨੀ ਫ਼ੌਜ ਹਫ ਗਈ ਸੀ, ਜਿਸ ਕਰਕੇ ਹਨੇਰਾ ਪੈਂਦਿਆਂ ਹੀ ਉਨ੍ਹਾਂ ਇਸ ਖਿਆਲ ਨਾਲ ਲੜਾਈ ਬੰਦ ਕਰ ਦਿੱਤੀ ਕਿ ਹੁਣ ਕਿਲ੍ਹਾ ਇਕ ਅਧ ਦਿਨ ਦਾ ਮਹਿਮਾਨ ਹੈ, ਕੱਲ ਸਵੇਰੇ ਹੀ ਇਸ ਪਰ ਕਬਜ਼ਾ ਕਰ ਲਿਆ ਜਾਏਗਾ। ਇਸ ਖੁਸ਼ੀ ਵਿਚ ਅਫ਼ਗਾਨ ਖਾਨ ਪਾਨ ਦੇ ਆਹਰ ਵਿਚ ਜੁਟ ਪਏ।

ਇੱਧਰ ਸਰਦਾਰ ਮਹਾਂ ਸਿੰਘ ਨੇ ਕਿਲ੍ਹੇ ਦੇ ਸਾਰੇ ਸਰਦਾਰਾਂ ਨੂੰ ਇਕੱਠਾ ਕਰਕੇ ਬੜੇ ਜੋਸ਼ ਭਰੇ ਰੰਗ ਵਿਚ ਖਾਲਸੇ ਤੋਂ ਦੋ ਮੰਗਾਂ ਮੰਗੀਆਂ, ਪਹਿਲੀ ਇਹ ਕਿ ਕੁਝ ਕੁਰਬਾਨੀ ਵਾਲੇ ਨੌਜਵਾਨ ਹੁਣੇ ਹੀ ਜੁਟ ਪੈਣ ਤੇ ਕਿਲ੍ਹੇ ਦੀ ਫਸੀਲ ਦੇ ਖੱਪੇ ਨੂੰ ਰੇਤ-ਭਰੀਆਂ ਬੋਰੀਆਂ ਨਾਲ ਪੂਰ ਕੇ ਰਾਤੋ ਰਾਤ ਇਸ ਨੂੰ ਮੁੜ ਉਸੇ ਤਰ੍ਹਾਂ ਪੱਕਾ ਕਰ ਦੇਣ। ਦੂਜੀ ਇਹ ਕਿ ਇਕ ਦੋ ਐਸੇ ਕੌਮੀ ਭੌਰੇ ਚਾਹੀਦੇ ਹਨ ਜਿਹੜੇ ਰਾਤੋ ਰਾਤ ਪਿਸ਼ਾਵਰ ਪਹੁੰਚ ਕੇ ਸਰਦਾਰ ਹਰੀ ਸਿੰਘ ਨੂੰ ਇੱਥੋਂ ਦੇ ਸਾਰੇ ਹਾਲ ਪਹੁੰਚਾ ਦੇਣ। ਪਹਿਲੀ ਮੰਗ ਦੇ ਪੂਰਾ ਕਰਨ ਲਈ ਕਈ ਸੌ ਸੂਰਮੇ ਉਸ ਵਕਤ ਲੱਗ ਪਏ ਤੇ ਬਹੁਤ ਛੇਤੀ ਉਨ੍ਹਾਂ ਆਪਣਾ ਕੰਮ ਚੰਗੀ ਤਰ੍ਹਾ ਪੂਰਾ ਕਰ ਲਿਆ। ਦੂਜੀ ਸੇਵਾ ਲਈ ਵੀ ਕਈ ਕੌਮੀ ਸੇਵਕਾਂ ਆਪਣੇ ਨਾਮ ਪੇਸ਼ ਕੀਤੇ, ਇਨ੍ਹਾਂ ਵਿੱਚੋਂ ਇਕ ਬੀਬੀ ਸੀ[2]। ਇਸ ਸਮੇਂ ਇਸ ਬੀਬੀ ਨੇ ਪਿਸ਼ਾਵਰ ਵੱਲ ਸੁਨੇਹਾ ਪਹੁੰਚਾਉਣ ਲਈ ਇੱਨਾ ਹਠ ਕੀਤਾ ਕਿ ਕਈ ਵਾਰੀ ਮਨ੍ਹਾ ਕਰਨ ਦੇ ਵੀ ਉਸ ਨੇ ਕਿਸੇ ਦੀ ਇੱਕ ਨਾ ਮੰਨੀ; ਛੇਕੜ ਇਸ ਅਤਿ ਕਠਨ ਸੇਵਾ ਦੀ ਵਡਿਆਈ ਇਸੇ ਨੂੰ ਦਿੱਤੀ ਗਈ।

---

1. ਲਾਈਫ ਔਫ ਦੋਸਤ ਮੁਹੰਮਦ ਖਾਨ ਰਚਿਤ ਮੋਹਨ ਲਾਲ।
2. ਦੀ ਸਿਖ ਫੋਕ ਲੋਰ ਸੀਰੀਜ਼ ੧ ਦਾ ਕਰਤਾ ਲਿਖਦਾ ਹੈ ਕਿ ਇਸ ਬੀਬੀ ਦਾ ਨਾਂ ਹਰਚਰਨ ਕੌਰ ਸੀ।

ਸਰਦਾਰ ਮਹਾਂ ਸਿੰਘ ਦਾ ਖਤ ਸਰਦਾਰ ਹਰੀ ਸਿੰਘ ਵੱਲ ਬਹੁਤ ਲੰਮਾਂ ਨਹੀਂ ਸੀ, ਪਰ ਉਸਦਾ ਅੱਖਰ ਅੱਖਰ ਕੌਮੀ ਪਿਆਰ ਦੇ ਗੂੜ੍ਹੇ ਰੰਗ ਵਿਚ ਰੰਗਿਆ ਪਿਆ ਸੀ। ਯੋਗ ਸਤਿਕਾਰ ਦੇ ਉਪਰੰਤ ਲਿਖਿਆ ਸੀ - "ਜੀ ਨਹੀਂ ਸੀ ਚਾਹੁੰਦਾ ਕਿ ਆਪ ਜੀ ਨੂੰ ਬੀਮਾਰੀ ਦੀ ਹਾਲਤ ਵਿਚ ਇਸ ਆਪਦਾ ਵਿਚ ਆਪਣੇ ਨਾਲ ਰਲਾਇਆ ਜਾਏ, ਪਰ ਅਸੀਂ ਇਸ ਗੱਲ ਤੋਂ ਵੀ ਚੰਗੀ ਤਰ੍ਹਾਂ ਜਾਣੂੰ ਹਾਂ ਕਿ ਪਿਸ਼ਾਵਰ ਵਿਚ ਫੌਜ ਬਹੁਤ ਘੱਟ ਹੈ ਅਤੇ ਲਾਹੌਰੋਂ ਹੁਣ ਪਹੁੰਚ ਨਹੀਂ ਸੱਕਦੀ, ਇਸ ਲਈ ਕਿਲ੍ਹੇ ਦੇ ਖਾਲਸੇ ਦੀ ਇੱਛਾ ਹੈ ਕਿ ਅਜ ਦੇ ਹਾਲ ਆਪ ਜੀ ਤੱਕ ਪਹੁੰਚਾਏ ਜਾਣ। 'ਫਤਹ ਗੜ੍ਹ' ਦੀ ਬਾਹਰਲੀ ਫਸੀਲ ਦਾ ਕੁਝ ਹਿੱਸਾ ਦਰਵਾਜ਼ੇ ਦੇ ਲਾਗਿਓਂ ਅੱਜ ਸ਼ਾਮ ਨੂੰ ਵੈਰੀ ਦੀਆਂ ਤੋਪਾਂ ਦੇ ਗੋਲਿਆਂ ਦੀ ਮਾਰ ਨਾਲ ਡਿੱਗ ਪਿਆ ਸੀ, ਜਿਸ ਨੂੰ ਕਿਲ੍ਹੇ ਦਾ ਖਾਲਸਾ ਇਸ ਵਕਤ ਬੜੀ ਹਿੰਮਤ ਨਾਲ, ਰੇਤ-ਭਰੀਆਂ ਬੋਰੀਆਂ ਨਾਲ ਪੂਰ ਰਿਹਾ ਹੈ, ਆਸ ਹੈ ਕਿ ਰਾਤੋ ਰਾਤ ਇਹ ਖੱਪਾ ਠੀਕ ਹੋ ਜਾਏਗਾ। ਅਜ ਉਸ ਸਮੇਂ ਸਤਿਗੁਰ ਨੇ ਖਾਲਸੇ ਦੀ ਪੈਜ ਰੱਖ ਲਈ ਕਿ ਵੈਰੀ ਫਸੀਲ ਦੇ ਡਿਗਦਿਆਂ ਸਾਰ ਕਿਲ੍ਹੇ ਪਰ ਧਾਵਾ ਕਰਨ ਦਾ ਹੀਆ ਨਾ ਕਰ ਸਕਿਆ, ਨਹੀਂ ਤਾਂ ਇਹ ਅੰਤਮ ਸੰਦੇਸ਼ਾ ਸ਼ਾਇਦ ਆਪ ਜੀ ਦੀ ਸੇਵਾ ਵਿਚ ਭੇਟ ਨਾ ਹੋ ਸਕਦਾ। ਪ੍ਰਤੀਤ ਹੋ ਰਿਹਾ ਹੈ ਕਿ ਸਵੇਰੇ ਅਫ਼ਗਾਨਾ ਨੇ ਕਿਲ੍ਹੇ ਪਰ ਹੱਲਾ ਕਰਨਾ ਹੈ ਅਤੇ ਖਾਲਸੇ ਦਾ ਅਤੇ ਆਪ ਦਾ ਅਤਿ ਪਿਆਰਾ 'ਫਤਹ ਗੜ੍ਹ' ਧਰਤੀ ਨਾਲ ਮਿਲਾ ਦਿਤਾ ਜਾਣਾ ਹੈ, ਪਰ ਆਪ ਇਹ ਗੱਲ ਸੁਣ ਕੇ ਅਤਿ ਪ੍ਰਸੰਨ ਹੋਵੋਗੇ ਕਿ ਆਪ ਨੇ ਜਿਨ੍ਹਾਂ ਜਵਾਨਾਂ ਪਰ ਭਰੋਸਾ ਕਰ ਕੇ ਇਸ ਕਿਲ੍ਹੇ ਦੀ ਇਜ਼ਤ ਉਨ੍ਹਾਂ ਦੇ ਹੱਥ ਸੌਂਪੀ ਸੀ, ਉਨਾਂ ਵਿਚੋਂ ਇਕ ਭੀ ਐਸਾ ਨਹੀਂ ਨਿਕਲਿਆ, ਜਿਸ ਨੇ ਕੌਮ ਦੀ ਇੱਜ਼ਤ ਦੇ ਟਾਕਰੇ ਪਰ ਆਪਣੀ ਜਾਨ ਨੂੰ ਵਧੇਰਾ ਪਿਆਰਾ ਸਮਝਿਆ ਹੋਵੇ। ਇਸ ਸਮੇਂ ਫਟੜਾਂ ਤੇ ਬੀਮਾਰਾਂ ਤੋਂ ਛੁਟ ਸੱਤ ਕੁ ਸੌ ਦਾ ਟਿਕਾਣਾ ਸੂਰਮੇ ਕਿਲ੍ਹੇ ਵਿਚ ਹਨ। ਅੱਜ ਇਨ੍ਹਾਂ ਸਾਰਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪ੍ਰਣ ਕੀਤਾ ਹੈ ਕਿ ਜਦ ਤਕ ਸਾਡੀਆਂ ਰਗਾਂ ਵਿਚ ਲਹੂ ਦਾ ਛੇਕੜਲਾ ਤੁਬਕਾ ਬਾਕੀ ਹੈ ਖਾਲਸਈ ਝੰਡੇ ਦੀ ਕੋਈ ਬੇ ਅਦਬੀ ਨਹੀਂ ਕਰ ਸਕੇਗਾ, ਇਸ ਦੇ ਪਿੱਛੋਂ ਸ਼ਾਇਦ ਸਾਡੇ ਵੱਲੋਂ ਆਪ ਨੂੰ ਕੋਈ ਖ਼ਤ ਨਾ ਪਹੁੰਚ ਸਕੇਗਾ। ਹੁਣ ਕਿਲੇ ਦੇ ਸਰਬੱਤ ਖਾਲਸੇ ਵੱਲੋਂ ਸਤਿਕਾਰ ਭਰੇ ਦਿਲ ਨਾਲ ਅੰਤਮ 'ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ' ਪ੍ਰਵਾਨ ਹੋਵੇ।

| ੧੭ ਵਿਸਾਖ | ਆਪ ਦਾ ਨਿਵਾਜਿਆ- |
| --- | --- |
| ਸੰਮਤ ੧੮੯੪ ਬਿ: | ਮਹਾਂ ਸਿੰਘ ਅਤੇ ਫਤਹਗੜ੍ਹ ਦਾ ਖਾਲਸਾ" |

ਇਹ ਖ਼ਤ ੩੦ ਅਪ੍ਰੈਲ ਨੂੰ ਅਜੇ ਕੁਝ ਰਾਤ ਬਾਕੀ ਸੀ ਕਿ ਨਲੂਏ ਸਰਦਾਰ ਪਾਸ ਪਹੁੰਚਾ ਦਿੱਤਾ ਗਿਆ। ਖ਼ਤ ਦੇ ਪੜ੍ਹਨ ਨਾਲ ਸਰਦਾਰ ਹਰੀ ਸਿੰਘ ਦੇ ਮਨ ਵਿਚ ਕੌਮੀ ਪਿਆਰ ਦੀ ਜੁਵਾਲਾ ਭੜਕ ਉੱਠੀ। ਆਪ ਛੇਤੀ ਨਾਲ ਉੱਠੇ ਤੇ ਇਸ ਖ਼ਤ ਨੂੰ ਮੁੜ ਗਹੁ ਨਾਲ ਪੜ੍ਹਿਆ। ਹੁਣ ਨਲੂਏ ਸਰਦਾਰ ਦੇ ਸਾਹਮਣੇ ਦੋ ਰਾਹ ਸਨ, ਇਕ ਤਾਂ ਆਪਣੀ ਬੀਮਾਰੀ ਵਿਚ ਸਰੀਰ ਰੱਖਿਆ ਦਾ ਅਤੇ ਦੂਜਾ ਖਾਲਸਾ ਰਾਜ ਦੀ ਸ਼ਾਨ ਨੂੰ ਬਚਾਉਣ ਦਾ, ਸੋ ਆਪ ਨੇ ਖਾਲਸਾ ਰਾਜ ਦੀ ਭਲਾਈ ਦੇ ਰਾਹ ਨੂੰ ਆਪਣੀ ਜਾਨ ਨਾਲੋਂ ਵਧੇਰਾ ਜ਼ਰੂਰੀ ਸਮਝਿਆ ਆਪ ਨੇ ਉਸੀ ਵੇਲੇ ਪਿਸ਼ਾਵਰ ਵਿਚ

ਬਾਕੀ ਰਹੀ ਹੋਈ ਫੌਜ ਨੂੰ ਸ਼ੀਘਰ ਤਿਆਰ ਕਰਕੇ ਜਮਰੌਦ ਦੀ ਰਣਭੂਮੀ ਵਿਚ ਕੂਚ ਕਰ ਦਿੱਤਾ। ਤੁਰਨ ਤੋਂ ਪਹਿਲਾਂ ਸਰਦਾਰ ਹਰੀ ਸਿੰਘ ਨੇ ਸਰਦਾਰ ਮਹਾਂ ਸਿੰਘ ਦਾ ਅਸਲ ਖ਼ਤ, ਸਣੇ ਆਪਣੀ ਪੱਤ੍ਰਕਾ ਦੇ ਸ਼ੇਰਿ ਪੰਜਾਬ ਵਲ ਤੇਜ-ਰਫਤਾਰ ਸਾਂਢਨੀ ਸਵਾਰ ਦੇ ਹੱਥ ਭੇਜ ਦਿੱਤਾ, ਜਿਸ ਵਿਚ ਛੇਤੀ ਤੋਂ ਛੇਤੀ ਖਾਲਸਾ ਫੌਜ ਭੇਜਣ ਦੀ ਮੰਗ ਸੀ।

## ਜਮਰੌਦ ਦਾ ਮੈਦਾਨ ਜੰਗ

ਹੁਣ ੬੦੦੦ ਪੈਦਲ ਤੇ ੧੦੦੦ ਸਵਾਰ, ੧੮ ਤੋਪਾਂ ਤੇ ਕੁਝ ਖੁਲ੍ਹੇ ਸਵਾਰ ਨਾਲ ਲੈ ਕੇ ਸਰਦਾਰ ਹਰੀ ਸਿੰਘ ਨੇ ੩੦ ਅਪ੍ਰੈਲ ਨੂੰ ਮੈਦਾਨ ਵਿਚ ਪਹੁੰਚ ਕੇ ਅਫ਼ਗਾਨਾਂ ਪਰ ਬੜਾ ਕਰੜਾ ਹੱਲਾ ਬੋਲ ਦਿੱਤਾ।ਅਫ਼ਗਾਨਾਂ ਨੂੰ ਜਦ ਤੱਕ ਇਸ ਗੱਲ ਦਾ ਪਤਾ ਨਹੀਂ ਸੀ ਲੱਗਾ ਕਿ ਹੱਲਾ ਕਰਨ ਵਾਲਾ ਨਲੂਆ ਸਰਦਾਰ ਹੈ ਤੱਦ ਤੱਕ ਤਾਂ ਉਹ ਇਸ ਹੱਲੇ ਨੂੰ ਬੜੇ ਜੋਸ਼ ਨਾਲ ਰੋਕਦੇ ਰਹੇ, ਪਰ ਜਦ ਵੈਰੀ ਨੂੰ ਇਕਾਇੱਕ ਇਹ ਮਲੂਮ ਹੋ ਗਿਆ ਕਿ ਇਸ ਫੌਜ ਵਿਚ ਸਰਦਾਰ ਹਰੀ ਸਿੰਘ ਨਲੂਆ ਆਪ ਮੌਜੂਦ ਹੈ, ਫਿਰ ਤਾਂ ਸਭ ਦੇ ਹੌਂਸਲੇ ਢਿੱਲੇ ਹੋ ਗਏ ਤੇ ਲੱਗੇ ਹੁਣ ਉਨ੍ਹਾਂ ਦੇ ਪੈਰ ਪਿੱਛੇ ਨੂੰ ਪੈਣ। ਇਸ ਸਮੇਂ ਸਰਦਾਰ ਜੀ ਨੇ ਆਪਣੀ ਫੌਜ ਨੂੰ ਹੋਰ ਅੱਗੇ ਵਧਾਇਆ ਤੇ ਵੈਰੀ ਦੀ ਫੌਜ ਨੂੰ ਇਸ ਤਰ੍ਹਾਂ ਅੱਗੇ ਧਰ ਲਿਆ ਜਿਸ ਤਰ੍ਹਾਂ ਹੜ ਅੱਗੇ ਕੱਖਕਾਨ ਰੁੜ੍ਹ ਜਾਂਦੇ ਹਨ[1]। ਹੁਣ ਅਫ਼ਗਾਨਾਂ ਵਿਚ ਪੂਰੀ ਭਾਜੜ ਪੈ ਗਈ ਤੇ ਹਰ ਇੱਕ ਅਫ਼ਗਾਨ ਨੇ ਮੈਦਾਨ ਤੋਂ ਇਕ ਦੂਜੇ ਨਾਲੋਂ ਅੱਗੇ ਨੱਸ ਕੇ ਆਪਣੀ ਜਾਨ ਦੀ ਸਲਾਮਤੀ ਦਰਾ ਖੈਬਰ ਦੇ ਅੰਦਰ ਜਾਣ ਵਿਚ ਸਮਝੀ। ਇਸ ਸਮੇਂ ਸ੍ਰ: ਹਰੀ ਸਿੰਘ ਨੇ ਵੈਰੀਆਂ ਤੋਂ ੧੪ ਤੋਪਾਂ ਖੋਹ ਲਈਆਂ, ਜਿਨ੍ਹਾਂ ਵਿਚ ਪ੍ਰਸਿੱਧ ਅਫ਼ਗਾਨੀ ਤੋਪ 'ਕੋਹ ਸ਼ਕਨ' (ਪਹਾੜ ਤੋੜ) ਵੀ ਸੀ। ਹੁਣ ਜਦ ਅਫ਼ਗਾਨੀ ਫੌਜ ਮੈਦਾਨ ਖਾਲਸੇ ਦੇ ਹੱਥ ਛੱਡ ਕੇ ਦਰਾ ਖੈਬਰ ਵਿਚ ਨੱਸ ਵੜੀ ਤਦ ਨਲੂਏ ਸਰਦਾਰ ਦੀ ਆਪਣੀ ਇੱਛਾ ਇਹ ਸੀ ਕਿ ਭੱਜੀ ਜਾਂਦੀ ਵੈਰੀ ਦੀ ਫੌਜ ਦਾ ਦਰੇ ਦੇ ਅੰਦਰ ਜਾ ਕੇ ਪਿੱਛਾ ਨਾ ਕੀਤਾ ਜਾਏ, ਸਗੋਂ ਆਪਣੀ ਸਾਰੇ ਦਿਨ ਦੀ ਥੱਕੀ ਹੋਈ ਫੌਜ ਨੂੰ ਕਿਲ੍ਹਾ ਜਮਰੌਦ ਦੇ ਕੈਂਪ ਵਿਚ ਪਹੁੰਚ ਕੇ ਆਰਾਮ ਦਿੱਤਾ ਜਾਏ।

## ਨਲੂਏ ਸਰਦਾਰ ਦਾ ਜ਼ਖਮੀ ਹੋਣਾ

ਇਸ ਸਮੇਂ ਸਰਦਾਰ ਨਿਧਾਨ ਸਿੰਘ ਪੰਜ ਹੱਥਾ ਫਤਹਯਾਬੀ ਦੇ ਜੋਸ਼ ਵਿਚ ਵੈਰੀਆਂ ਨੂੰ ਦਬਾਉਂਦਾ ਹੋਇਆ ਦੂਰ ਤੱਕ ਦਰੇ ਦੇ ਅੰਦਰ ਚਲਾ ਗਿਆ। ਸਰਦਾਰ ਹਰੀ ਸਿੰਘ ਨੇ ਜਦ ਪੰਜ ਹੱਥੇ ਸਰਦਾਰ ਨੂੰ ਆਪਣੀ ਥੋੜੀ ਜਿਹੀ ਫੌਜ ਨਾਲ ਦਰੇ ਦੇ ਅੰਦਰ ਜਾਂਦਾ ਡਿੱਠਾ ਤਾਂ ਆਪ, ਸਣੇ ਆਪਣੇ ਦਸਤੇ ਦੇ ਉਸਦੀ ਮਦਦ ਲਈ ਦਰੇ ਦੇ ਅੰਦਰ ਚਲੇ ਗਏ, ਤਾਕਿ ਸਰਦਾਰ ਨਿਧਾਨ ਸਿੰਘ ਨੂੰ ਵਾਪਸ ਲੈ ਆਉਣ।

ਸਰਦਾਰ ਹਰੀ ਸਿੰਘ ਇਸ ਸਮੇਂ ਦਰੇ ਦੇ ਉਸ ਹਿੱਸੇ ਵਿਚ ਸੀ, ਜਿਸ ਨੂੰ 'ਸੂਰਕਮਰ'[2] ਕਹਿੰਦੇ ਹਨ। ਇਸ ਚਟਾਨ ਵਿਚ ਇਕ ਗੁਫਾ ਸੀ, ਜਿਸ ਵਿਚ ਮੈਦਾਨ ਤੋਂ ਨੱਸੇ ਹੋਏ ਗ਼ਾਜ਼ੀ ਲੁਕੇ ਬੈਠੇ

---

1. ਜਰਨੀ ਇਨ ਬਿਲੋਚਸਤਾਨ ਮੈਮਨ ਜਿਲਦ ੩ ਸਫ਼ਾ ੩੮੪।
2. ਅਫ਼ਗਾਨੀ ਵਿਚ ਇਸ ਦੇ ਅਰਥ 'ਲਾਲ ਚਟਾਨ' ਦੇ ਹਨ।

ਸਨ। ਜਦ ਇਨ੍ਹਾਂ ਦਾ ਪਤਾ ਲੱਗਾ ਤਾਂ ਸਰਦਾਰ ਜੀ ਬਾਡੀ-ਗਾਰਡ ਦੇ ਕੁਮੇਦਾਨ ਸਰਦਾਰ ਅਜਾਇਬ ਸਿੰਘ ਰੰਧਾਵਾ ਗੁਫ਼ਾ ਵੱਲ ਅੱਗੇ ਵਧਿਆ ਤਾਂ ਇਸ ਪਰ ਇੱਕ ਗਾਜ਼ੀ ਨੇ ਗੋਲੀ ਚਲਾਈ, ਜਿਸ ਨਾਲ ਉਹ ਉੱਥੇ ਹੀ ਚੜ੍ਹਾਈ ਕਰ ਗਿਆ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਆਪਣਾ ਘੋੜਾ ਅੱਗੇ ਕੀਤਾ ਤਾਂ ਮੁੜ ਗੁਫਾ ਵਿੱਚੋਂ ਗੋਲੀਆਂ ਚੱਲੀਆਂ, ਜਿਨ੍ਹਾਂ ਵਿੱਚੋਂ ਦੋ ਨਲੂਏ ਸਰਦਾਰ ਨੂੰ ਲੱਗੀਆਂ। ਸਰਦਾਰ ਜੀ ਦੇ ਨਾਲ ਦੇ ਸਵਾਰਾਂ ਨੇ ਗੁਫ਼ਾ ਨੂੰ ਘੇਰ ਲਿਆ ਅਤੇ ਅੰਦਰ ਲੁਕੇ ਹੋਏ ਵੈਰੀਆਂ ਨੂੰ ਫੜ ਕੇ ਬਾਹਰ ਕੱਢਿਆ ਤੇ ਉਨ੍ਹਾਂ ਦੇ ਡੱਕਰੇ ਉਡਾ ਦਿੱਤੇ, ਪਰ ਜਿਹੜਾ ਕਾਰਾ ਵਰਤਣਾ ਸੀ ਉਹ ਵਰਤ ਚੁੱਕਾ ਸੀ, ਉਸ ਦਾ ਬਦਲਾ ਇਸ ਤਰ੍ਹਾਂ ਹਜ਼ਾਰਾਂ ਕਾਤਲਾਂ ਦੀ ਭੇਟਾ ਨਹੀਂ ਸੀ ਪੂਰਾ ਹੋ ਸਕਦਾ।

## ਸ: ਹਰੀ ਸਿੰਘ ਦੀ ਸ਼ਹੀਦੀ

ਸਰਦਾਰ ਹਰੀ ਸਿੰਘ ਜੀ ਨੇ ਫੱਟੜ ਹੁੰਦਿਆਂ ਹੀ ਬੜੇ ਹੌਂਸਲੇ ਨਾਲ ਆਪਣੇ ਘੋੜੇ ਦੀਆਂ ਵਾਗਾਂ ਕਿਲਾ ਜਮਰੌਦ ਵੱਲ ਪਰਤਾ ਲਈਆਂ ਤੇ ਘੋੜੇ ਨੂੰ ਅੱਡੀ ਲਾ ਕੇ ਸਿੱਧੇ ਕਿਲ੍ਹੇ ਵਿਚ ਪਹੁੰਚ ਗਏ। ਇੱਥੇ ਆਪ ਨੇ ਸਰਦਾਰ ਮਹਾਂ ਸਿੰਘ ਨੂੰ ਘੋੜੇ ਤੋਂ ਲੁਹਾਉਣ ਲਈ ਆਖਿਆ। ਆਪ ਨੇ ਕੁਝ ਹੋਰ ਜਵਾਨਾਂ ਦੀ ਸਹਾਇਤਾ ਨਾਲ ਸਰਦਾਰ ਜੀ ਨੂੰ ਅਡੋਲ ਘੋੜੇ ਤੋਂ ਲਾਹਿਆ, ਪਰ ਜਦ ਸਰਦਾਰ ਮਹਾਂ ਸਿੰਘ ਨੇ ਆਪ ਦੇ ਫੱਟਾ ਵਿੱਚੋਂ ਫੁਵਾਰਿਆਂ ਦੀ ਤਰ੍ਹਾਂ ਲਹੂ ਧਾਰਾਂ ਮਾਰਦਾ ਡਿੱਠਾ ਤਾਂ ਆਪ ਦੇ ਹੱਥਾਂ ਦੇ ਤੋਤੇ ਉੱਡ ਗਏ। ਦਾਨੇ ਸਰਦਾਰ ਮਹਾਂ ਸਿੰਘ ਨੇ ਨਲੂਏ ਸਰਦਾਰ ਨੂੰ ਕਿਲ੍ਹੇ ਦੇ ਇੱਕ ਵੱਖ ਕਮਰੇ ਵਿਚ ਪਹੁੰਚਾ ਕੇ ਸੁਖਆਸ੍ਣ ਕਰਵਾ ਦਿੱਤਾ ਅਤੇ ਉਸੀ ਵਕਤ ਆਪਣੇ ਚਤੁਰ ਫੱਟਬੰਨ੍ਹ ਨੂੰ ਬੁਲਵਾ ਕੇ ਸਰਦਾਰ ਜੀ ਦੇ ਫੱਟ ਬੜੀ ਯੋਗਤਾ ਨਾਲ ਸਾਫ ਕਰਕੇ ਬੰਨ੍ਹਾਂ ਦਿੱਤੇ।

ਥੋੜ੍ਹੇ ਸਮੇਂ ਦੇ ਬਾਅਦ ਜਦ ਸਰਦਾਰ ਹਰੀ ਸਿੰਘ ਨੇ ਆਪਣੀ ਹਾਲਤ ਨਾਜ਼ਕ ਡਿੱਠੀ ਤਾਂ ਆਪਣੇ ਸਾਰੇ ਪੁਰਾਣੇ ਸਾਥੀਆਂ ਨੂੰ ਆਪਣੇ ਪਾਸ ਬੁਲਵਾਇਆ ਤੇ ਸਭ ਅਡੋਲ ਰਹਿੰਦੇ ਹੋਏ ਇਨ੍ਹਾਂ ਕਾਲੇ ਪਰਬਤਾਂ ਵਿਚ ਖਾਲਸਈ ਝੰਡੇ ਦੀ ਇੱਜ਼ਤ ਦੀ ਰੱਖਯਾ ਲਈ ਅਖੀਰਲੇ ਸੁਵਾਸਾਂ ਤਕ ਡਟੇ ਰਹਿਣ ਦੀ ਸਿੱਖਿਆ ਦਿੱਤੀ। ਆਪ ਅਜੇ ਆਪਣੀ ਗੱਲ ਪੂਰੀ ਵੀ ਨਾ ਸਨ ਕਰ ਸੱਕੇ ਕਿ ਆਪ ਦਾ ਭੌਰ ਉਡਾਰੀਆਂ ਲਾ ਗਿਆ। ਇਹ ਗੱਲ ੩੦ ਅਪ੍ਰੈਲ ਸੰਨ ੧੮੩੭ ਦੀ ਰਾਤ ਦੀ ਹੈ।

ਸਰਦਾਰ ਮਹਾਂ ਸਿੰਘ ਨੇ ਕਈਆਂ ਗੱਲਾਂ ਨੂੰ ਮੁਖ ਰੱਖ ਕੇ ਆਪ ਜੀ ਦਾ ਸੰਸਕਾਰ ਬੜੇ ਸਾਦੇ ਤਰੀਕੇ ਨਾਲ ਰਾਤੋ ਰਾਤ ਕਿਲ੍ਹੇ ਦੀ ਚੜ੍ਹਦੀ ਨੁਕਰ ਵੱਲ ਕਨਾਤਾਂ ਦੇ ਅੰਦਰ ਕਰ ਦਿੱਤਾ। ਆਪ ਜੀ ਦੀ ਸਮਾਧ ਕਿਲ੍ਹਾ ਜਮਰੌਦ ਵਿਚ ਇਸ ਵਕਤ ਤੱਕ ਮੌਜੂਦ ਹੈ[1], ਜਿਸ ਪਰ ਇਹ ਲਿਖਤ ਲਿਖੀ ਹੋਈ ਹੈ :-

---

1. ਇਸ ਤੋਂ ਛੁਟ ਨਲੂਆ ਸਰਦਾਰ ਦੀ ਇੱਕ ਸਮਾਧ ਗੁਜਰਾਂਵਾਲਾ ਵਿਚ ਵੀ ਹੈ ਕਿਉਂਕਿ ਆਪ ਦੇ ਸੰਸਕਾਰ ਹੋਏ ਸਰੀਰ ਦੀ ਥੋੜ੍ਹੀ ਜਿਹੀ ਬਿਭੂਤੀ ਅਤੇ ਕੁਝ ਕੁ ਫੁਲ ਆਪ ਦੀ ਸਰਦਾਰਨੀ ਸਾਹਿਬਾਂ ਨੇ ਲਿਆ ਕੇ ਆਪਣੀ ਕੋਠੀ ਵਿਚ ਹੀ ਆਪਣੀ ਇੱਛਾ ਅਨੁਸਾਰ ਸਮਾਧ ਬਣਵਾਈ ਸੀ. ਜਿਸ ਦੀ ਤਸਵੀਰ ਸਾਹਮਣੇ ਹੈ।

## ਸਮਾਧ ਸਰਦਾਰ ਹਰੀ ਸਿੰਘ ਨਲੂਆ

Tomb of the Sikh General Hari Singh Nalwa, Cremated 30th April 1837. Commemorated by Babu Gajju, Mal Kapur of Peshawar, September 1902.

## 'ਨਲੂਏ' ਨਾਮ ਦਾ ਵੇਰਵਾ

ਸਰਦਾਰ ਹਰੀ ਸਿੰਘ ਦੇ ਨਾਮ ਨਾਲ 'ਨਲੂਆ' ਉਪਨਾਮ ਦਾ ਵੇਰਵਾ ਲੱਭਣ ਲਈ ਸਾਨੂੰ ਉਸ ਸਮੇਂ ਦੀਆਂ ਲਿਖਤੀ ਇਤਿਹਾਸਕ ਪੁਸਤਕਾਂ ਦੀ ਪੜਚੋਲ ਤੇ ਆਮ ਖੋਜ ਤੋਂ ਜੋ ਪਤਾ ਲੱਗਾ ਹੈ ਉਹ ਇਸ ਤਰ੍ਹਾਂ ਹੈ :- ਰਾਜਾ ਨਲ ਮਹਾਨ ਦਾਨੀ ਅਤੇ ਆਪਣੇ ਸਮੇਂ ਦਾ ਅਦੁਤੀ ਜੋਧਾ ਸੀ ਅਤੇ ਉਹ ਸ਼ੇਰ ਦੇ ਸਨਮੁਖ ਲੜ ਕੇ ਉਸ ਨੂੰ ਮਾਰਨੇ ਵਿਚ ਬੜੀ ਪ੍ਰਸਿੱਧਤਾ ਰੱਖਦਾ ਸੀ। ਚੂੰਕਿ ਸ: ਹਰੀ ਸਿੰਘ ਵਿਚ ਉੱਪਰ ਲਿਖੇ ਉਹੋ ਸਾਰੇ ਗੁਣ ਸੰਮਿਲਤ ਪਾਏ ਜਾਂਦੇ ਸਨ, ਇਸ ਲਈ ਆਪ ਦਾ ਨਾਮ ਭੀ ਰਾਜਾ ਨਲ-ਸਾਨੀ ਪੈ ਗਿਆ। ਸਰਦਾਰ ਜੀ ਦੇ ਨਾਮ ਨਾਲ ਇਹ ਨਾਮ ਆਮ ਵਰਤੋਂ ਵਿਚ ਆਉਣ ਦੇ ਕਾਰਨ ਇਸ ਵਿਚ ਥੋੜੀ ਜਿਹੀ ਬਦਲੀ ਹੋ ਗਈ ਅਤੇ ਨਲ ਤੋਂ ਨਲੂਆ ਪ੍ਰਸਿਧ ਹੋ ਗਿਆ। ਇਸ ਬਾਰੇ ਹੇਠ ਲਿਖੇ ਸਬੂਤ ਇਸ ਪੁਸ਼ਟੀ ਵਿਚ ਮਿਲਦੇ ਹਨ :-

(੧) ਬੈਰਨ ਹੂਗਲ ਆਪਣੇ ਸਫਰਨਾਮੇ ਵਿਚ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨੂੰ ਮੈਂ ਗੁਜਰਾਂਵਾਲੇ ਮਿਲਿਆ ਅਤੇ ਜਦ ਮੈਂ ਸਰਦਾਰ ਨੂੰ ਇਹ ਦੱਸਿਆ ਕਿ ਉਸ ਨੇ ਆਪਣੇ ਬਾਹੂਬਲ ਨਾਲ ਇੱਕ ਸ਼ੇਰ ਦੀ ਗਰਦਨ ਮਰੋੜ ਸੁੱਟੀ ਸੀ, ਜਿਸ ਤੋਂ ਉਸ ਦਾ ਨਾਮ 'ਨਲੂਆ' ਪੈ ਗਿਆ ਤਾਂ ਉਹ (ਸ: ਹਰੀ ਸਿੰਘ) ਮੇਰੀ ਇਸ ਵਾਕਫੀ ਨੂੰ ਸੁਣ ਕੇ ਹੈਰਾਨ ਰਹਿ ਗਿਆ[1]।

(੨) ਮੌਲਾਣਾ ਅਹਿਮਦ ਦੀਨ ਆਪਣੀ ਰਚਿਤ ਪੁਸਤਕ 'ਮੁਕੰਮਲ ਤਾਰੀਖ਼ ਕਸ਼ਮੀਰ' ਵਿਚ ਲਿਖਦਾ ਹੈ ਕਿ ਨਲੂਆ ਦੀ ਵਜ੍ਹਾ ਤਸਮੀਆ ਕੇ ਮੁਤੱਲਕ ਮਸ਼ਹੂਰ ਹੈ ਕਿ ਰਾਜਾ ਨਲ ਜ਼ਮਾਨਾ ਕਦੀਮ ਮੇਂ ਏਕ ਬਹਾਦਰ ਅਰ ਸ਼ੁਜਾਹ ਰਾਜਾ ਥਾ। ਲੋਗੋਂ ਨੇ ਉਸ (ਹਰੀ ਸਿੰਘ) ਕੋ ਨਲ ਸੇ ਨਲੂਆ ਬਣਾ ਦੀਆ। ਨਲੂਆ ਸੇ ਮੁਰਾਦ ਸ਼ੇਰ ਕੇ ਮਾਰਨੇ ਵਾਲਾ ਯਾ ਸ਼ੇਰ-ਅਫ਼ਗਾਨ ਹੈ। ਚੂੰਕਿ ਹਰੀ ਸਿੰਘ ਨੇ ਭੀ ਸ਼ੇਰ ਮਾਰੇ ਥੇ, ਇਸ ਲੀਏ ਉਸ ਕਾ ਨਾਮ ਨਲੂਆ ਮਸ਼ਹੂਰ ਹੂਆ[2]।

(੩) ਇਸੇ ਤਰ੍ਹਾਂ ਮਿਸਟਰ N.K. Sinha. ਆਪਣੀ ਲਿਖਤ ਤਾਰੀਖ਼ ਵਿਚ ਲਿਖਦਾ ਹੈ- ਸਰਦਾਰ ਹਰੀ ਸਿੰਘ ਦੇ ਨਾਮ ਨਾਲ 'ਨਲੂਆ' ਉਪਨਾਮ ਇਸ ਲਈ ਪ੍ਰਸਿੱਧ ਹੋ ਗਿਆ ਕਿ ਉਸ ਨੇ ਸ਼ੇਰ ਦੇ ਸਿਰ ਨੂੰ ਹੱਥਾਂ ਨਾਲ ਮਰੋੜ ਕੇ ਉਸ ਨੂੰ ਮਾਰ ਸੁੱਟਿਆ ਸੀ। ਇਸ ਦੀ ਅਸਲ ਲਿਖਤ ਇਸ ਤਰ੍ਹਾਂ ਹੈ :-

He had earned the title 'Nalwa' for having cloven the head of a tiger that had seized him[3].

---

1. ਟ੍ਰੈਵਲਜ਼ ਇਨ ਕਸ਼ਮੀਰ ਐਂਡ ਪੰਜਾਬ, ਹੂਗਲ ਸਫਾ ੨੫੪।
2. ਮੁਕੰਮਲ ਤਾਰੀਖ ਕਸ਼ਮੀਰ, ਹਿੱਸਾ ੩, ਸਫਾ ੧੭।
3. ਰਣਜੀਤ ਸਿੰਘ ਸਿਨਾਹ ਸਫਾ ੧੬੭-੬੮।

## ਸ: ਹਰੀ ਸਿੰਘ ਦੇ ਜੀਵਨ ਪਰ ਇੱਕ ਨਜ਼ਰ

ਸਰਦਾਰ ਹਰੀ ਸਿੰਘ ਦੇ ਜੀਵਨ ਪਰ ਨਜ਼ਰ ਮਾਰਿਆਂ ਇਸ ਨਤੀਜੇ ਪਰ ਪਹੁੰਚੀਦਾ ਹੈ ਕਿ ਆਪ ਬੀਰਤਾ ਤੇ ਸਿਆਣਪ ਦੇ ਕਮਾਲ ਪੁਰ ਪਹੁੰਚੇ ਹੋਏ ਸਨ[1]। ਆਪ ਜੀ ਨੇ ਜਿਸ ਸਮੇਂ ਆਪਣਾ ਜੀਵਨ-ਪੰਧ ਅਰੰਭਿਆ ਆਪ ਦੇ ਸਿਰ ਪੁਰ ਨਾ ਪਿਤਾ ਦਾ ਹੱਥ ਸੀ ਅਤੇ ਨਾ ਹੀ ਕੋਈ ਹੋਰ ਵਸੀਲਾ, ਜੇ ਇਸ ਸਮੇਂ ਆਸਰਾ ਸੀ ਤਾਂ ਕੇਵਲ ਸਿਰਜਨਹਾਰ ਦਾਤਾਰ ਦਾ ਤੇ ਆਪਣੀ ਹਿੰਮਤ ਦਾ। ਬੱਸ, ਇਸੇ ਵਸੀਲੇ ਨੂੰ ਲੈ ਕੇ ਆਪ ਨੇ ਜੀਵਨ ਆਰੰਭਿਆ, ਪਰ ਅਸੀਂ ਬਹੁਤ ਛੇਤੀ ਦੇਖਦੇ ਹਾਂ ਕਿ ਉਹ ਕਿਸ ਤਰ੍ਹਾਂ ਆਪਣੇ ਛੋਟੇ ਦਰਜੇ ਤੋਂ ਵਧਦਾ ਹੋਇਆ ਖਾਲਸਾ ਰਾਜ ਦੇ ਸਭ ਤੋਂ ਵੱਡੇ ਰੁਤਬੇ ਕਮਾਂਡਰ ਇਨ-ਚੀਫ ਤੇ ਗਵਰਨਰ ਦੇ ਔਹਦੇ ਪਰ ਪਹੁੰਚਿਆ ਅਤੇ ਆਪਣੇ ਉੱਚ ਗੁਣਾਂ ਨਾਲ ਸ਼ੇਰਿ ਪੰਜਾਬ ਨੂੰ ਇੱਨਾਂ ਰੀਝਾਇਆ ਕਿ ਦੋ ਸੂਬਿਆਂ-ਕਸ਼ਮੀਰ ਤੇ ਪਿਸ਼ਾਵਰ-ਵਿਚ ਆਪ ਨੂੰ ਆਪਣੇ ਨਾਮ ਦਾ ਸਿੱਕਾ (ਜ਼ਰਬ) ਚਲਾਉਣ ਦਾ ਮਾਣ ਬਖਸ਼ਿਆ ਗਿਆ। ਮਹਾਰਾਜਾ ਸਾਹਿਬ ਬੜੇ ਫ਼ਖ਼ਰ ਨਾਲ ਆਖਦੇ ਹੁੰਦੇ ਸਨ ਕਿ ਬਾਦਸ਼ਾਹ ਦੇ ਪ੍ਰਬੰਧ ਸਫ਼ਲਤਾ ਨਾਲ ਚਲਾਉਣ ਲਈ ਆਪ ਵਰਗੇ ਦਾਨਿਆਂ ਸਾਥੀਆਂ ਦੀ ਲੋੜ ਹੈ[2]। ਸੰਸਾਰ ਯਾਤਰਾ ਨੂੰ ਸੰਪੂਰਨ ਕਰਨ ਸਮੇਂ ਆਪ ਦੀ ਜਾਗੀਰ ਤੇ ਤਲਬ ਮਿਲਾ ਕੇ ਅੱਠ ਲੱਖ ਵੀਹ ਹਜ਼ਾਰ ਰੁਪਿਆ ਸਾਲਾਨਾ ਸੀ। ਆਪ ਦੀ ਬੀਰਤਾ ਦਾ ਦਬਦਬਾ ਐਸਾ ਮਨਾਂ ਪੁਰ ਬੈਠਾ ਹੋਇਆ ਸੀ ਕਿ ਮੋਹਨ ਲਾਲ ਆਪਣੇ ਸਫਰਨਾਮੇ ਵਿਚ ਲਿਖਦਾ ਹੈ ਕਿ ਇਕ ਵਾਰੀ ਈਰਾਨ ਦੇ ਬਾਦਸ਼ਾਹ ਅਬਾਸ ਮਿਰਜ਼ਾ ਨੇ ਉਸ ਤੋਂ ਖਾਲਸਾ ਫੌਜ ਦੀ ਬੀਰਤਾ ਬਾਰੇ ਪੁੱਛਿਆ ਤਾਂ ਮੈਂ ਉਸ ਨੂੰ ਦੱਸਿਆ ਕਿ ਕੇਵਲ ਸਰਦਾਰ ਹਰੀ ਸਿੰਘ ਨਲੂਆ ਹੀ ਦਰਿਆ ਸਿੰਧ ਤੋਂ ਪਾਰ ਪਹੁੰਚ ਜਾਏ ਤਾਂ ਆਪ ਦੀ ਸਲਾਮਤੀ ਇਸੇ ਵਿਚ ਹੋਵੇਗੀ ਕਿ ਆਪ ਨੂੰ ਤਬਰੇਜ਼ ਜਾ ਕੇ ਪਨਾਹ ਲੈਣੀ ਪਏਗੀ[3]। ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਦੀ ਬਹਾਦਰੀ ਦਾ ਸਿੱਕਾ ਕਿੱਥੋਂ ਤੱਕ ਮੰਨਿਆਂ ਜਾਂਦਾ ਸੀ।

ਅਸੀਂ ਆਪ ਵਿਚ ਇਸ ਸਫ਼ਲਤਾ ਤੋਂ ਛੁੱਟ ਇੱਕ ਹੋਰ ਮਹਾਨ ਗੁਣ ਦੇਖਦੇ ਹਾਂ, ਜਿਸ ਨਾਲ ਆਪ ਦਾ ਸਤਿਕਾਰ ਹੋਰ ਵੱਧ ਮਨਾਂ ਪੁਰ ਉੱਕਰ ਪੈਂਦਾ ਹੈ, ਉਹ ਇਹ ਹੈ ਕਿ ਆਪ ਇੱਨੇ ਉੱਚੇ ਮੁਰਾਤਬੇ ਪਰ ਪਹੁੰਚ ਕੇ ਵੀ ਸੁਖ ਰਹਿਣੇ ਅਮੀਰ ਨਾ ਸੀ ਬਣ ਗਏ, ਸਗੋਂ ਜਿਉਂ ਜਿਉਂ ਉੱਚੇ ਹੁੰਦੇ ਗਏ ਤਿਉਂ ਤਿਉਂ ਆਪ ਵਧੇਰੇ ਮਿਹਨਤੀ ਕੰਮ-ਕਰਨੇ ਬਣਦੇ ਗਏ। ਆਪ ਬਾਰੇ ਕਈ ਲੋਕਾਂ ਦੇ ਮਨਾਂ ਵਿਚ ਇਹ ਗ਼ਲਤ ਖਿਆਲ ਬੈਠਾ ਹੋਇਆ ਸੀ ਕਿ ਆਪ ਸੁਭਾਵਕ ਮੁਸਲਮਾਨਾਂ ਦੇ ਵੈਰੀ ਸਨ; ਜੇ ਇਸ ਗੱਲ ਦੀ ਇਤਿਹਾਸਕ ਨੁਕਤੇ ਤੋਂ ਖੋਜ ਕਰੀਏ ਤਾਂ ਇਹ ਖਿਆਲ ਉੱਕਾ ਨਿਰਮੂਲ ਸਾਬਤ ਹੁੰਦਾ ਹੈ। ਨਜ਼ੀਰ ਲਈ ਨਲੂਆ ਸਰਦਾਰ ਨੇ ਆਪਣੀ ੬੫੨੦੦੦ ਰੁਪਏ ਆਮਦਨੀ ਦੀ ਜੈਦਾਦ ਦੇ ਪ੍ਰਬੰਧ ਲਈ ਫਤਹ ਖਾਨ ਟਿਵਾਣਾ ਖੁਦਾਯਾਰ ਖਾਨ ਦੇ ਪੁੱਤ੍ਰ ਨੂੰ ਆਪਣਾ ਮੁਖਤਾਰ ਬਣਾਇਆ ਹੋਇਆ ਸੀ। ਇਸੇ ਤਰ੍ਹਾਂ ਕਾਜ਼ੀ ਹੁਸੈਨ ਬਖਸ਼ ਅਤੇ ਸ਼ੇਖ ਨੂਰ ਅਹਿਮਦ ਨੂੰ ਆਪਣਾ

---

1. ਆਪ ਇਸ ਵਰਯਾਮ ਜੋਧੇ ਦੇ ਜੀਵਨ ਦਾ ਸਵਿਸਥਾਰ ਹਾਲ ਪੜ੍ਹਨਾ ਚਾਹੋ ਤਾਂ ਮੇਰੀ ਲਿਖਤ ਜੀਵਨ ਇਤਿਹਾਸ ਸਰਦਾਰ ਹਰੀ ਸਿੰਘ ਨਲੂਆ ਪੜ੍ਹੋ।
2. ਉਮਦਾਤੁਲ ਤਵਾਰੀਖ਼ ਦਫਤਰ ੩ ਸਫਾ ੧੪੦।
3. ਮੋਹਨ ਲਾਲ ਟ੍ਰੈਵਲਜ਼।

ਮੀਰ ਮੁਨਸ਼ੀ ਤੇ ਪੇਸ਼ਕਾਰੀ ਦੇ ਵੱਡੇ ਭਰੋਸੇ ਯੋਗ ਕੰਮ ਪਰ ਰੱਖਿਆ ਹੋਇਆ ਸੀ। ਹੋਰ ਕਈ ਸਰਹੱਦੀ ਮੁਸਲਮਾਨ ਮੁਖੀਆਂ ਨੂੰ ਇਸ ਨੇ ਨਵਾਬੀਆਂ ਤੇ ਹਜ਼ਾਰਾਂ ਰੁਪਏ ਦੀ ਆਮਦਨੀ ਦੀਆਂ ਜਾਗੀਰਾਂ ਬਖਸ਼ੀਆਂ ਸਨ। ਆਪ ਕੇਵਲ ਮੈਦਾਨ ਜੰਗ ਦੇ ਹੀ ਸੂਰਮੇ ਨਹੀਂ ਸਨ; ਸਗੋਂ ਆਪ ਮੁਲਕੀ ਪ੍ਰਬੰਧ ਚਲਾਉਣ ਵਿਚ ਵੀ ਬੜੇ ਕਾਮਯਾਬ ਮੁਦੱਬਰ ਸਾਬਤ ਹੋਏ ਸਨ। ਕਸ਼ਮੀਰ, ਹਜ਼ਾਰਾ ਤੇ ਪਿਸ਼ਾਵਰ, ਇਨ੍ਹਾਂ ਤਿੰਨਾਂ ਸੂਬਿਆਂ ਪਰ ਹਕੂਮਤ ਕਰਨੀ ਇੱਕ ਅਸੰਭਵ ਜਿਹੀ ਗੱਲ ਸਮਝੀ ਜਾਂਦੀ ਸੀ, ਪਰ ਸਰਦਾਰ ਹਰੀ ਸਿੰਘ ਇਨ੍ਹਾਂ ਤਿੰਨਾਂ ਸੂਬਿਆਂ ਵਿਚ ਗਵਰਨਰ ਰਹੇ ਅਤੇ ਇਸ ਕਠਨ ਕੰਮ ਵਿਚ ਪੂਰਨ ਸਫ਼ਲਤਾ ਪ੍ਰਾਪਤ ਕੀਤੀ। ਇਸ ਬਾਰੇ ਸਰ ਕਲੂਡ ਵੈਡ, ਪੁਲੀਟੀਕਲ ਏਜੰਟ ਲੁਧਿਆਣਾ ਦੀ ਰਪੋਟ ਵਿਚ ਜੋ ਉਸਨੇ ਗਵਰਨਰ ਜਨਰਲ ਨੂੰ ਘੱਲੀ ਸੀ – ਸਾਫ਼ ਦੱਸਿਆ ਹੈ ਕਿ ਮੁਲਕੀ ਪ੍ਰਬੰਧ ਵਿਚ ਉਹ ਬੜਾ ਕਾਮਯਾਬ ਗਵਰਨਰ ਸੀ[1]।

ਜਿੱਥੇ ਆਪ ਮੈਦਾਨ ਜੰਗ ਵਿਚ ਨਿਡਰ ਜੋਧਾ ਸਨ ਤੇ ਮੁਲਕੀ ਪ੍ਰਬੰਧ ਵਿਚ ਸਫਲ ਗਵਰਨਰ; ਉੱਥੇ ਆਪ ਆਪਣੇ ਸਮੇਂ ਦੇ ਉੱਚੇ ਵਿਦਵਾਨ ਅਤੇ ਵਿਦਵਾਨਾਂ ਦੇ ਵੱਡੇ ਕਦਰਦਾਨ ਸਨ। ਆਪ ਕਈਆਂ ਲਿਪੀਆਂ ਵਿਚ ਮਾਤਭਾਸ਼ਾ ਦੀ ਤਰ੍ਹਾਂ ਲਿਖ ਪੜ੍ਹ ਸੱਕਦੇ ਸਨ। ਫਾਰਸੀ, ਕਸ਼ਮੀਰੀ, ਪਸ਼ਤੋ ਤੇ ਪੰਜਾਬੀ ਵਿਚ ਰਵਾਨਗੀ ਨਾਲ ਬੋਲਦੇ ਹੁੰਦੇ ਸਨ। ਸ: ਹਰੀ ਸਿੰਘ ਨੂੰ ਮਿਲਣ ਦੇ ਬਾਦ ਬੈਰਨ ਹੂਗਲ ਆਪਣੇ ਸਫ਼ਰਨਾਮੇ ਵਿਚ ਲਿਖਦਾ ਹੈ – "ਸਰਦਾਰ ਹਰੀ ਸਿੰਘ ਬੜੇ ਖੁਲ੍ਹੇ ਸੁਭਾਵ ਦਾ ਆਦਮੀ ਸੀ, ਉਹ ਯੂਰਪ ਦੀਆਂ ਹਕੂਮਤਾਂ ਦੇ ਹਾਲਾਤ ਦਾ ਚੰਗਾ ਜਾਣੂ ਸੀ। ਈਸਟ ਇੰਡੀਆ ਕੰਪਨੀ ਦੀ ਪਾਲਸੀ ਚੰਗੀ ਤਰ੍ਹਾਂ ਸਮਝਦਾ ਸੀ। ਉਹ ਫਾਰਸੀ ਤੇ ਪਸ਼ਤੋ ਆਦਿ ਵਿਚ ਬੜਾ ਖੁਲ੍ਹਾ ਲਿਖ ਪੜ੍ਹ ਸੱਕਦਾ ਸੀ"।

ਇਸ ਦੇ ਨਾਲ ਹੀ ਅਸੀਂ ਇਹ ਭੀ ਦੇਖਦੇ ਹਾਂ ਕਿ ਉਹ ਇਮਾਰਤਾਂ, ਕਿਲ੍ਹਿਆਂ, ਮੋਰਚਿਆਂ ਤੇ ਪੁਲਾਂ ਆਦਿ ਇੰਜੀਨੀਅਰੀ ਦੇ ਕੰਮਾਂ ਦਾ ਖਾਸ ਮਾਹਿਰ ਸੀ। ਆਪ ਦੀਆਂ ਬਣਾਈਆਂ ਹੋਈਆਂ ਇਮਾਰਤਾਂ ਤੇ ਕਿਲ੍ਹੇ ਅੱਜ ਤਕ ਮੌਜੂਦ ਹਨ, ਜਿਹਾ ਕਿ ਕਿਲ੍ਹਾ ਹਰੀ ਪੁਰ, ਕਿਸ਼ਨ ਗੜ੍ਹ, ਆਪ ਦੀ ਗੁਜਰਾਂ ਵਾਲੇ ਵਾਲੀ ਹਵੇਲੀ ਤੇ ਬਾਰਾਂਦਰੀ ਆਦਿ ਇਨ੍ਹਾਂ ਇੱਨੇ ਵਧੇ ਹੋਏ ਰੁਝੇਵਿਆਂ ਦੇ ਹੁੰਦੇ ਹੋਇਆਂ ਵੀ ਗੁਰਸਿੱਖੀ ਦਾ ਪਿਆਰ ਆਪ ਦੀ ਰਗ ਰਗ ਵਿਚ ਭਰਿਆ ਪਿਆ ਸੀ। ਆਪ ਦਾ ਆਚਰਨ ਤੇ ਸਦਾਚਾਰ ਉੱਚਤਾ ਦਾ ਇੱਕ ਪਰਤੱਖ ਨਮੂਨਾ ਸੀ ਅਤੇ ਆਪ ਨੇ ਆਪਣਾ ਸਾਰਾ ਜੀਵਨ ਖਾਲਸਾ ਰਾਜ ਦੇ ਵਾਧੇ ਅਤੇ ਪਕਿਆਈ ਵਿਚ ਗੁਜ਼ਾਰਿਆ ਸੀ; ਇੱਥੋਂ ਤੱਕ ਕਿ ਅਖੀਰ ਪਰ ਆਪਣਾ ਸੀਸ ਭੀ ਇਸ ਤੋਂ ਵਾਰ ਦਿੱਤਾ ਸੀ।

---

1. ਪੁਲੀਟੀਕਲ ਕਨਸਲਟੇਸ਼ਨਸ ਰੇਂਜ ੧੨੬ ਜਿ: ੨੫।

# ਬਾਬਾ ਫੂਲਾ ਸਿੰਘ ਜੀ

## ਜਨਮ

ਸ੍ਰੀ ਬਾਬਾ ਫੂਲਾ ਸਿੰਘ ਜੀ ਦਾ ਜਨਮ ਸੰਮਤ ੧੮੧੮ ਬਿ: ਵਿਚ ਭਾਈ ਈਸ਼ਰ ਸਿੰਘ ਜੀ ਦੇ ਘਰ ਹੋਇਆ। ਫੂਲਾ ਸਿੰਘ ਅਜੇ ਨਿੱਕਾ ਜਿਹਾ ਬਾਲਕ ਸੀ ਕਿ ਇਸ ਦਾ ਪਿਤਾ ਚੜ੍ਹਾਈ ਕਰ ਗਿਆ। ਚਲਾਣੇ ਤੋਂ ਪਹਿਲਾਂ ਭਾਈ ਈਸ਼ਰ ਸਿੰਘ ਨੇ ਆਪਣੇ ਸਪੁੱਤ੍ਰ ਫੂਲਾ ਸਿੰਘ ਦੀ ਬਾਂਹ ਬਾਬਾ ਨੈਣਾ ਸਿੰਘ ਜੀ[1] ਦੇ ਹੱਥ ਫੜਾ ਕੇ ਆਖਿਆ ਕਿ ਮੇਰੇ ਪਿੱਛੋਂ ਇਸ ਬੱਚੇ ਨੂੰ ਪੰਥ ਦਾ ਬੱਚਾ ਸਮਝ ਕੇ ਪੰਥਕ ਸੇਵਾ ਲਈ ਵਡੀਰਨਾ।

ਬਾਬਾ ਫੂਲਾ ਸਿੰਘ ਅਜੇ ਦਸ ਕੁ ਬਰਸਾਂ ਦਾ ਸੀ ਕਿ ਇਸ ਦੀ ਵਚਿੱਤ੍ਰ ਬੁੱਧੀ ਦੇ ਜੌਹਰ ਪਰਤੱਖ ਦਿੱਸਣ ਲੱਗ ਪਏ। ਇਸ ਅਵਸਥਾ ਵਿਚ ਜਿੱਥੇ ਆਪ ਨੇ ਬਹੁਤ ਸਾਰੀ ਗੁਰਬਾਣੀ ਮੁਖਆਗਰ ਕੰਠ ਕਰ ਲਈ ਉੱਥੇ ਨਾਲ ਨਾਲ ਖਾਲਸੇ ਦੀ ਮਰਯਾਦਾ ਅਨੁਸਾਰ ਉਸ ਸਮੇਂ ਦੇ ਬਹੁਤ ਸਾਰੇ ਪਰਚੱਲਤ ਜੰਗੀ ਗੁਣ ਵੀ ਪ੍ਰਾਪਤ ਕਰ ਲਏ।

ਇਹ ਆਪਣੀ ਨਿੱਕੀ ਜਿਹੀ ਸਿਰੀ ਸਾਹਿਬ ਬੜੀ ਤੇਜ਼ੀ ਨਾਲ ਚਲਾ ਕੇ ਗਤਕੇ ਦੇ ਐਸੇ ਦਾਉ ਪੇਚ ਕਰਦਾ ਕਿ ਦੇਖਣ ਵਾਲੇ ਦੰਗ ਰਹਿ ਜਾਂਦੇ। ਘੋੜੇ ਦੀ ਸਵਾਰੀ ਤਾਂ ਇਹ ਅਣਸਿਖਾਇਆਂ ਹੀ ਸਿਖ ਗਿਆ ਸੀ। ਇਸ ਦੀ ਕਮਾਨ ਤੋਂ ਨਿਕਲਿਆ ਤੀਰ ਬਹੁਤ ਘਟ ਨਿਸ਼ਾਨੇ ਤੋਂ ਖੁੰਝਦਾ ਹੁੰਦਾ ਸੀ; ਇਹੀ ਕਾਰਨ ਸੀ ਕਿ ਇਹ ਹੋਣਹਾਰ ਬੱਚਾ ਨਿੱਕੀ ਉਮਰ ਵਿਚ ਹੀ ਪੰਥਕ ਜੱਥਿਆਂ ਵਿਚ ਪਿਆਰਿਆ ਜਾਣ ਲੱਗਾ।

## ਸ਼ਹੀਦੀ ਮਿਸਲ ਵਿਚ

ਬਾਬਾ ਫੂਲਾ ਸਿੰਘ ਦੀ ਮਾਤਾ ਆਪਣੇ ਸਪੁੱਤ੍ਰ ਨੂੰ ਇਸ ਤਰ੍ਹਾਂ ਧਾਰਮਕ ਤੇ ਸੂਰਮਤਾਈ ਵਿਦਿਆ ਵਿਚ ਨਿਪੁੰਨ ਦੇਖ ਕੇ ਉਮੰਗਾਂ ਪੂਰਤ ਖੁਸ਼ੀ ਵਿਚ ਜੀਵਨ ਗੁਜ਼ਾਰ ਰਹੀ ਸੀ ਕਿ ਇਕਾਇਕ ਧੁਰ ਦਰਗਾਹੋਂ ਸੱਦਾ ਆ ਗਿਆ ਤੇ ਉਹ ਪਰਲੋਕ ਗਮਨ ਕਰ ਗਈ। ਹੁਣ ਫੂਲਾ ਸਿੰਘ ਇੱਕਲਾ ਰਹਿ ਗਿਆ। ਇਸ ਦਸ਼ਾ ਵਿਚ ਸਭ ਤੋਂ ਪਹਿਲਾ ਕੰਮ ਆਪ ਨੇ ਜੋ ਕੀਤਾ ਉਹ ਇਹ ਸੀ ਕਿ ਅਕਾਲੀ ਬਾਣਾ ਪਹਿਨ ਕੇ ਸ਼ਹੀਦਾਂ ਦੀ ਮਿਸਲ ਵਿਚ ਰਲ ਗਏ।

ਬਾਬਾ ਨੈਣਾ ਸਿੰਘ ਨਾਲ ਮਿਲ ਕੇ ਸਮੇਂ ਦੀ ਲੋੜ ਅਨੁਸਾਰ ਆਪ ਨੇ ਪੰਥ ਲਈ ਐਸੀਆਂ ਉੱਗਰ ਘਾਲਾਂ ਘਾਲੀਆਂ ਕਿ ਬਾਬਾ ਜੀ ਦੇ ਚਲਾਣੇ ਉਪਰੰਤ ਜੱਥੇ ਦੀ ਸਰਬ ਸੰਮਤੀ ਨਾਲ ਫੂਲਾ ਸਿੰਘ ਜੀ ਨੂੰ ਹੀ ਜਥੇਦਾਰ ਥਾਪਿਆ ਗਿਆ।

## ਸ਼ੇਰਿ ਪੰਜਾਬ ਨਾਲ ਮੇਲ

ਸੰਨ ੧੮੦੨ ਈ: ਵਿਚ ਜਦ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਖਾਲਸਾ ਰਾਜ ਨਾਲ ਮਿਲਾਣ ਲਈ ਵਿਚਾਰ ਕੀਤਾ ਤਾਂ ਇਸ ਸਮੇਂ ਗੁਰੂ-ਨਗਰੀ ਭੰਗੀਆਂ ਤੇ ਰਾਮਗੜ੍ਹੀਆ

---

1. ਬਾਬਾ ਨੈਣਾ ਸਿੰਘ ਜੀ ਦੇ ਵੱਡੇ ਧਰਮ ਵੀਰ ਅਤੇ ਸ਼ਹੀਦਾਂ ਦੀ ਮਿਸਲ ਦੇ ਜੱਥੇਦਾਰ ਸਨ।

ਸਰਦਾਰਾਂ ਦੇ ਕਬਜ਼ੇ ਵਿਚ ਸੀ। ਇਨ੍ਹਾਂ ਵੱਲੋਂ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਦੇ ਟਾਕਰੇ ਲਈ ਪੂਰੀ ਤਰ੍ਹਾਂ ਤਿਆਰੀ ਹੋ ਗਈ। ਇਨੀਂ ਦਿਨੀਂ ਬਾਬਾ ਫੂਲਾ ਸਿੰਘ, ਸਣੇ ਆਪਣੇ ਜੱਥੇ, ਸ੍ਰੀ ਅੰਮ੍ਰਿਤਸਰ ਜੀ ਆਏ ਹੋਏ ਸਨ। ਜਦ ਆਪ ਨੂੰ ਪਤਾ ਲੱਗਾ ਕਿ ਖਾਲਸੇ ਵਿਚ ਲੜਾਈ ਛਿੜਨ ਵਾਲੀ ਹੈ ਅਤੇ ਦੋਵੇਂ ਧਿਰਾਂ ਵੱਲੋਂ ਖਾਲਸੇ ਦਾ ਲਹੂ ਡੁਲ੍ਹੇਗਾ, ਤਾਂ ਆਪ ਦਾ ਪੰਥਕ ਪਿਆਰ ਨਾਲ ਭਰਪੂਰ ਮਨ ਇਹ ਸਹਾਰ ਨਾ ਸਕਿਆ; ਜਿਹਾ ਕਿ ਆਪ ਪਿੱਛੇ ਪੜ੍ਹ ਆਏ ਹੋ। ਇਸ ਸਮੇਂ ਆਪ ਨੇ ਵੱਡੀ ਸਿਆਣਪ ਤੋਂ ਕੰਮ ਲੈ ਕੇ ਦੋਹਾਂ ਧਿਰਾਂ ਦਾ ਯੋਗ ਫੈਸਲਾ ਕਰਵਾ ਦਿੱਤਾ, ਸ੍ਰੀ ਅੰਮ੍ਰਿਤਸਰ ਸ਼ੇਰਿ ਪੰਜਾਬ ਦੇ ਪ੍ਰਬੰਧ ਵਿਚ ਲੈ ਆਂਦਾ ਅਤੇ ਭੰਗੀ ਸਰਦਾਰਾਂ ਨੂੰ ਮਹਾਰਾਜਾ ਸਾਹਿਬ ਤੋਂ ਉਨ੍ਹਾਂ ਦੀ ਸ਼ਾਨ ਅਨੁਸਾਰ ਜਾਗੀਰ ਦਿਵਾ ਦਿੱਤੀ। ਇਸ ਸਿਆਣਪ ਭਰੇ ਫੈਸਲੇ ਦੇ ਕਰਵਾਣ ਨਾਲ ਪੰਥ ਵਿਚ ਆਪ ਦੀ ਬੜੀ ਨਾਮਵਰੀ ਹੋਈ, ਖਾਸ ਕਰ ਸ਼ੇਰਿ ਪੰਜਾਬ ਨਾਲ ਤਾਂ ਇਸੇ ਦਿਨ ਤੋਂ ਇਨ੍ਹਾਂ ਦਾ ਗੂੜ੍ਹਾ ਪਿਆਰ ਪੈ ਗਿਆ ਕਿ ਅੱਗੇ ਨੂੰ ਕੋਈ ਨਾਮੀ ਮੁਹਿੰਮ ਯਾ ਖਾਲਸਾ ਰਾਜ ਸੰਬੰਧੀ ਕੋਈ ਜ਼ਰੂਰੀ ਵਿਚਾਰ ਐਸੀ ਨਹੀਂ ਸੀ ਜਿਸ ਵਿਚ ਆਪ ਨੇ ਹਿੱਸਾ ਨਾ ਲਿਆ ਹੋਵੇ। ਕਸੂਰ, ਅਟਕ, ਮੁਲਤਾਨ, ਕਸ਼ਮੀਰ, ਖੈਰਾਬਾਦ ਤੇ ਯੂਸਫਜ਼ਈ ਦੀਆਂ ਲੜਾਈਆਂ ਵਿਚ ਆਪ, ਸਣੇ ਆਪਣੇ ਬਹਾਦਰ ਜੱਥੇ ਦੇ, ਸਭ ਤੋਂ ਮੋਹਰੇ ਸਨ। ਇਸ ਬਹੁਮੁੱਲੀ ਸੇਵਾ ਦੇ ਕਾਰਣ ਸ਼ੇਰਿ ਪੰਜਾਬ ਆਪ ਨੂੰ ਸਦਾ ਬੜੀ ਸਤਿਕਾਰ ਦੀ ਨਜ਼ਰ ਨਾਲ ਦੇਖਦੇ ਸਨ।

## ਨੌਸ਼ਿਹਰੇ ਦੀ ਲੜਾਈ

ਬਾਬਾ ਫੂਲਾ ਸਿੰਘ ਦੇ ਜੀਵਨ ਦਾ ਸਭ ਤੋਂ ਮਹਾਨ ਕਾਰਨਾਮਾ, ਜੋ ਖਾਲਸਾ ਇਤਿਹਾਸ ਨੂੰ ਰਹਿੰਦੀ ਦੁਨੀਆਂ ਤੱਕ ਸਦਾ ਲਈ ਜਗਮਗਾਉਂਦਾ ਰੱਖੇਗਾ, ਉਹ ਸੰ: ੧੮੨੩ ਦੀ ਸਰਹੱਦੀ ਲੜਾਈ ਸੀ। ਇਹ ਲੜਾਈ ਬਾਬਾ ਜੀ ਨੇ ਜਿਸ ਬੀਰਤਾ ਨਾਲ ਧਾਰਮਿਕ ਤੇ ਰਾਜਸੀ ਅਸੂਲਾਂ ਨੂੰ ਮੁਖ ਰਖਕੇ ਲੜੀ ਉਹ ਹਮੇਸ਼ਾ ਲਈ ਆਪ ਦੀ ਅਮਿੱਟ ਯਾਦਗਾਰ ਬਣ ਗਈ ਹੈ।

ਮੁਲਤਾਨ, ਕਸ਼ਮੀਰ ਤੇ ਅਟਕ ਤੋਂ ਪਾਰ ਦਾ ਇਲਾਕਾ ਖਾਲਸਾ ਰਾਜ ਵਿਚ ਮਿਲਾ ਲੈਣ ਨਾਲ ਕਾਬਲ ਦੇ ਬਾਰਕਜ਼ਈ ਹੁਕਮਰਾਨਾਂ ਦੀ ਦਿਨੋ ਦਿਨ ਘਬਰਾਹਟ ਵਧ ਰਹੀ ਸੀ। ਉਹ ਇਹ ਜਾਣਦੇ ਸਨ ਕਿ ਅਫ਼ਗਾਨੀ ਹਕੂਮਤ ਹੁਣ ਥੋੜ੍ਹੇ ਦਿਨਾਂ ਦੀ ਮਹਿਮਾਨ ਹੈ, ਜੇ ਹੁਣੇ ਹੀ ਇਸਦੀ ਰੱਖਿਆ ਲਈ ਕੋਈ ਠੱਲ੍ਹਾ ਪਾਇਆ ਜਾ ਸਕੇ ਤਾਂ ਹੱਥ ਪੈਰ ਮਾਰਨੇ ਲੋੜੀਂਦੇ ਹਨ। ਇਸ ਫੈਸਲੇ ਅਨੁਸਾਰ ਮੁਹੰਮਦ ਅਜ਼ੀਮ ਖਾਨ ਅਤੇ ਇਸ ਦੇ ਦੋਵੇਂ ਭਾਈ ਦੋਸਤ ਮੁਹੰਮਦ ਖਾਨ ਜਬਾਰ ਖਾਨ ਨੇ ਖਾਲਸੇ ਨਾਲ ਪੂਰੀ ਤਰ੍ਹਾਂ ਬਲ-ਨਿਰਣੈ ਕਰਨ ਦਾ ਪੱਕਾ ਇਰਾਦਾ ਕਰ ਲਿਆ। ਇਸ ਸੰਗਰਾਮ ਲਈ ਜਿਸ ਵਿਚ ੩੦੦੦੦ ਅਫ਼ਗਾਨੀ ਫੌਜ, ੨੫੦੦੦ ਮੁਲਕਈਆ ਲਸ਼ਕਰ ਤੇ ਸਭ ਸਰਹੱਦੀ ਕਬੀਲੇ ਸ਼ਾਮਲ ਸਨ – ਨੌਸ਼ਹਿਰੇ ਦਾ ਖੁਲ੍ਹਾ ਮੈਦਾਨ ਚੁਣਿਆ ਗਿਆ।

ਸ਼ੇਰਿ ਪੰਜਾਬ ਨੂੰ ਜਦ ਅਫ਼ਗਾਨਾਂ ਦੀਆਂ ਇਨ੍ਹਾਂ ਸਾਰੀਆਂ ਤਿਆਰਿਆਂ ਦਾ ਪਤਾ ਲੱਗਾ ਤਾਂ ਆਪਨੇ ਵੀ ਖਾਲਸਾ ਫੌਜ ਨੂੰ ਸਰਹੱਦ ਵੱਲ ਕੂਚ ਕਰਨ ਦਾ ਹੁਕਮ ਦੇ ਦਿੱਤਾ। ਤੇ ਇਸ ਤਰ੍ਹਾਂ ਯੋਗ ਸਮੇਂ ਦਰਿਆ ਅਟਕ ਤੋਂ ਪਾਰ ਹੋ ਕੇ ਇਸ ਅਜਿੱਤ ਫੌਜ ਨੇ ਮੌਜ਼ਿਆਂ ਅਕੋੜੇ ਦੇ ਮੈਦਾਨ ਵਿਚ ਜਾ ਡੇਰੇ ਲਾਏ। ਰਾਹ ਵਿਚ ਖੈਰਾਦਾਦ ਲਾਗੇ ਖਟਕਾਂ ਤੇ ਅਫ਼ਗਾਨਾਂ ਨੇ ਖਾਲਸੇ ਨੂੰ ਰੋਕਣਾ ਚਾਹਿਆ, ਪਰ ਇਸ ਅੱਠਲ੍ਹੀ ਸੈਨਾਂ ਨੂੰ ਕੋਈ ਠੱਲ੍ਹਾ ਨਾ ਪਾ ਸਕਿਆ ਅਤੇ ਇਹ ਸਿੱਧੀ ਦਰਿਆ ਲੁੰਡੇ ਦੇ ਕਿਨਾਰੇ ਪਹੁੰਚ ਗਈ। ਇਸ ਮੁਹਿੰਮ ਦੀਆਂ ਸਾਰੀਆਂ ਜ਼ਰੂਰੀ ਤਿਆਰੀਆਂ ਦੇ ਬਾਅਦ ਸ਼ੇਰਿ ਪੰਜਾਬ, ਸਣੇ ਬਾਬਾ ਫੂਲਾ ਸਿੰਘ ਅਤੇ ਅਕਾਲੀ ਦਲ ਦੇ, ਅਕੋੜੇ ਪਹੁੰਚ ਗਏ।

੧੩ ਮਾਰਚ ਦੀ ਰਾਤ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਾਰੇ ਸਰਦਾਰਾਂ ਦਾ ਇਕੱਠ ਕੀਤਾ, ਜਿਸ ਵਿਚ ਵਿਚਾਰ ਕਰਨ ਦੇ ਉਪ੍ਰੰਤ ਸਰਬ ਸੰਮਤੀ ਨਾਲ ਇਹ ਫੈਸਲਾ ਹੋਇਆ ਕਿ ਵੈਰੀ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ, ਇਸ ਲਈ ਹੁਣ ਛੇਤੀ ਤੋਂ ਛੇਤੀ ਉਸ ਪਰ ਧਾਵਾ ਬੋਲ ਦਿੱਤਾ ਜਾਏ। ਇਸ ਗੁਰਮਤੇ ਅਨੁਸਾਰ ੧੪ ਮਾਰਚ ਦੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਚੜ੍ਹਾਈ ਦਾ ਅਰਦਾਸਾ ਸੋਧਿਆ ਗਿਆ ਤੇ ਹੁਣ ਜਦ ਮੈਦਾਨਿ ਜੰਗ ਵੱਲ ਫੌਜਾਂ ਨੂੰ ਤੋਰਨ ਲਈ ਸ਼ੇਰਿ ਪੰਜਾਬ ਇਨ੍ਹਾਂ ਨੂੰ ਅਸੀਸਾਂ ਦੇ ਰਹੇ ਸਨ, ਠੀਕ ਇਸੇ ਸਮੇਂ ਇਕ ਸੂਹੇ ਨੇ ਖਬਰ ਦਿੱਤੀ ਕਿ ਰਾਤ ਨੂੰ ਹੋਰ ਫੌਜ ਤੇ ੪੦ ਭਾਰੀਆਂ ਤੋਪਾਂ ਵੈਰੀ ਦੀ ਕੁਮਕ ਲਈ ਪਹੁੰਚ ਗਈਆਂ ਹਨ। ਇਸ ਹਾਲ ਨੂੰ ਸੁਣ ਕੇ ਸ਼ੇਰਿ ਪੰਜਾਬ ਜਿਹੜਾ ਆਪਣੇ ਇਕ ਇਕ ਜਵਾਨ ਦੇ ਜੀਵਨ ਨੂੰ ਬਹੁਮੁੱਲੀ ਸਮਝਦੇ ਸਨ। ਇਹ ਵਿਚਾਰ ਕੇ ਕਿ ਕਿਤੇ ਵੈਰੀ ਦੀਆਂ ਤੋਪਾਂ ਨਾਲ ਖਾਲਸਾ ਫੌਜ ਦਾ ਵਧੇਰਾ ਨੁਕਸਾਨ ਨਾ ਹੋ ਜਾਏ, ਚੰਗਾ ਹੋਵੇ ਜੇ ਵੱਡੀਆਂ ਤੋਪਾਂ ਦੇ ਟਾਕਰੇ ਪਰ ਸਾਡੇ ਵੱਲੋਂ ਵੀ ਵੱਡੀਆਂ ਤੋਪਾਂ ਪਹੁੰਚ ਜਾਣ, ਜੋ ਅੱਜ ਹੀ ਦੁਪਹਿਰ ਤੱਕ ਪਹੁੰਚਣ ਵਾਲੀਆਂ ਹਨ। ਜੇ ਹੋ ਸਕੇ ਤਾਂ ਥੋੜ੍ਹੇ ਸਮੇਂ ਲਈ ਲੜਾਈ ਰੋਕ ਲਈ ਜਾਏ। ਸ਼ੇਰਿ ਪੰਜਾਬ ਦੀ ਇਸ ਵਿਚਾਰ ਦਾ ਜਦ ਬਾਬਾ ਫੂਲਾ ਸਿੰਘ ਨੂੰ ਪਤਾ ਲੱਗਾ ਤਾਂ ਬਾਵਜੂਦ ਮਹਾਰਾਜਾ ਸਾਹਿਬ ਨਾਲ ਪ੍ਰਸਪਰ ਗੂੜ੍ਹੇ ਪਿਆਰ ਹੋਣ ਬਾਰੇ ਵੀ, ਬਾਬਾ ਜੀ ਨੇ ਇਸ ਨਵੀਂ ਵਿਚਾਰ ਤੋਂ ਸਹਿਮਤ ਹੋਣ ਤੋਂ ਸਾਫ਼ ਇਨਕਾਰ ਕਰ ਦਿੱਤਾ ਤੇ ਆਖਿਆ ਕਿ ਅਸੀਂ ਤਾਂ ਪਹਿਲੇ ਗੁਰਮਤੇ ਤੇ ਅਰਦਾਸੇ ਅਨੁਸਾਰ ਹੁਣੇ ਹੀ ਮੈਦਾਨਿ ਜੰਗ ਵਲ ਜਾਵਾਂਗੇ ਭਾਵੇਂ ਸਾਨੂੰ ਆਪਣਾ ਸੀਸ ਵੀ ਕਿਉਂ ਨਾ ਵਾਰਨਾ ਪਏ। ਕਹਿੰਦੇ ਹਨ ਆਪ ਨੂੰ ਮਹਾਰਾਜਾ ਸਾਹਿਬ ਨੇ ਬੜੇ ਪਿਆਰ ਤੇ ਉਕਤੀਆਂ ਯੁਕਤੀਆਂ ਨਾਲ ਸਮਝਾਉਣ ਦਾ ਯਤਨ ਕੀਤਾ ਪਰ ਆਪ ਨੇ ਕਿਹਾ ਕਿ ਅਸੀਂ ਪਹਿਲੇ ਫੈਸਲੇ ਨੂੰ ਅੱਟਲ ਰੱਖਣਾ ਹੈ। ਸੋ ਆਪ ਜੀ ਨੇ ਆਪਣੇ ਅਕਾਲੀ ਜਥੇ ਨਾਲ, ਜਿਸ ਵਿਚ ੮੦੦ ਘੋੜ ਸਵਾਰ ਅਤੇ ੭੦੦ ਪੈਦਲ ਸਵਾਰ ਸਨ, ਸਿੱਧੇ ਰਣਤੱਤੇ ਵੱਲ ਕੂਚ ਕਰ ਦਿੱਤਾ। ਤੁਰਨ ਤੋਂ ਪਹਿਲਾਂ ਬਾਬਾ ਜੀ ਨੇ ਆਪਣੇ ਅਗਾਧ ਜੋਸ਼ ਵਿਚ ਰੰਗੇ ਹੋਏ ਸ਼ਬਦਾਂ ਵਿਚ ਸ੍ਰੀ ਕਲਗੀਧਰ ਜੀ ਦੇ ਸਨਮੁਖ ਅਰਦਾਸਾ ਸੋਧਿਆ ਅਤੇ ਹੁਣ ਨਗਾਰੇ ਪਰ ਚੋਟ ਲਾਉਣ ਦਾ ਹੁਕਮ ਦੇ ਦਿੱਤਾ ਬੱਸ, ਨਗਾਰੇ ਪਰ ਚੋਟ ਪੈਂਦਿਆਂ ਹੀ 'ਸਤਿ ਸ੍ਰੀ ਅਕਾਲ' ਦੇ ਅਕਾਸ਼ ਤੋੜ ਜੈਕਾਰਿਆਂ ਨਾਲ ਧਰਤਿ ਅਕਾਸ਼ ਗੂੰਜ ਉਠਿਆ ਤੇ ਦੇਖਦੇ ਦੇਖਦੇ ਹੀ ਇਹ ਕੌਮੀ ਸ਼ਹੀਦਾਂ ਦਾ ਜੱਥਾ ਸਿੱਧਾ ਰਣਭੂਮੀ ਵੱਲ ਅੱਗੇ ਨੂੰ ਵਧਿਆ ਅਤੇ ਜਾਂਦਿਆਂ ਹੀ ਵੈਰੀ ਦੇ ਟਿੱਡੀ ਦਲ ਲਸ਼ਕਰ ਪਰ ਸ਼ੇਰਵਾਈ ਹੱਲਾ ਕਰ ਦਿੱਤਾ। ਸਾਹਮਣੇ ਪਾਸੇ ਤੋਂ ਅਣਗਿਣਤ ਜਹਾਦੀਆਂ ਇਨ੍ਹਾਂ ਮੁਠੀ ਭਰ ਅਕਾਲੀਆਂ ਨੂੰ ਆਪਣੇ ਵਲ ਵਧਦਾ ਡਿੱਠਾ ਤਾਂ ਉਨ੍ਹਾਂ ਦੀ ਦਲੇਰੀ ਤੇ ਜੋਸ਼ ਬਹੁਤ ਵਧ ਗਿਆ। ਅਤੇ ਉਨ੍ਹਾਂ ਉਹ ਗੋਲੀਆਂ ਵਰਸਾਈਆਂ ਜਿਸ ਦੀ ਕੋਈ ਹੱਦ ਨਾ ਰਹੀ। ਇਧਰ ਅਕਾਲੀ ਫੂਲਾ ਸਿੰਘ ਜੀ ਘੋੜੇ ਨੂੰ ਦਬਾਉਂਦੇ ਹੋਏ, ਸਣੇ ਆਪਣੇ ਸਿਰਲੱਥ ਸੂਰਮਿਆਂ ਦੇ, ਅਡੋਲ ਅੱਗੇ ਵੱਧਦੇ ਗਏ। ਇਸ ਸਮੇਂ ਸ਼ੇਰਿ ਪੰਜਾਬ ਨੇ ਜਦ ਅਕਾਲੀ ਬੀਰਾਂ ਪਰ ਵੈਰੀਆਂ ਵੱਲੋਂ ਅੱਗ ਵਰ੍ਹਦੀ ਡਿੱਠੀ ਤਾਂ ਆਪ ਜੀ ਤੋਂ ਇਹ ਨਾ ਸਹਾਰਿਆ ਗਿਆ ਅਤੇ ਆਪ ਦੇ ਕੌਮੀ ਪਿਆਰ ਨੇ ਇੰਨਾਂ ਉਛਾਲਾ ਖਾਧਾ ਕਿ ਹੁਣ ਤੋਪਾਂ ਆਦਿ ਦੇ ਪਹੁੰਚਣ ਦੀ ਉਡੀਕ ਨੂੰ ਇੱਕ ਬੰਨੇ ਸੁੱਟ ਕੇ ਆਪਣੇ ਪਿਆਰੇ ਸਪੁੱਤ੍ਰ ਸ਼ਾਹਜ਼ਾਦਾ ਖੜਗ ਸਿੰਘ ਨੂੰ, ਸਣੇ ਸਰਦਾਰਾਂ ਤੇ ਖਾਲਸਾ ਫੌਜ ਦੇ, ਹੁਕਮ ਦੇ ਦਿੱਤਾ ਕਿ ਉੱਡ ਕੇ ਅਕਾਲੀਆਂ ਦੀ ਮਦਦ ਲਈ ਪਹੁੰਚੇ। ਹੁਣ ਅੱਖ ਦੇ ਫੁਰਕਾਰ ਵਿਚ ਸਾਰੀ ਖਾਲਸਾ ਫੌਜ ਰਣਤਤੇ ਪਹੁੰਚ ਗਈ ਤੇ ਵੈਰੀਆਂ ਪੁਰ ਸਵੇਰ ਦੇ ਫੈਸਲੇ ਅਨੁਸਾਰ ਤਿੰਨਾਂ ਪਾਸਿਆਂ ਤੋਂ ਬੜੀ ਤੇਜ਼ੀ ਨਾਲ ਹੱਲਾ ਬੋਲ

ਦਿੱਤਾ ਗਿਆ। ਇਸ ਦੇ ਨਾਲ ਹੀ ਸ਼ੇਰਿ ਪੰਜਾਬ ਆਪਣੀ ਤਲਵਾਰ ਧੂਹ ਕੇ ਮੈਦਾਨ ਵਿਚ ਆ ਗਏ। ਇਸ ਸਮੇਂ ਖਾਲਸੇ ਵਿਚ ਇਨਾਂ ਜੋਸ਼ ਵਧਿਆ ਕਿ ਵੈਰੀਆਂ ਲਈ ਇਹ ਅਠੱਲ ਹੋ ਗਿਆ।

## ਫੱਟੜ ਹੋਣਾ

ਸਭ ਤੋਂ ਪਹਿਲਾਂ ਬਾਬਾ ਫੂਲਾ ਸਿੰਘ ਦਾ ਜੱਥਾ ਵੈਰੀਆਂ ਨੂੰ ਲਤਾੜਦਾ ਹੋਇਆ ਉਨ੍ਹਾਂ ਦੇ ਮੋਰਚਿਆਂ ਵਿਚ ਜਾ ਵੜਿਆ ਅਤੇ ਜਾਂਦਿਆਂ ਹੀ ਵੈਰੀ ਨਾਲ ਗੁੱਥਮਗੁੱਥਾ ਹੋ ਪਿਆ। ਠੀਕ ਸ਼ਮੇਂ, ਜਦਕਿ ਗਹਿਗਚ ਤਲਵਾਰ ਚੱਲ ਰਹੀ ਸੀ, ਗਾਜ਼ੀਆਂ ਵੱਲੋਂ ਇਕ ਗੋਲੀ ਆਈ ਅਤੇ ਬਾਬਾ ਫੂਲਾ ਸਿੰਘ ਜੀ ਦੀ ਖੱਬੀ ਲੱਤ ਨੂੰ ਚੀਰਦੀ ਹੋਈ ਘੋੜੇ ਦੇ ਪੇਟ ਵਿਚ ਜਾ ਧਸੀ ਅਤੇ ਘੋੜਾ ਉਸੀ ਵਕਤ ਮਰ ਗਿਆ। ਇਸ ਸਮੇਂ ਬਾਬਾ ਜੀ ਨੇ ਹੁਕਮ ਦਿੱਤਾ ਕਿ ਜੱਥੇ ਦਾ ਹਾਥੀ ਅੱਗੇ ਲੈ ਆਓ, ਜੋ ਹੱਲੇ ਵਿਚ ਨਾਲ ਨਾਲ ਜਾ ਰਿਹਾ ਸੀ। ਝੱਟ ਆਪ ਹਾਥੀ ਦੀ ਜਗੀ ਅੰਬਾਰੀ ਵਿਚ ਸਜ ਗਏ ਤੇ ਹੁਣ ਮੁੜ ਆਪਣੇ ਜੱਥੇ ਦਾ ਹੌਂਸਲਾ ਵਧਾਉਂਦੇ ਹੋਏ ਅੱਗੇ ਵਧੇ। ਇਸ ਸਮੇਂ ਸ਼ਾਹਜ਼ਾਦਾ ਖੜਗ ਸਿੰਘ ਦਾ ਦਸਤਾ ਵੀ ਵੈਰੀਆਂ ਦੀਆਂ ਸਫਾਂ ਚੀਰਦਾ ਹੋਇਆ ਅਕਾਲੀਆਂ ਨਾਲ ਜਾ ਰਲਿਆ। ਅਫਗ਼ਾਨਾਂ ਨੇ ਵੀ ਆਪਣੇ ਬਹਾਦਰ ਆਗੂਆਂ ਦੀ ਅਗਵਾਈ ਵਿਚ ਬੜੀ ਨਿਡਰਤਾ ਤੇ ਦੇਸ਼ ਪਿਆਰ ਦਾ ਭਾਰੀ ਸਬੂਤ ਦਿੱਤਾ, ਪਰ ਖਾਲਸੇ ਦੇ ਅਮਿਟ ਜੋਸ਼ ਤੇ ਅਕਾਲੀਆਂ ਦੀ ਕਾਲ ਰੂਪ ਸ਼ਮਸ਼ੇਰ ਅੱਗੇ ਉਨ੍ਹਾਂ ਦੇ ਪੈਰ ਮੈਦਾਨ ਵਿੱਚੋਂ ਥਿੜਕ ਗਏ ਤੇ ਮੈਦਾਨ ਖਾਲਸੇ ਦੇ ਹੱਥ ਰਿਹਾ। ਹੁਣ ਗਾਜ਼ੀਆਂ ਵਿਚ ਆਮ ਭਾਜੜ ਪੈ ਗਈ।

## ਸ਼ਹੀਦੀ

ਇਸ ਸਮੇਂ ਇਕ ਵੱਡੇ ਪੱਥਰ ਦੀ ਆੜ ਪਿਛੋਂ ਇਕ ਜਹਾਦੀ ਨੌਰੋਜ਼ ਖਾਨ ਖਟਕ ਨੇ ਆਪਣੀ ਕਰਾਬੀਨ ਬਾਬਾ ਫੂਲਾ ਸਿੰਘ ਪਰ ਚਲਾਈ, ਜਿਸ ਵਿਚ ਕਈ ਗੋਲੀਆਂ ਸਨ। ਇਨ੍ਹਾਂ ਵਿਚੋਂ ਤਿੰਨ ਤਾਂ ਮਹਾਵਤ ਨੂੰ ਲੱਗੀਆਂ ਤੇ ਇੱਕ ਅੰਬਾਰੀ ਵਿੰਨਦੀ ਹੋਈ ਬਾਬਾ ਜੀ ਦੀ ਛਾਤੀ ਵਿਚ ਜਾ ਲੱਗੀ। ਇਸ ਸਮੇਂ ਕਰਨਲ ਮਹਾਂ ਸਿੰਘ ਨੇ; ਜੋ ਆਪਦੇ ਲਾਗੇ ਹੀ ਸਨ, ਉਸ ਗਾਜ਼ੀ ਨੂੰ ਉੱਥੇ ਹੀ ਝਟਕ ਦਿੱਤਾ। ਇਸਦੇ ਬਾਅਦ ਜਦ ਅਕਾਲੀ ਜੀ ਦਾ ਹਾਥੀ ਬਿਠਾਇਆ ਗਿਆ ਤਾਂ ਕੀ ਡਿੱਠਾ ਆਪ ਜੀ ਦਾ ਭੌਰ ਉਡਾਰੀ ਲਾ ਚੁੱਕਾ ਸੀ।

ਬਾਬਾ ਜੀ ਦੀ ਸ਼ਹੀਦੀ ਦੀ ਖ਼ਬਰ ਜਦ ਮਹਾਰਾਜਾ ਰਣਜੀਤ ਸਿੰਘ ਨੂੰ ਪਹੁੰਚੀ ਤਾਂ ਇਸ ਮਹਾਨ ਫਤਹ ਦੀ ਖੁਸ਼ੀ ਇਕਾਇਕ ਭਾਰੀ ਸ਼ੋਕ ਵਿਚ ਬਦਲ ਗਈ। ਸ਼ੇਰਿ ਪੰਜਾਬ ਅਤੇ ਹੋਰ ਸਾਰੇ ਸਰਦਾਰ ਝਟ ਪਟ ਉਥੇ ਪਹੁੰਚ ਗਏ ਤੇ ਸਭ ਨੇ ਆਪ ਦੇ ਨੂਰ ਭਰੇ ਸ਼ਹੀਦੀ ਮੁਖੜੇ ਦੇ ਦਰਸ਼ਨ ਕੀਤੇ। ਅਗਲੇ ਦਿਨ ਬੜੀ ਭਾਰੀ ਫੌਜੀ ਸ਼ਾਨ ਤੇ ਸਤਿਕਾਰ ਨਾਲ ਦਰਿਆ ਲੁੰਡੇ ਦੇ ਕੰਡੇ ਬਾਬਾ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ। ਇਸ ਸਮੇਂ ਮਹਾਰਾਜਾ ਸਾਹਿਬ ਨੇ ਆਪ ਦੀਆਂ ਖਾਲਸਾ ਰਾਜ ਲਈ ਵੱਡੀਆਂ ਖ਼ਿਦਮਤਾਂ ਦਾ ਜ਼ਿਕਰ ਕੀਤਾ, ਜਿਸਦੇ ਸੁਣਨ ਨਾਲ ਸਭ ਦੇ ਜੋਸ਼ ਭਰ ਆਏ। ਇਸ ਦੇ ਉਪ੍ਰੰਤ ਸ਼ੇਰਿ ਪੰਜਾਬ ਨੇ ਆਪ ਦੀ ਸਮਾਧ ਇਸੇ ਥਾਂ ਪਰ ਬਨਾਣ ਦਾ ਹੁਕਮ ਦਿੱਤਾ ਅਤੇ ਬਹੁਤ ਬੜਾ ਇਲਾਕਾ ਇਸ ਸਮਾਧ ਦੀ ਸੇਵਾ ਕਰਨ ਵਾਲਿਆਂ ਸੇਵਾਦਾਰਾਂ ਦੇ ਨਿਰਬਾਹ ਅਤੇ ਆਮ ਲੰਗਰ ਆਦਿ ਪੰਥਕ ਭਲਾਈ ਦੇ ਕੰਮਾਂ ਲਈ ਜਾਗੀਰ ਲਾ ਦਿੱਤੀ ਜੋ ਅਜ ਤੱਕ ਮੌਜੂਦ ਹੈ[1]।

---

1. ਇਸ ਜਾਗੀਰ ਦਾ ਰਕਬਾ ਜਦ ੧੯੫੧ ਵਿਚ ਸਰਸਰੀ ਬੰਦੋਬਸਤ ਹੋਇਆ ਤਾਂ ੩੦੦੦੦ ਕਨਾਲ ਸੀ, ਮਹੰਤ ਦੀ ਗ਼ਫਲਤ ਦੇ ਕਾਰਨ ਇਸ ਵਿੱਚੋਂ ੬੦੦੦ ਕਨਾਲ ਬਟਾਲੀ ਦਿੰਹਦੇ ਮੌਰੂਸੀ ਹੋ ਚੁਕੇ ਸਨ, ਅਤੇ ੨੪੦੦੦ ਕਨਾਲ ਇਸ ਵਕਤ ਤਕ ਮੌਜੂਦ ਹੈ।

## ਬਾਬਾ ਫੂਲਾ ਸਿੰਘ ਦੇ ਜੀਵਨ ਪਰ ਇਕ ਨਜ਼ਰ

ਖਾਲਸੇ ਦੀ ਮਾਨਯੋਗ ਹਸਤੀ ਬਾਬਾ ਫੂਲਾ ਸਿੰਘ ਜੀ ਅਕਾਲੀ[1] ਇਨੇ ਅਨੰਤ ਪੰਥਕ ਪਿਆਰ ਵਾਲੇ ਹੋਏ ਹਨ ਕਿ ਆਪਦੇ ਉੱਚ ਗੁਣਾਂ ਦੀ ਕਿਰਤੀ ਸਾਰੇ ਦੇਸ਼ ਵਿਚ ਖਿਲਰੀ ਹੋਈ ਹੈ। ਆਪਦਾ ਪਹਿਲਾ ਕਰੱਤਬ ਸ਼ੇਰਿ ਪੰਜਾਬ ਨੇ ਸੰਨ ੧੮੦੧ ਵਿਚ ਡਿੱਠਾ ਜਦ ਸ੍ਰੀ ਅੰਮ੍ਰਿਤਸਰ ਜੀ ਨੂੰ ਖਾਲਸਾ ਰਾਜ ਨਾਲ ਮਿਲਾਉਣ ਸਮੇਂ ਪ੍ਰਗਟ ਹੋਇਆ। ਆਪ ਦਾ ਕੌਮੀ ਪਿਆਰ ਸ਼ੇਰਿ ਪੰਜਾਬ ਦੇ ਮਨ ਪਰ ਐਸਾ ਨਕਸ਼ ਹੋਇਆ ਕਿ ਆਪ ਸਾਰਾ ਜੀਵਨ ਉਸ ਨੂੰ ਕਦੇ ਨਾ ਭੁਲਾ ਸਕੇ। ਖਾਲਸਾ ਰਾਜ ਦੀ ਉਸਾਰੀ ਲਈ ਕਸੂਰ ਆਦਿ ਦੇ ਸੰਗ੍ਰਾਮਾਂ ਦਾ ਹਾਲ ਥਾਂ ਦੀ ਤੰਗੀ ਦੇ ਕਾਰਨ ਛੱਡ ਕੇ ਆਪ ਦਾ ਮੁਲਤਾਨ ਦੇ ਪ੍ਰਸਿੱਧ ਇਤਿਹਾਸਕ ਕਿਲ੍ਹੇ ਨੂੰ ਇੱਨਾਂ ਛੇਤੀ ਖਾਲਸੇ ਲਈ ਫਤਹ ਕਰਨਾ ਆਪ ਦੀ ਨਿਰਭੈਤਾ ਦੇ ਮਹਾਨ ਅਨੇਕ ਕਾਰਨਾਮਿਆਂ ਵਿੱਚੋਂ ਇੱਕ ਸੀ।

ਬਾਬਾ ਸ਼ਾਹਿਬ ਦੇ ਜੀਵਨ ਪਰ ਨਜ਼ਰ ਮਾਰਿਆਂ ਪਤਾ ਲਗਦਾ ਹੈ ਕਿ ਆਪ ਵਿਚ ਇੱਕ ਬਹੁਤ ਬੜੇ ਕਾਮਯਾਬ ਜਰਨੈਲ ਵਾਲੇ ਸਾਰੇ ਗੁਣ ਮੌਜੂਦ ਸਨ ਅਤੇ ਕਈ ਗੁਣਾਂ ਵਿਚ ਤਾਂ ਆਪ ਜਰਨੈਲ ਤੋਂ ਵੀ ਬਹੁਤ ਉੱਚੇ ਦਿੱਸ ਪੈਂਦੇ ਹਨ ਜਦ ਅਸੀਂ ਦੇਖਦੇ ਹਾਂ ਕਿ ਆਮ ਜਰਨੈਲਾਂ ਦੀ ਤਰ੍ਹਾਂ ਆਪ ਪਿੱਛੇ ਰਹਿ ਕੇ ਕੇਵਲ ਫੌਜ ਨੂੰ ਹੁਕਮ ਨਾਲ ਹੀ ਵੈਰੀਆਂ ਨਾਲ ਨਾ ਸੀ ਟਕਰਾਂਦੇ ਹੁੰਦੇ ਸਗੋਂ ਆਪ ਖੁਦ ਹੱਥ ਵਿਚ ਸਿਰੀ ਸਾਹਿਬ ਉਲਾਰਦੇ ਹੋਏ ਆਪਣੇ ਜੀਵਨ ਤੋਂ ਹੱਥ ਧੋ ਕੇ ਵਰ੍ਹਦੀ ਅੱਗ ਵਿਚ ਵੈਰੀਆਂ ਦੇ ਸਿਰ ਤੇ ਬਿਜਲੀ ਵਾਂਗ ਕੜਕ ਪੈਂਦੇ ਹੁੰਦੇ ਸੀ। ਇਹ ਇਨ੍ਹਾਂ ਦੀ ਪ੍ਰਬਲ ਆਤਮ-ਸ਼ਕਤੀ ਦਾ ਕੰਮ ਸੀ, ਜਿਨ੍ਹਾਂ ਨੇ ਕਈ ਹਜ਼ਾਰ ਸੂਰਮੇ ਅਕਾਲੀਆਂ (ਨਿਹੰਗ ਸਿੰਘਾਂ) ਵਰਗੇ ਸੁਤੰਤਰ ਦਲਾਂ ਨੂੰ ਇੱਕ ਮਿਰਯਾਦਾ ਵਿਚ ਲਿਆ ਕੇ ਦੇਸ਼ ਭਗਤੀ, ਪੰਥਕ ਪਿਆਰ, ਮਰਦਾਨਗੀ, ਨਿਰਭੈਤਾ ਅਤੇ ਆਪਾ ਵਾਰਨ ਦੇ ਉੱਚ ਗੁਣ ਉਨ੍ਹਾਂ ਦੇ ਰੋਮ ਰੋਮ ਵਿਚ ਭਰ ਦਿਤੇ। ਇਹ ਕੌਮੀ ਪਰਵਾਨੇ ਆਪ ਦੀ ਜਥੇਦਾਰੀ ਵਿਚ ਐਸੇ ਕੁਰਬਾਨੀ ਦੇ ਪੁਤਲੇ ਬਣ ਗਏ ਕਿ ਦੇਸ਼ ਸੇਵਾ ਤੇ ਪੰਥ ਦੀ ਸ਼ਾਨ ਨੂੰ ਉੱਚਾ ਰੱਖਣ ਲਈ ਤਲਵਾਰਾਂ ਦੀਆਂ ਛਾਵਾਂ ਤੇ ਤੋਪਾਂ ਦੇ ਸਨਮੁਖ ਆਪਾ ਵਾਰਨ ਨੂੰ ਇਕ ਖੇਡ ਸਮਝਦੇ ਸਨ। ਬਾਬਾ ਜੀ ਦਾ ਜੀਵਨ ਇਤਿਹਾਸ ਬੜਾ ਅਦਭੁਤ ਹੈ, ਜਿਸਦੇ ਪੜ੍ਹਨ ਨਾਲ ਮਨੁੱਖ ਦੇ ਮੁਰਦਾ ਦਿਲਾਂ ਵਿਚ ਜਾਨ ਪੈ ਜਾਂਦੀ ਹੈ ਅਤੇ ਸੁੱਕੀਆਂ ਰਗਾਂ ਵਿਚ ਮੁੜ ਨਿਰਭੈਤਾ ਤੇ ਵਰਯਾਮਤਾ ਦਾ ਲਹੂ ਗੇੜੇ ਲਾਉਣ ਲੱਗ ਜਾਂਦਾ ਹੈ।

---

1. ਇਸ ਮਾਨਯੋਗ ਸ਼ਹੀਦ ਦਾ ਸਵਿਸਥਾਰ ਜੀਵਨ ਮੇਰਾ ਲਿਖਤ ਛਪ ਚੁੱਕਾ ਹੈ। (ਲੇਖਕ)